# ਮੇਰੀਆਂ ਮਨਪਸੰਦ ਕਿਤਾਬਾਂ

1982–1984 ਤੋਂ ਤੱਕ ਦਿੱਤੀਆਂ ਤਕਰੀਰਾਂ

ਵਕਤਾ : ਓਸ਼ੋ

ਅੰਗਰੇਜ਼ੀ ਤੋਂ ਪੰਜਾਬੀ ਤਰਜਮਾ : ਹਰਪਾਲ ਸਿੰਘ ਪੰਨੂ

**Dr Harpal Singh Pannu**

**Professor Guru Gobind Singh Chair, Central University of Punjab, Bathinda-151 001**

**harpalsinghpannu@gmail.com**

**094642-51454**

ਅਨੁਵਾਦਕੀ

ਓਸ਼ੋ ਦੇ ਮੁੱਲਵਾਨ ਪ੍ਰਵਚਨ ਓਸ਼ੋ ਫਾਊਡੇਸ਼ਨ ਨੇ ਸੰਭਾਲ ਲਏ ਸਨ, ਸਾਰੇ ਹਿੰਦੀ ਭਾਸ਼ਾ ਵਿਚ ਛਪ ਚੁਕੇ ਹਨ, ਬਾਕੀ ਭਾਸ਼ਾਵਾਂ ਵਿਚ ਛਾਪਣ ਦੀ ਕਵਾਇਦ ਜਾਰੀ ਹੈ। ਹਥਲੀ ਕਿਤਾਬ ਅੰਗਰੇਜ਼ੀ ਜ਼ਬਾਨ ਵਿਚ ਉਦੋਂ ਪੜ੍ਹੀ ਸੀ ਜਦੋਂ ਮੈਂ ਐਮ.ਏ. ਕਰ ਰਿਹਾ ਸਾਂ। ਪੀ.ਡੀ. ਉਸਪੈਂਸਕੀ ਦੀ ਕਿਤਾਬ *ਟਰਸ਼ਿਅਮ ਓਰਗਾਨਮ* ਪੜ੍ਹੀ ਤੇ ਇਸ ਦੇ ਹਵਾਲੇ ਆਪਣੇ ਪੀਐਚ.ਡੀ. ਸੋਧ ਪ੍ਰਬੰਧ ਵਿਚ ਦਿੱਤੇ ਸਨ। ਮਨ ਸੀ, ਬੁਕਸ ਆਈ ਹੈਵ ਲਵਡ ਕਿਤਾਬ ਨੂੰ ਕਦੀ ਪੰਜਾਬੀ ਵਿਚ ਕਰਾਂਗਾ।

ਪ੍ਰੋ. ਪੂਰਨ ਸਿੰਘ ਦੀ ਕਿਤਾਬ *ਸਪਿਰਿਟ ਆਫ ਓਰੀਐਂਟਲ ਪੋਇਟਰੀ* ਪੜ੍ਹੀ। ਉਸ ਵਿਚ ਇਕ ਜਾਪਾਨੀ ਸ਼ਾਇਰ, ਫਿਲਾਸਫਰ, ਭਿੱਖੂ, ਕਾਕੂਜ਼ੋ ਓਕਾਕੁਰਾ ਅਤੇ ਉਸਦੀ ਕਿਤਾਬ *ਬੁੱਕ ਆਫ ਟੀ* ਦਾ ਜ਼ਿਕਰ ਪੜ੍ਹਿਆ। ਦਹਾਕਾ ਪਹਿਲਾਂ ਕੋਈ ਕਿਤਾਬ ਯੂਨੀਵਰਸਿਟੀ ਲਾਇਬਰੇਰੀ ਵਿਚੋਂ ਲੱਭ ਰਿਹਾ ਸਾਂ ਕਿ ਸ਼ੈਲਫ ਉਪਰ ਬੁੱਕ ਆਫ ਟੀ ਪਈ ਦੇਖੀ। ਲੋੜੀਂਦੀ ਕਿਤਾਬ ਦੀ ਤਲਾਸ਼ ਭੁੱਲ ਕੇ ਮੈਂ ਇਹੀ ਪੜ੍ਹੀ। ਬਾਦ ਵਿਚ ਖਰੀਦੀ। ਹਥਲੀ ਕਿਤਾਬ ਪੰਜਾਬੀ ਵਿਚ ਕਰਨ ਦਾ ਕਾਰਨ ਇਹੋ ਹੈ। ਪੰਜਾਬੀ ਪਾਠਕ ਜਿਹੜੇ ਲੇਖਕਾਂ ਅਤੇ ਕਿਤਾਬਾਂ ਦਾ ਜ਼ਿਕਰ ਇਸ ਵਿਚ ਪੜ੍ਹਨਗੇ, ਉਨ੍ਹਾਂ ਦੇ ਮਨ ਵਿਚ ਆਇਗਾ ਪੜ੍ਹੀਆਂ ਜਾਣ।

ਓਸ਼ੋ ਫਾਊਡੇਸ਼ਨ ਪੁਣੇ ਨੂੰ ਅਨੁਵਾਦ ਲਈ ਪ੍ਰਵਾਨਗੀ ਵਾਸਤੇ ਈਮੇਲ ਕੀਤੀ। ਉਨ੍ਹਾਂ ਨੇ ਕਿਹਾ- ਪੜਤਾਲ ਕਰਾਂਗੇ, ਜੇ ਪੰਜਾਬੀ ਵਿਚ ਅਨੁਵਾਦ ਹੋ ਚੁਕਾ ਹੋਇਆ, ਪ੍ਰਵਾਨਗੀ ਨਹੀਂ ਦਿਆਂਗੇ। ਸਾਨੂੰ ਕੁਝ ਵਕਤ ਦਿਉ। ਮੈਂ ਕਿਹਾ- ਖਲੀਲ ਜਿਬਰਾਨ ਦੀ ਪੈਗੰਬਰ ਦਾ ਅਨੁਵਾਦ ਦਰਜਣ ਪੰਜਾਬੀ ਲੇਖਕ ਕਰ ਚੁੱਕੇ ਹਨ ਤਾਂ ਵੀ ਅੰਮ੍ਰਿਤਾ ਪ੍ਰੀਤਮ ਤੇ ਹਰਿਭਜਨ ਸਿੰਘ ਦੇ ਮਿਆਰ ਦਾ ਅਨੁਵਾਦ ਹੁਣ ਤੱਕ ਹੋਰ ਕੋਈ ਨਹੀਂ ਕਰ ਸਕਿਆ, ਮੇਰਾ ਕੀਤਾ ਅਨੁਵਾਦ ਵੱਖਰੀ ਤਰ੍ਹਾਂ ਦਾ ਹੋਏਗਾ। ਤਾਂ ਵੀ ਉਨ੍ਹਾਂ ਨੇ ਪੜਤਾਲ ਕੀਤੀ। ਪਾਇਆ ਕਿ ਅਨੁਵਾਦ ਨਹੀਂ ਹੋਇਆ। ਆਗਿਆ ਮਿਲੀ। ਮੇਰੇ ਮਿੱਤਰ ਅਤੇ ਪਾਠਕ ਰਵੀ ਸ਼ਰਮਾ ਨੇ ਮੇਰੇ ਕੋਲ ਅੰਗਰੇਜ਼ੀ ਦੀ ਕਿਤਾਬ ਭੇਜ ਦਿੱਤੀ, ਮੈਂ ਅਨੁਵਾਦ ਕਰਨ

ਬੈਠ ਗਿਆ। ਰਵੀ ਨੇ ਜ਼ੇਰੇ ਜ਼ਿਕਰ ਕਿਤਾਬਾਂ ਅਤੇ ਲੇਖਕਾਂ ਦੀ ਸੂਚੀ ਤਿਆਰ ਕਰਕੇ ਭੇਜ ਦਿੱਤੀ ਜੋ ਅਖੀਰ ਵਿਚ ਸਜ ਗਈ। ਰਵੀ ਦਾ ਸ਼ੁਕਰਾਨਾ। ਸ਼ੁਕਰਾਨਾ ਡਾ. ਦੀਪ ਸ਼ਿਖਾ ਦਾ ਜਿਸਨੇ ਖਰੜਾ ਟਾਈਪ ਕੀਤਾ।

ਪ੍ਰਵਾਨਿਤ ਵਿਧਾਨ ਹੈ ਕਿ ਪੁਸਤਕ ਸੂਚੀ ਵਿਚ ਪਹਿਲਾਂ ਲੇਖਕ ਦਾ ਨਾਮ ਫਿਰ ਕਿਤਾਬ ਦਾ ਨਾਮ ਹੁੰਦਾ ਹੈ। ਸਾਡੀ ਸੂਚੀ ਵਿਚ ਕਿਤਾਬ ਪਹਿਲੋਂ ਤੇ ਲੇਖਕ ਪਿਛੋਂ ਹੈ। ਅਜਿਹਾ ਕਰਨ ਪਿਛੇ ਕਾਰਨ ਕਿਤਾਬ ਦਾ ਟਾਈਟਲ ਬੁਕਸ ਆਈ ਹੈਵ ਲਵਡ ਹੈ।

ਓਸ਼ੋ ਨੂੰ ਪੰਜਾਬੀ ਨਹੀਂ ਆਉਂਦੀ ਪਰ ਕੀਰਤਨ ਸੁਣਨ ਦਾ ਸ਼ੁਕੀਨ ਸੀ। ਪੰਜਾਬੀ ਉਸ ਨੂੰ ਕੀਰਤਨ ਵਿਚੋਂ ਮਿਲੀ। ਕਿਹਾ- ਇਹ ਹੈ ਉਹ ਜ਼ਬਾਨ ਜਿਸ ਨੂੰ ਤੁਸੀਂ ਹੋਰ ਤਿੱਖੀ ਨਹੀਂ ਕਰ ਸਕਦੇ।

ਸੁਆਮੀ ਰਾਮਤੀਰਥ ਦਾ ਜ਼ਿਕਰ ਓਸ਼ੋ ਨੇ ਸੋਲ੍ਹਵੇਂ ਅਧਿਆਇ ਵਿਚ ਕੀਤਾ ਹੈ ਜਦੋਂ ਪਤਨੀ ਨੂੰ ਮਿਲਣ ਤੋਂ ਇਨਕਾਰ ਕਰ ਦਿੱਤਾ ਸੀ। ਪ੍ਰੋ. ਪੂਰਨ ਸਿੰਘ ਇਸ ਘਟਨਾ ਦਾ ਚਸ਼ਮਦੀਦ ਗਵਾਹ ਹੈ। ਡਾ. ਮਹਿੰਦਰ ਸਿੰਘ ਰੰਧਾਵਾ ਦੁਆਰਾ ਸੰਪਾਦਿਤ ਪੂਰਨ ਸਿੰਘ : ਜੀਵਨੀ ਤੇ ਕਵਿਤਾ ਵਿਚ ਉਸ ਦੀ ਪਤਨੀ ਮਾਇਆ ਦੇਵੀ ਲਿਖਦੀ ਹੈ: 2

> ਲੋਕੀਂ ਸਵਾਮੀ ਰਾਮਤੀਰਥ ਜੀ ਨੂੰ ਮਿਲਣ ਗੰਗਾ ਜੀ ਪਹੁੰਚ ਗਏ। ਸਵਾਮੀ ਰਾਮ ਜੀ ਦੀ ਪਤਨੀ ਨੂੰ ਵੀ ਕਿਸੇ ਤੋਂ ਇਹ ਪਤਾ ਲਗ ਗਿਆ ਕਿ ਸਵਾਮੀ ਜੀ ਹਰਦਵਾਰ ਆਏ ਹੋਏ ਨੇ। ਉਹ ਆਪਣੇ ਦੋ ਲੜਕਿਆਂ ਤੇ ਇਕ ਲੜਕੀ ਨੂੰ ਨਾਲ ਲੈ ਕੇ ਹਰਦਵਾਰ ਆ ਗਏ। ਸਵਾਮੀ ਪੂਰਨ ਜੀ ਨੇ ਸਵਾਮੀ ਰਾਮ ਨੂੰ ਦੱਸਿਆ- ਮਦਨ, ਬ੍ਰਹਮਾਨੰਦ ਤੇ ਜਸੋਧਰਾ ਨੂੰ ਨਾਲ ਲੈ ਕੇ ਉਨ੍ਹਾਂ ਦੀ ਮਾਂ ਆਪ ਦੇ ਦਰਸ਼ਨਾਂ ਨੂੰ ਆਏ ਹਨ।
>
> ਸਵਾਮੀ ਜੀ ਹੈਰਾਨ ਰਹਿ ਗਏ ਕਿ ਇਕ ਸੰਨਿਆਸੀ ਨੂੰ ਪਰਿਵਾਰ ਮਿਲਣ ਆ ਰਿਹਾ ਹੈ। ਸਵਾਮੀ ਜੀ ਨੇ ਕਿਹਾ- ਪੂਰਨ ਉਨ ਕੋ ਬੋਲੋ ਕਿ ਵੁਹ ਜਹਾਂ ਸੇ ਆਏ ਹੈਂ, ਵਹਾਂ ਚਲੇ ਜਾਏਂ।
>
> ਸਵਾਮੀ ਪੂਰਨ ਨੂੰ ਗੁੱਸਾ ਆ ਗਿਆ। ਉਨ੍ਹਾਂ ਕਿਹਾ- ਸਵਾਮੀ ਜੀ ਯਿਹ ਨਹੀਂ ਹੋ ਸਕਤਾ, ਆਪ ਕੋ ਉਨ ਮੇਂ ਭਿੰਨ ਭੇਦ ਕਿਉਂ ਮਾਲੂਮ ਹੂਆ? ਜੈਸੇ ਔਰ ਸਭ ਆਪ ਕੋ ਮਿਲ ਸਕਤੇ ਹੈਂ, ਕਿਆ ਵੁਹ ਇਨਸਾਨ ਨਹੀਂ ਹੈਂ? ਉਨ ਕੋ ਜ਼ਰੂਰ ਮਿਲਨਾ ਚਾਹੀਏ। ਮੈਂ ਯਿਹ ਬਾਤ ਕਭੀ ਨਹੀਂ ਹੋਨੇ ਦੂੰਗਾ।
>
> ਸਵਾਮੀ ਰਾਮ ਨੇ ਕਿਹਾ- ਪੂਰਨ ਤੁਮ ਜੋ ਕਹਿਤੇ ਹੋ ਅੱਛਾ, ਪਾਂਚ ਮਿੰਟ ਕੇ ਲੀਏ ਆ ਜਾਏਂ।
>
> ਉਹ ਪਤਲੀ ਦੁਬਲੀ ਮੈਲੇ ਵੇਸ ਵਿਚ ਕੰਬਦੀ ਹੋਈ ਬੱਚਿਆਂ ਸਮੇਤ ਸਵਾਮੀ ਜੀ ਦੇ ਕਮਰੇ ਵਿਚ ਪਹੁੰਚੀ ਤੇ ਆ ਮੱਥਾ ਟੇਕਿਆ। ਸਵਾਮੀ ਰਾਮ ਦੂਰ ਹੀ ਹੁੰਦੇ ਗਏ, ਕਿਧਰੇ ਛੋਹ ਨਾ ਜਾਈਏ।
>
> ਸਵਾਮੀ ਪੂਰਨ ਨੇ ਕਿਹਾ- ਸਵਾਮੀ ਜੀ, ਆਪ ਨੇ ਜਾਤੀ ਕਾ ਭਿੰਨ ਭੇਦ ਦੂਰ ਕੀਆ ਹੂਆ ਹੈ, ਯਿਹ ਕਿਆ?
>
> ਫਿਰ ਸਵਾਮੀ ਪੂਰਨ ਜੀ ਨੇ ਬ੍ਰਹਮਾਨੰਦ ਨੂੰ ਜੋ ਛੋਟਾ ਲੜਕਾ ਸੀ, ਕਿਹਾ, ਆਉ, ਸਵਾਮੀ ਜੀ ਕੋ ਅਪਨਾ ਸਬਕ ਸੁਣਾਓ।
>
> ਲੜਕਾ ਕਿਤਾਬ ਲੈ ਕੇ ਪੜ੍ਹਨ ਲਗ ਪਿਆ। ਸਵਾਮੀ ਰਾਮ ਅੱਖਾਂ ਮੀਟੇ ਬੈਠੇ ਰਹੇ, ਕੁਝ ਨਾ ਬੋਲੇ। ਸਵਾਮੀ ਪੂਰਨ ਜੀ ਨੂੰ ਕਿਹਾ- ਸਵਾਮੀ ਜੀ ਇਸ ਕੋ ਅਸ਼ੀਰਵਾਦ ਤੋ ਦੋ। ਫਿਰ ਵੀ ਸਵਾਮੀ ਜੀ ਕੁਝ ਨਾ ਬੋਲੇ। ਫੇਰ ਸਵਾਮੀ ਪੂਰਨ ਨੇ ਇਕ ਅੰਗੂਰਾਂ ਦਾ ਟੋਕਰਾ ਜੋ ਭਰਿਆ ਪਿਆ ਸੀ, ਸਵਾਮੀ ਰਾਮ ਦੇ ਅੱਗੇ ਆ ਧਰਿਆ ਤੇ ਕਿਹਾ- ਯਿਹ ਬ੍ਰਹਮਾਨੰਦ ਕੋ ਦੇ ਦੋ।
>
> ਸਵਾਮੀ ਰਾਮ ਨੇ ਕਿਹਾ- ਤੁਮ ਦੇ ਦੋ ਤੇ ਫੇਰ ਬੋਲੇ- ਪੂਰਨ ਅਬ ਇਨ ਕਾ ਮਿਲਨਾ ਹੋ ਚੁਕਾ, ਜਹਾਂ ਸੇ ਆਏ ਹੈਂ, ਵਹਾਂ ਕਾ ਟਿਕਟ ਲੇ ਕਰ ਇਨ ਕੋ ਵਾਪਿਸ ਭੇਜ ਦੋ।
>
> ਰੁਪਿਆਂ ਦੀ ਤਾਂ ਉਸ ਵਕਤ ਪਰਵਾਹ ਨਹੀਂ ਸੀ। ਇੰਨੇ ਤਅੱਲਕਦਾਰ ਭਗਤ ਬੈਠੇ ਹੋਏ ਸਨ। ਉਨ੍ਹਾਂ ਨੇ ਕਿਹਾ- ਪੂਰਨ ਜੀ ਜਿਤਨਾ ਭੀ ਰੁਪਿਆ ਤੁਮ ਦੇਨਾ ਚਾਹਤੇ ਹੋ, ਇਨ ਕੋ ਦੇ ਦੋ। ਕਾਫ਼ੀ ਰੁਪਿਆ ਦੇ ਕੇ ਤੇ ਟਿਕਟ ਲੈ ਕੇ ਉਨ੍ਹਾਂ ਨੂੰ ਰੇਲ ਵਿਚ ਬਿਠਾ ਦਿੱਤਾ।
>
> ਜਦ ਸਵਾਮੀ ਪੂਰਨ ਜੀ ਨੇ ਇਹ ਗੱਲ ਮੈਨੂੰ ਸੁਣਾਈ ਮੈਂ ਆਪਣਾ ਰੋਣਾ ਰੋਕ ਨਾ ਸਕੀ। ਵਿਆਕੁਲ ਹੋ ਕੇ ਰੋਣ ਲਗ ਪਈ। ਮੇਰੀਆਂ ਹਿਚਕੀਆਂ ਬੱਝ ਗਈਆਂ।
>
> ਸਵਾਮੀ ਰਾਮ ਜੀ ਦੀ ਪਤਨੀ ਦੀ ਇਹ ਦਸ਼ਾ ਸੁਣ, ਮੇਰਾ ਮਨ ਐਸਾ ਪਿਘਲਿਆ ਕਿ ਵਹਿ ਟੁਰਿਆ। ਮੈਂ ਕਿਹਾ- ਸਵਾਮੀ ਜੀ, ਜਦ ਤਕ ਸਵਾਮੀ ਰਾਮ ਦੇ ਪਰਿਵਾਰ ਨੂੰ ਨਹੀਂ ਮਿਲ ਲੈਂਦੀ, ਮੈਨੂੰ ਚੈਨ ਨਹੀਂ ਆਉਣਾ। ਅੰਦਰਲਾ ਵਲਵਲਿਆਂ ਨਾਲ ਵਲਿਆ ਗਿਆ ਹੈ। ਚਲੋ ਮੁਰਾਰੀ ਵਾਲੇ ਚੱਲੀਏ। ਨਾਲੇ ਸਵਾਮੀ ਰਾਮ ਦਾ ਜਨਮ ਅਸਥਾਨ ਵੇਖ ਆਵਾਂਗੇ ਅਤੇ ਨਾਲੇ ਪਰਿਵਾਰ ਨੂੰ ਵੀ ਮਿਲ ਆਵਾਂਗੇ।

> ਮੇਰੀ ਵਿਆਕੁਲਤਾ ਵੇਖ ਕੇ ਸਵਾਮੀ ਜੀ ਨੇ ਗੱਲ ਮੰਨ ਲੀਤੀ। ਦੂਜੇ ਦਿਨ ਅਸੀਂ ਮੁਰਾਰੀ ਵਾਲੇ ਤੁਰ ਪਏ। ਛੋਟੀਆਂ ਛੋਟੀਆਂ ਗਲੀਆਂ ਲੰਘ ਕੇ ਸਵਾਮੀ ਰਾਮ ਦੇ ਦਰਵਾਜ਼ੇ ਅਗੇ ਪਹੁੰਚੇ ਜਿਸ ਦਾ ਥੜ੍ਹਾ ਕਾਫ਼ੀ ਉੱਚਾ ਸੀ। ਪਰਿਵਾਰ ਨੇ ਜਦ ਸੁਣਿਆ, ਹੁਮ ਹੁਮਾ ਕੇ ਬਾਹਰ ਆ ਗਿਆ। ਸਵਾਮੀ ਜੀ ਦੇ ਪਿਤਾ ਨੇ ਕੰਬਦਿਆਂ ਹੱਥਾਂ ਨਾਲ ਸਾਨੂੰ ਅਸ਼ੀਰਵਾਦ ਦਿਤੀ। ਪਤਨੀ ਨੂੰ ਮੈਂ ਗਲੇ ਲਾ ਕੇ ਬਹੁਤ ਰੋਈ। ਪਤਨੀ ਵੀ ਰੋਈ। ਜਦ ਅਸੀਂ ਅੰਦਰ ਗਏ, ਫਲ, ਮਠਿਆਈ ਤੇ ਕਪੜੇ ਜੋ ਅਸੀਂ ਨਾਲ ਲੈ ਆਏ ਸਾਂ, ਬੱਚਿਆਂ ਦੇ ਅਗੇ ਰੱਖੇ। ਬੱਚਿਆਂ ਦੇ ਮੁਖੜੇ ਐਸੇ ਖਿੜ ਆਏ, ਜਿਵੇਂ ਸੂਰਜ ਵੇਖ ਕੇ ਕੰਵਲ। ਫੇਰ ਅਸੀਂ ਉਹ ਗਲੀਆਂ ਵੇਖੀਆਂ, ਜਿਨ੍ਹਾਂ ਵਿਚ ਸਵਾਮੀ ਰਾਮ ਖੇਡਦੇ ਰਹੇ ਸਨ। ਉਹ ਸਕੂਲ ਵੇਖਿਆ, ਜਿਥੇ ਉਹ ਪੜ੍ਹਦੇ ਰਹੇ ਸਨ। ਪਰ ਮੇਰਾ ਮਨ ਵੈਸਾ ਹੀ ਦ੍ਰਵਿਆ ਰਿਹਾ ਜੈਸਾ ਸਵਾਮੀ ਜੀ ਤੋਂ ਸੁਣਿਆ ਸੀ।

ਮੇਰੇ ਪਾਠਕ ਮੇਰੇ ਉਪਰ ਇੰਨੇ ਮਿਹਰਬਾਨ ਹੋ ਗਏ ਹਨ ਕਿ ਵਧੀਆ ਕਿਤਾਬਾਂ ਦੀਆਂ ਸੁਗਾਤਾਂ ਭੇਜ ਰਹੇ ਹਨ। ਉਨ੍ਹਾਂ ਦਾ ਇਰਾਦਾ ਮੈਨੂੰ ਕੰਮ ਲਾਈ ਰੱਖਣਾ ਹੈ। ਇਨ੍ਹਾਂ ਚੁਸਤੀਆਂ ਤੋਂ ਮੈਂ ਵਾਕਫ ਹਾਂ।

ਕਿਤਾਬ ਕਿਵੇਂ ਪੜ੍ਹਨੀ ਹੈ, ਕਿਵੇਂ ਆਨੰਦਿਤ ਹੋਣਾ ਹੈ, ਕਿਤਾਬ ਦਾ ਜ਼ਿਕਰ ਕਰਦਿਆਂ ਕਿਵੇਂ ਆਨੰਦਿਤ ਕਰਨਾ ਹੈ, ਓਸ਼ੋ ਤੋਂ ਸਿਖਾਂਗੇ। ਸਿੱਖ ਕਥਾਕਾਰਾਂ ਨੇ ਓਸ਼ੋ ਦਾ ਅਸਰ ਕਬੂਲਿਆ ਹੈ। ਸ਼੍ਰੋਮਣੀ ਕਥਾਕਾਰ ਭਾਈ ਸੰਤ ਸਿੰਘ ਮਸਕੀਨ ਜਿਸ ਪ੍ਰਸੰਗ ਤੇ ਬੋਲਦੇ ਬਹੁਤ ਚੰਗੇ ਲੱਗਣ, ਸਮਝ ਜਾਣਾ ਉਥੇ ਓਸ਼ੋ ਦਾ ਅਸਰ ਹੈ।

ਓਸ਼ੋ ਕਿਸੇ ਧਰਮ ਦਾ ਨਹੀਂ, ਰੂਹਾਨੀਅਤ ਦਾ ਮੁਰੀਦ ਹੈ। ਧਰਮਾਂ ਦੀ ਜਿਹੜੀ ਸ਼ਕਲ ਸੂਰਤ ਅਸੀਂ ਦੇਖ ਰਹੇ ਹਾਂ, ਮੋਢੀਆਂ ਨੇ ਨਹੀਂ, ਅਨੁਯਾਈਆਂ ਨੇ ਬਣਾਈ ਹੈ। ਸਤਨਾਮ ਸਿੰਘ ਖੁਮਾਰ ਦਾ ਇਹ ਸ਼ਿਅਰ ਓਸ਼ੋ ਦੀ ਸ਼ਖਸੀਅਤ ਹੈ:

> ਮਿਰੇ ਜ਼ੌਕਿ ਤਜੱਸੁਸ ਕੇ ਉਜਾਲੋ।
>
> ਮੁਝੇ ਪੱਥਰ ਦੀ ਦੁਨੀਆਂ ਸੇ ਨਿਕਾਲੋ।
>
> ਮੁਝੇ ਰਹਿਨੇ ਦੋ ਬਨਕੇ ਸਿਰਫ ਖੁਸ਼ਬੂ,
>
> ਮੁਝੇ ਫੂਲੋਂ ਕੇ ਸਾਂਚੋਂ ਮੇਂ ਨ ਢਾਲੋ।

ਓਸ਼ੋ ਦੀ ਰੂਹਾਨੀਅਤ ਗੁਰੂ ਗੋਬਿੰਦ ਸਿੰਘ ਦੇ ਇਨ੍ਹਾਂ ਬਚਨਾਂ ਰਾਹੀਂ ਵੀ ਸਮਝੀ ਜਾ ਸਕਦੀ ਹੈ:

> ਨਮਸਤੰ ਅਕਰਮੰ। ਨਮਸਤੰ ਅਧਰਮੰ।(5)
>
> ਨਮਸਤੰ ਅਮਜਬੇ। ਨਮਸਤਸਤੁ ਅਜਬੇ।(17)

(ਜਿਸਦਾ ਕੋਈ ਧਰਮ, ਮਜ਼੍ਹਬ ਨਹੀਂ ਹੈ ਉਸ ਅਦਭੁਤ ਰੱਬ ਨੂੰ ਮੇਰਾ ਸਲਾਮ।)- ਜਾਪੁ ਸਾਹਿਬ।।

ਗੁਰਬਾਣੀ ਬਾਦ ਹੋਰ ਕੀ ਲਿਖਣਾ?

ਹਰਪਾਲ ਸਿੰਘ ਪੰਨੂ

02-07-2018

ਜ਼ੌਕਿ ਤਜੱਸੁਸ- ਜਾਣਨ ਦੀ ਤੀਬਰ ਇੱਛਾ

ਅਧਿਆਇ ਪਹਿਲਾ

ਲਾਓਜ਼ੂ ਭਵਨ, ਰਜਨੀਸ਼ਪੁਰਮ, ਓਰੇਗੋਂ, ਅਮਰੀਕਾ, 1984 ਵਿਚ

ਮਹਿਮਾਨ, ਮੇਜ਼ਬਾਨ, ਸਫੈਦ ਗੁਲਦਾਓਦੀ, ਸਫੈਦ ਗੁਲਾਬ, ਇਨ੍ਹਾਂ ਪਲਾਂ ਵਿਚ ਕਿਸੇ ਨੂੰ ਬੋਲਣਾ ਨਹੀਂ ਚਾਹੀਦਾ।

ਮਹਿਮਾਨਾ ਨੂੰ ਨਹੀਂ...।

ਮੇਜ਼ਬਾਨਾ ਨੂੰ ਵੀ ਨਹੀਂ...।

ਕੇਵਲ ਖਾਮੋਸ਼ੀ...।

ਖਾਮੋਸ਼ੀ ਆਪਣੇ ਤਰੀਕੇ ਨਾਲ ਬੋਲਿਆ ਕਰਦੀ ਹੈ, ਅਨੰਦ, ਸ਼ਾਂਤੀ, ਸੁੰਦਰਤਾ ਅਤੇ ਅਸੀਮ ਦਾ ਗੀਤ ਖਾਮੋਸ਼ੀ ਆਪਣੇ ਢੰਗ ਨਾਲ ਗਾਇਆ ਕਰਦੀ ਹੈ। ਇਹ ਗੱਲ ਨਾ ਹੁੰਦੀ ਕੋਈ ਤਾਓ 'ਤ ਚਿੰਗ ਨਾ ਹੁੰਦਾ, ਕੋਈ ਪਹਾੜੀ ਤੇ ਉਪੇਦਸ਼ ਨਾ ਦਿੰਦਾ। ਅਸਲ ਨਜ਼ਮਾ ਇਹੋ ਹਨ, ਬੇਸ਼ਕ ਇਨ੍ਹਾਂ ਨੂੰ ਗ੍ਰੰਥਾਂ ਵਿਚ ਨਜ਼ਮਾਂ ਵਾਂਗ ਦਰਜ ਨਹੀਂ ਕੀਤਾ ਗਿਆ। ਕਾਵਿ ਸੰਗ੍ਰਹਿ ਤੋਂ ਵੱਖਰੀਆਂ ਇਹ ਰਚਨਾਵਾਂ ਪ੍ਰਦੇਸੀਆਂ ਵਾਂਗ ਬਾਹਰ ਖਲੋ ਗਈਆਂ। ਇਕ ਗੱਲੋਂ ਠੀਕ ਵੀ ਹੋਇਆ, ਗਿਣੇ ਮਿਥੇ ਅਸੂਲਾਂ ਵਿਚ ਨਹੀਂ ਬੱਝੀਆਂ, ਬੰਧਨਮੁਕਤ ਹੋਣ ਕਰਕੇ ਇਨ੍ਹਾਂ ਨੂੰ ਬਾਹਰ ਕਰ ਦਿੱਤਾ।

ਫਿਓਦੋਰ ਦੋਸਤੋਵਸਕੀ ਦੇ *ਬ੍ਰਦਰਜ਼ ਕਰਾਮਾਜ਼ੋਵ* ਦੇ ਕੁੱਝ ਹਿੱਸੇ ਨਿਰੀ ਸ਼ਾਇਰੀ ਹਨ, ਪਾਗਲ ਫਰੈਡਰਿਕ ਨੀਤਸ਼ੇ ਦੇ *ਦਸ ਸਪੇਕ ਜ਼ਰਥਸਤ੍ਰ* ਦੇ ਕੁਝ ਹਿਸੇ ਵੀ। ਨੀਤਸ਼ੇ ਹੋਰ ਕੁਝ ਨਾ ਲਿਖਦਾ ਬੇਸ਼ਕ, ਕੇਵਲ ਜ਼ਰਥਸਤ੍ਰ ਨਾਲ ਹੀ ਉਸਨੇ ਮਨੁਖਤਾ ਦਾ ਕਲਿਆਣ ਕਰ ਦੇਣਾ ਸੀ, ਇਕ ਬੰਦੇ ਤੋਂ ਹੋਰ ਕੀ ਕੀ ਆਸ ਰੱਖੀਏ, ਉਸਨੇ ਭੁਲਿਆ ਵਿਸਰਿਆ ਜ਼ਰਥਸਤ੍ਰ ਯਾਦ ਕਰਵਾ ਦਿੱਤਾ, ਉਸਨੂੰ ਨਵਾਂ ਜਨਮ ਦਿੱਤਾ, ਇਸੇ ਨੂੰ ਕਹਿੰਦੇ ਨੇ ਮੋਇਆਂ ਦੀ ਜਾਗ। *ਦਸ ਸਪੇਕ ਜ਼ਰਥਸਤ੍ਰ* ਭਵਿਖ ਦੀ ਇੰਜੀਲ ਬਣੇਗਾ।

ਜਦੋਂ ਜੰਮਿਆਂ, ਕਹਿੰਦੇ ਨੇ ਜ਼ਰਤੁਸ਼ਤ ਹੱਸ ਪਿਆ ਸੀ। ਨਵਜਾਤ ਬੱਚਾ ਹੱਸ ਪਏ, ਕਿਆਸ ਕਰਨਾ ਔਖਾ ਹੈ। ਜੇ ਮੁਸਕਾਉਂਦਾ ਤਾਂ ਠੀਕ ਹੋਣਾ ਸੀ ਪਰ ਹਾਸਾ ? ਸੁਣਨ ਵਾਲਾ ਹੈਰਾਨ ਹੁੰਦਾ ਹੈ ਕਿ ਹਸਿਆ ਕਿਸ ਗੱਲ ਤੇ? ਹੱਸਣ ਵਾਸਤੇ ਕੋਈ ਪ੍ਰਸੰਗ ਹੋਇਆ ਕਰਦਾ ਹੈ। ਕਿਹੜਾ ਸੀ ਉਹ ਮਜ਼ਾਕ ਜਿਸ ਨੂੰ ਸੁਣਕੇ ਜ਼ਰਤੁਸ਼ਤ ਹੱਸ ਪਿਆ ?

ਆਪਣੀਆਂ ਡਾਇਰੀਆਂ ਵਿਚ ਇਹ ਬ੍ਰਹਿਮੰਡੀ ਮਜ਼ਾਕ ਨੋਟ ਕਰੋ, ਇਸ ਤੇ ਨਿਸ਼ਾਨੀ ਲਾਓ। ਠੀਕ ਕੀਤਾ। ਨਿਸ਼ਾਨੀ ਲਾਉਂਦਿਆਂ ਦੀ ਮੈਂ ਤੁਹਾਡੀ ਆਵਾਜ਼ ਸੁਣ ਲਈ ਹੈ। ਬਹੁਤ ਖੂਬ। ਦੇਖਿਆ, ਮੇਰੀ ਸੁਣਨ-ਸਮਰੱਥਾ ਵਧੀਐ? ਮੈਂ ਚਾਹਾਂ ਤਾਂ ਵਾਹੀ ਜਾਂਦੀ ਲਕੀਰ ਦੀ ਆਵਾਜ਼ ਸੁਣ ਲੈਣਾ, ਪੱਤੇ ਦੀ ਆਵਾਜ਼

ਸੁਣ ਲੈਨਾ। ਦੇਖਣਾ ਚਾਹਾਂ ਤਾਂ ਹਨੇਰੇ ਵਿਚ ਦੇਖ ਲੈਨਾ, ਘੁੱਪ ਹਨੇਰੇ ਵਿਚ ਵੀ। ਜਦੋਂ ਮੈਂ ਸੁਣਨਾ ਨਾ ਚਾਹਾਂ ਉਦੋਂ ਇਉਂ ਲਗਦੈ ਜਿਵੇਂ ਮੈਨੂੰ ਕੁਝ ਨੀਂ ਸੁਣਦਾ, ਇਸ ਨਾਲ ਤੁਹਾਨੂੰ ਲੱਗਣ ਲਗਦੈ ਸਭ ਕੁਝ ਠੀਕ ਠਾਕ ਹੈ।

ਜਨਮ ਸਮੇਂ ਜ਼ਰਤੁਸ਼ਤ ਦਾ ਹੱਸਣਾ ! ਇਹ ਤਾਂ ਮਹਿਜ਼ ਸ਼ੁਰੂਆਤ ਸੀ, ਜੀਵਨਭਰ ਉਹ ਹਸਦਾ ਰਿਹਾ। ਉਸਦਾ ਸਾਰਾ ਜੀਵਨ ਹਾਸਾ ਸੀ। ਤਾਂ ਵੀ ਲੋਕ ਉਸ ਨੂੰ ਭੁੱਲ ਗਏ। ਅੰਗਰੇਜ਼ਾਂ ਨੇ ਤਾਂ ਉਸਦਾ ਨਾਮ ਵੀ ਬਦਲ ਦਿੱਤਾ, ਉਸ ਨੂੰ ਜ਼ੋਰਾਸਟਰ ਕਹਿਣ ਲੱਗੇ। ਕੇਹੀ ਲਾਹਨਤ ਹੈ, ਪੂਰੀ ਸ਼ੈਤਾਨੀ ਨੂੰ। ਜ਼ਰਥਸਤ੍ਰ ਲਫਜ਼ ਵਿਚ ਗੁਲਾਬ ਦੀ ਪੱਤੀ ਵਰਗੀ ਨਜ਼ਾਕਤ ਹੈ, ਜੋਰਾਸਟਰ ਲਫਜ਼ ਇਉਂ ਲਗਦੈ ਜਿਵੇਂ ਮਕਾਨਕੀ ਤਬਾਹੀ ਦਾ ਬਿਗਲ ਵੱਜੇ। ਜਦੋ ਜ਼ਰਥਸਤ੍ਰ ਦੀ ਥਾਂ ਉਸ ਦਾ ਨਾਮ ਜ਼ੋਰਾਸ਼ਟਰ ਰੱਖਿਆ, ਉਦੋਂ ਵੀ ਉਹ ਹੱਸਿਆ ਹੋਇਗਾ ਯਕੀਨਨ। ਪਰ ਫਰੈਡਰਿਕ ਨੀਤਸ਼ੇ ਤੋਂ ਪਹਿਲਾਂ ਲੋਕਾਂ ਨੇ ਉਹ ਭੁਲਾ ਦਿੱਤਾ ਸੀ। ਉਸ ਨਾਲ ਇਹੋ ਹੋਣਾ ਸੀ।

ਮੁਸਲਮਾਨਾ ਨੇ ਜ਼ਰਥਸਤ੍ਰ ਦੇ ਮੁਰੀਦਾਂ ਨੂੰ ਜਬਰਨ ਇਸਲਾਮ ਕਬੂਲ ਕਰਨ ਦਾ ਹੁਕਮ ਦਿੱਤਾ। ਥੋੜੇ ਕੁ, ਬਸ ਥੋੜੇ ਜਿਹੇ ਜਾਨਾ ਬਚਾ ਕੇ ਭਾਰਤ ਵਿਚ ਆ ਗਏ, ਹੋਰ ਕਿਥੇ ਜਾਂਦੇ? ਅਜਿਹਾ ਦੇਸ ਸੀ ਭਾਰਤ ਜਿਥੇ ਬਿਨਾ ਕਿਸੇ ਵੀਜੇ ਦੇ, ਬਿਨਾ ਕਿਸੇ ਪ੍ਰਵਾਨਗੀ ਦੇ, ਕੋਈ ਵੀ ਆਰਾਮ ਨਾਲ ਦਾਖਲ ਹੋ ਸਕਦਾ ਸੀ। ਜ਼ਰਥਸਤ੍ਰ ਦੇ ਮੁਠੀ ਭਰ ਸਿੱਖ, ਮੁਸਲਮਾਨ ਕਾਤਲਾਂ ਤੋਂ ਬਚ ਕੇ ਆਏ। ਭਾਰਤ ਵਿਚ ਬਹੁਤੇ ਪਾਰਸੀ ਨਹੀਂ, ਲੱਖ ਕੁ ਹੋਣਗੇ ਬਸ। ਸਿਰਫ ਭਾਰਤ ਵਿਚ, ਨਹੀਂ ਨਹੀਂ ਕੇਵਲ ਇਕ ਸ਼ਹਿਰ ਮੁੰਬਈ ਵਿਚ ਵਸਦੇ ਲੱਖ ਪਾਰਸੀਆਂ ਦੇ ਧਰਮ ਬਾਰੇ ਜਾਣਨ ਦੀ ਕਿਸ ਨੂੰ ਪ੍ਰਵਾਹ? ਉਹ ਆਪ ਹੀ ਜ਼ਰਤੁਸ਼ਤ ਨੂੰ ਭੁਲ ਗਏ ਹਨ। ਜਿਨ੍ਹਾਂ ਹਿੰਦੂਆਂ ਵਿਚ ਉਨ੍ਹਾਂ ਰਹਿਣੈ, ਉਨ੍ਹਾਂ ਨਾਲ ਰਾਜ਼ੀਨਾਵਾਂ ਕਰ ਲਿਆ। ਖੂਹ ਤੋਂ ਬਚਦੇ ਬਚਾਂਦੇ ਖਾਤੇ ਵਿਚ ਜਾ ਡਿਗੇ, ਖਾਤਾ, ਖੂਹ ਨਾਲੋਂ ਵੀ ਡੂੰਘਾ। ਇਕ ਪਾਸੇ ਖੂਹ ਦੂਜੇ ਪਾਸੇ ਖਾਤਾ। ਖੂਹ ਅਤੇ ਖਾਤੇ ਦੇ ਵਿਚਕਾਰੋਂ ਇਕ ਹੋਰ ਰਸਤਾ ਲੰਘਦਾ ਹੈ, ਬੁੱਧ ਉਸ ਨੂੰ ਮੱਧਮਾਰਗ ਆਖਦਾ ਹੈ। ਇਹ ਰਸਤਾ ਐਨ ਵਿਚਕਾਰ ਹੈ, ਜਿਵੇਂ ਬਾਜ਼ੀਗਰ ਦਾ ਰੱਸਾ, ਇਸ ਰੱਸੇ ਉਪਰ ਤੁਰਦਿਆਂ ਪਾਰ ਲੰਘਣਾ ਹੈ।

ਜ਼ਰਤੁਸ਼ਤ ਨੂੰ ਵਾਪਸ ਆਧੁਨਿਕ ਜਹਾਨ ਵਿਚ ਲਿਆਉਣਾ ਨੀਤਸ਼ੇ ਦਾ ਵੱਡਾ ਕੰਮ ਹੈ। ਉਸ ਦਾ ਮੰਦਭਾਗਾ ਕੰਮ ਐਡਾਲਫ ਹਿਟਲਰ ਹੋਇਆ। ਚੰਗੇ ਮਾੜੇ ਨੀਤਸ਼ੇ ਨੇ ਦੋਵੇਂ ਕੰਮ ਕੀਤੇ। ਤਾਂ ਵੀ ਹਿਟਲਰ ਲਈ ਨੀਤਸ਼ੇ ਜ਼ਿਮੇਵਾਰ ਨਹੀਂ। ਨੀਤਸ਼ੇ ਵਲੋ ਸਿਰਜਿਆ ਮਹਾਂ-ਮਾਨਵ ਹਿਟਲਰ ਨੂੰ ਸਮਝ ਨਹੀਂ ਆਇਆ। ਇਸ ਵਿਚ ਨੀਤਸ਼ੇ ਦਾ ਕੀ ਕਸੂਰ? ਮੇਰੀ ਗੱਲ ਜੇ ਤੁਹਾਨੂੰ ਸਮਝ ਨੀਂ ਆਉਂਦੀ ਤਾਂ ਮੈਂ ਕੀ ਕਰਾਂ? ਗਲਤ ਸਮਝਣ ਦੀ ਤੁਹਾਨੂੰ ਆਜ਼ਾਦੀ ਹੈ। ਹਿਟਲਰ ਮੰਦਬੁਧ ਬੱਚਾ ਸੀ, ਕਰੂਪ। ਉਹਦਾ ਚਿਹਰਾ ਚਿਤਾਰੋ, ਨਿਕੀਆਂ ਮੁੱਛਾਂ, ਖੌਫਜ਼ਦਾ ਅੱਖਾਂ ਜਿਹੜੀਆਂ ਤੁਹਾਨੂੰ ਵੀ ਭੈਭੀਤ ਕਰ ਦੇਣ ਤੇ ਤਣਿਆ ਹੋਇਆ ਮੱਥਾ।

ਇੰਨਾ ਤਣਾਉਗ੍ਰਸਤ ਬੰਦਾ ਕਿ ਸਾਰੀ ਉਮਰ ਕਿਸੇ ਇਕ ਨਾਲ ਵੀ ਦੋਸਤਾਨਾ ਸਲੂਕ ਨਹੀਂ ਸੀ ਉਸਦਾ। ਦੋਸਤੀ ਕਰਨ ਲਈ ਲਗਾਮ ਢਿਲੀ ਕਰਨੀ ਹੁੰਦੀ ਹੈ।

ਹਿਟਲਰ ਪਿਆਰ ਨਹੀਂ ਕਰ ਸਕਦਾ ਸੀ ਹਾਲਾਂਕਿ ਤਾਨਾਸ਼ਾਹੀ ਢੰਗ ਨਾਲ ਉਸ ਨੇ ਯਤਨ ਜਰੂਰ ਕੀਤਾ। ਜਿਵੇਂ ਕੁਝ ਖਾਵੰਦ ਬਦਕਿਸਮਤੀ ਨਾਲ ਆਪਣੀਆਂ ਬੀਵੀਆਂ ਨੂੰ ਕਾਬੂ ਕਰਨ ਵਾਸਤੇ ਕਈ ਹਰਬੇ ਵਰਤਦੇ ਹਨ ਉਸਨੇ ਵੀ ਇਉਂ ਕੀਤਾ ਪਰ ਪਿਆਰ ਨਾ ਕਰ ਸਕਿਆ। ਪਿਆਰ ਕਰਨ ਲਈ ਅਕਲ ਚਾਹੀਦੀ ਹੈ। ਜਿਸ ਕੁੜੀ ਨਾਲ ਉਸ ਦੀ ਦੋਸਤੀ ਸੀ ਉਸਨੂੰ ਵੀ ਉਹ ਆਪਣੇ ਕਮਰੇ ਵਿਚ ਰਾਤੀਂ ਸੌਣ ਦੀ ਆਗਿਆ ਨਾ ਦਿੰਦਾ। ਏਨਾ ਡਰ! ਉਹ ਡਰਦਾ ਸੀ ਜਦੋਂ ਮੈਂ ਸੌਂ ਗਿਆ ਇਹ ਕੁੜੀ ਕਿਤੇ ਮੈਨੂੰ ਮਾਰ ਨਾ ਦਏ, ਜਿਸ ਨੂੰ ਦੋਸਤ ਸਮਝਦਾ ਕੀ ਪਤਾ ਦੁਸ਼ਮਣ ਹੋਏ, ਦੁਸ਼ਮਣ ਦੀ ਏਜੰਟ ਹੋਏ। ਸਾਰੀ ਉਮਰ ਇਕੱਲਾ ਸੁੱਤਾ।

ਹਿਟਲਰ ਵਰਗਾ ਬੰਦਾ ਪਿਆਰ ਕਿਵੇਂ ਕਰ ਸਕਦੈ? ਉਸ ਦੇ ਦਿਲ ਵਿਚ ਨਾ ਕੋਈ ਅਹਿਸਾਸ, ਨਾ ਹਮਦਰਦੀ। ਕਹੋ ਉਸਦੀ ਛਾਤੀ ਵਿਚ ਦਿਲ ਹੀ ਨਹੀਂ ਸੀ, ਮਲੂਕ ਦਿਲ। ਬਾਹਰਲੀ ਔਰਤ ਨੂੰ ਪਿਆਰ ਕਰਨ ਲਈ ਤੁਹਾਡੇ ਅੰਦਰ ਵੀ ਤਾਂ ਇਕ ਔਰਤ ਹੋਣੀ ਚਾਹੀਦੀ ਹੈ, ਜੋ ਕੁਝ ਤੁਹਾਡੇ ਅੰਦਰ ਹੋਇਆ ਕਰਦੈ ਉਸੇ ਵਰਗੇ ਤੁਸੀਂ ਬਾਹਰਲੇ ਕਰਮ ਕਰਿਆ ਕਰਦੇ ਹੋ।

ਮੈਂ ਸੁਣਿਆ ਹੈ ਕਿ ਉਸ ਨੇ ਆਪਣੀ ਇਸ ਸਹੇਲੀ ਦੇ ਗੋਲੀ ਦਾਗ ਦਿੱਤੀ ਸੀ। ਉਸ ਨੇ ਕੁੜੀ ਨੂੰ ਕਹਿ ਦਿੱਤਾ ਸੀ ਆਪਣੀ ਮਾਂ ਨੂੰ ਮਿਲਣ ਨਾ ਜਾਈਂ, ਉਹ ਚਲੀ ਗਈ। ਹਿਟਲਰ ਕਿਤੇ ਬਾਹਰ ਗਿਆ ਹੋਇਆ ਸੀ, ਮਾਂ ਨੂੰ ਮਿਲਕੇ ਹਿਟਲਰ ਦੇ ਪਰਤਣ ਤੋਂ ਪਹਿਲਾਂ ਵਾਪਸ ਵੀ ਪਰਤ ਆਈ ਸੀ। ਗਾਰਡਾਂ ਨੇ ਦੱਸ ਦਿੱਤਾ ਕਿ ਬਾਹਰ ਗਈ ਸੀ। ਪਿਆਰ ਖਤਮ ਕਰਨ ਵਾਸਤੇ ਏਨਾ ਕਸੂਰ ਕਾਫੀ ਸੀ, ਪਿਆਰ ਨਹੀਂ, ਕੁੜੀ ਵੀ ਖਤਮ। ਇਹ ਕਹਿਕੇ ਗੋਲੀ ਦਾਗੀ- ਮੇਰੀ ਤਾਬਿਆਦਾਰੀ ਨਹੀਂ ਕਰਦੀ ਤਾਂ ਮਤਲਬ ਹੈ ਮੇਰੀ ਦੁਸ਼ਮਣ।

ਇਹ ਸੀ ਉਸਦੀ ਦਲੀਲ। ਜਿਹੜਾ ਤੁਹਾਡਾ ਤਾਬਿਆਦਾਰ, ਉਹ ਤੁਹਾਡਾ ਦੋਸਤ, ਨਹੀਂ ਤਾਂ ਦੁਸ਼ਮਣ। ਜਿਹੜਾ ਤੁਹਾਡੇ ਨਾਲ ਹੈ, ਉਹ ਤੁਹਾਡਾ ਹੈ, ਜਿਹੜਾ ਨਹੀਂ, ਉਹ ਦੁਸ਼ਮਣ ! ਇਹ ਜਰੂਰੀ ਨਹੀਂ ਕਿ ਜਿਹੜਾ ਤੁਹਾਡਾ ਤਾਬਿਆਦਾਰ ਨਹੀਂ ਉਹ ਦੁਸ਼ਮਣ ਹੋਵੇ, ਨਿਰਪੱਖ ਵੀ ਤਾਂ ਹੋ ਸਕਦੈ, ਨਾ ਤੁਹਾਡਾ ਦੋਸਤ, ਨਾ ਦੁਸ਼ਮਣ। ਜੋ ਤੁਹਾਡਾ ਦੋਸਤ ਨਹੀਂ ਤਾਂ ਜਰੂਰੀ ਨਹੀਂ ਤੁਹਾਡਾ ਵੈਰੀ ਹੋਵੇ।

*ਦਸ ਸਪੇਕ ਜ਼ਰਥਸਤ੍ਰ* ਕਿਤਾਬ ਨੂੰ ਮੈਂ ਪਿਆਰ ਕਰਦਾ ਹਾਂ। ਥੋੜੀਆਂ ਕੁ ਕਿਤਾਬਾਂ ਨੇ, ਉਂਗਲਾਂ ਤੇ ਗਿਣਨ ਜੋਗੀਆਂ ਬਸ ਜਿਹੜੀਆਂ ਮੈਨੂੰ ਪਸੰਦ ਨੇ।

ਇਸ ਲਿਸਟ ਵਿਚ *ਦਸ ਸਪੇਕ ਜ਼ਰਥਸਤ੍ਰ* ਪਹਿਲੀ ਕਿਤਾਬ ਹੈ।

*ਬ੍ਰਾਦਰਜ਼ ਕਰਾਮਾਜ਼ੋਵ* ਦੂਜੀ।

*ਬੁੱਕ ਆਫ ਮੀਰਦਾਦ* ਤੀਜੀ।

ਚੌਥੀ ਹੈ ਜੋਨਾਥਨ ਲਿਵਿੰਗਸਟਨ ਦੀ *ਸੀਗਲ।*

ਪੰਜਵੀਂ ਲਾਉ ਜ਼ੂ ਦੀ *ਤਾਓ 'ਤ ਚਿੰਗ।*

ਛੇਵੀਂ ਹੈ *ਚਾਂਗ ਜ਼ੂ ਦੀਆਂ ਕਥਾਵਾਂ* । ਬਹੁਤ ਪਿਆਰਾ ਮਨੁੱਖ, ਓਨੀਆਂ ਹੀ ਪਿਆਰੀਆਂ ਉਸਦੀਆਂ ਕਹਾਣੀਆਂ।

ਸੱਤਵੀਂ ਹੈ *ਸਰਮਨ ਆਨ 'ਦ ਮਾਊਂਟ,* ਸਿਰਫ ਪਹਾੜੀ ਉਪਦੇਸ਼, ਪੂਰੀ ਇੰਜੀਲ ਨਹੀਂ। ਪਹਾੜੀ ਉਪਰ ਉਪਦਸ਼ ਨੂੰ ਛੱਡ ਕੇ ਬਾਕੀ ਇੰਜੀਲ ਕਚਰਾ ਹੈ।

ਅੱਠਵੀਂ। ਕੀ ਮੈਂ ਗਿਣਤੀ ਸਹੀਂ ਕਰ ਰਿਹਾਂ?

ਤਾਂ ਠੀਕ ਐ। ਯਾਨੀ ਕਿ ਮੈਂ ਅਜੇ ਹੋਸ਼ੋਹਵਾਸ ਵਿਚ ਹਾਂ। ਸੋ ਅੱਠਵੀਂ ਹੈ *ਭਗਵਦ ਗੀਤਾ* । ਕ੍ਰਿਸ਼ਨ ਦਾ ਰੂਹਾਨੀ ਗੀਤ। ਜਿਵੇਂ ਜ਼ਰਤੁਸ਼ਤ ਨੂੰ ਵਿਗਾੜ ਕੇ ਜ਼ੋਰਾਸਟਰ ਬਣਾ ਦਿੱਤਾ ਉਸੇ ਤਰ੍ਹਾਂ ਕ੍ਰਿਸ਼ਨ ਨੂੰ ਵਿਗਾੜ ਕੇ ਕ੍ਰਾਈਸਤ ਲਿਖ ਦਿੱਤਾ। ਚੇਤਨਾ ਦੀ ਸਰਵੁੱਚ ਅਵਸਥਾ ਨੂੰ ਕ੍ਰਿਸ਼ਨ ਕਹਿੰਦੇ ਹਨ, ਕ੍ਰਿਸ਼ਨ ਦਾ ਗੀਤ, ਭਗਵਦ ਗੀਤਾ, ਹੋਂਦ ਦੀ ਸਿਖਰਲੀ ਚੋਟੀ ਹੈ।

ਨੌਵੀਂ ਹੈ *ਗੀਤਾਂਜਲੀ,* ਯਾਨੀ ਕੀ ਗੀਤਾਂ ਦੀ ਮਾਲਾ। ਇਹ ਰਾਬਿੰਦਰਨਾਥ ਟੈਗੋਰ ਦੀ ਰਚਨਾ ਹੈ ਜਿਸ ਸਦਕਾ ਉਸ ਨੂੰ ਨੋਬਲ ਇਨਾਮ ਮਿਲਿਆ।

ਦਸਵੀਂ ਕਿਤਾਬ ਹੈ *ਮਿਲਾਰਿਪਾ ਦੇ ਗੀਤ* । ਤਿੱਬਤ ਵਿਚ ਇਸ ਨੂੰ ਮਿਲਾਰਿਪਾ ਦੇ ਹਜ਼ਾਰ ਗੀਤ ਕਹਿੰਦੇ ਹਨ।

ਕੋਈ ਨਹੀਂ ਬੋਲਿਆ।

ਨਾ ਮੇਜ਼ਬਾਨ।

ਨਾ ਮਹਿਮਾਨ।

ਨਾ ਸਫੈਦ ਗੁਲਦਾਊਦੀ।

ਆਹਾ ਹਾਹਾ... ਬਹੁਤ ਅੱਛੇ... ਸਫੈਦ ਗੁਲਦਾਊਦੀ... ਖੂਬ... ਲਫਜ਼ ਕਿੰਨੇ ਕਮਜ਼ੋਰ ਨੇ... ਜੋ ਮੇਰੇ ਤੱਕ ਪੁੱਜ ਰਿਹਾ ਹੈ, ਬਿਆਨ ਨਹੀਂ ਹੋ ਸਕਦਾ। ਸਫੈਦ ਗੁਲਦਾਊਦੀ।

ਸਭ ਖਾਮੋਸ਼...

ਮੇਜ਼ਬਾਨ ...

ਮਹਿਮਾਨ ...

ਤੇ ਸਫੈਦ ਗੁਲਦਾਊਦੀ।

ਕਿਆ ਬਾਤ ਹੈ... ਇਸ ਖੂਬਸੂਰਤੀ ਕਰਕੇ ਕੰਨਾਂ ਨੂੰ ਸ਼ੋਰ ਸੁਣਾਈ ਨਹੀਂ ਦਿੰਦਾ, ਅੱਖਾਂ ਛਲਕ ਪਈਆਂ ਹਨ।

ਹੰਝੂ ਹਨ ਸਹੀ ਲਫਜ਼, ਗੈਬੁਲ ਗ਼ੈਬ ਦੇ ਬੋਲ। ਖਾਮੋਸ਼ੀ ਦੀ ਜ਼ਬਾਨ।

ਅਧਿਆਇ ਦੂਜਾ

ਖਿਮਾ ਕਰਨਾ ਅੱਜ ਸਵੇਰ ਜਿਨ੍ਹਾਂ ਕਿਤਾਬਾਂ ਦਾ ਕਰਨਾ ਬਣਦਾ ਸੀ, ਉਨ੍ਹਾਂ ਦਾ ਜ਼ਿਕਰ ਨਹੀਂ ਹੋਇਆ। ਜ਼ਰਤੁਸ਼ਤ, ਮੀਰਦਾਦ, ਚਾਂਗਜ਼ੂ, ਲਾਓਜ਼ੂ, ਕ੍ਰਾਈਸਟ ਅਤੇ ਕ੍ਰਿਸ਼ਨ ਨੇ ਮੈਨੂੰ ਏਨਾ ਵਿਸਮਾਦਿਤ ਕਰ ਦਿੱਤਾ ਕਿ ਮੈਂ ਮਹੱਤਵਪੂਰਨ ਹੋਰ ਕਿਤਾਬਾਂ ਦਾ ਜ਼ਿਕਰ ਕਰਨਾ ਭੁਲ ਗਿਆ। ਯਕੀਨ ਨੀਂ ਆਉਂਦਾ ਖਲੀਲ ਜਿਬਰਾਨ ਦੇ *ਪੈਗੰਬਰ* ਨੂੰ ਕਿਵੇਂ ਭੁਲ ਸਕਦਾਂ। ਮੇਰੇ ਦਿਲ ਵਿਚ ਖੋਹ ਪੈ ਰਹੀ ਹੈ। ਆਪਣੇ ਦਿਲੋਂ ਬੋਝ ਹਲਕਾ ਕਰਨ ਲਈ ਮੈਂ ਖਿਮਾ ਜਾਚਨਾ ਕੀਤੀ ਹੈ। ਕਿਸੇ ਤੋਂ ਨਹੀਂ ਖੁਦ ਤੋਂ ਮਾਫੀ ਮੰਗੀ।

ਕਿਤਾਬਾਂ ਸਿਰ ਕਿਤਾਬ ਹੈ *ਦ ਬੁੱਕ ਆਫ ਸੂਫੀਜ਼।* ਇਸ ਕਿਤਾਬ ਦਾ ਨਾਮ ਲੈਣਾ ਇਸ ਕਰਕੇ ਸ਼ਾਇਦ ਭੁੱਲ ਗਿਆ ਕਿਉਂਕਿ ਇਸ ਵਿਚ ਕੁਝ ਨਹੀਂ, ਕੇਵਲ ਖਾਲੀ ਵਰਕੇ ਹਨ। ਬਾਰਾਂ ਸਦੀਆਂ ਤੋਂ ਸੂਫੀ ਇਹ ਕਿਤਾਬ ਸਤਿਕਾਰ ਨਾਲ ਹੱਥਾਂ ਵਿਚ ਫੜੀ ਪੜ੍ਹ ਰਹੇ ਹਨ। ਹੈਰਾਨੀ ਹੁੰਦੀ ਹੈ, ਕੀ ਪੜ੍ਹਦੇ ਨੇ ਉਹ? ਲੰਮਾ ਸਮਾਂ ਜਦੋਂ ਤੁਸੀਂ ਖਾਲੀ ਕਾਗਜ਼ ਉਪਰ ਨਜ਼ਰਾਂ ਟਿਕਾਈ ਰੱਖੋ, ਇਕ ਸਮੇਂ ਤੁਹਾਡੇ ਅੰਦਰ ਕੋਈ ਉਛਾਲ ਆਉਂਦਾ ਹੈ। ਇਹੀ ਤਾਂ ਹੈ ਜੋ ਪੜ੍ਹਨਯੋਗ ਹੈ, ਅਸਲ ਅਧਿਐਨ।

ਇਹ ਕਿਤਾਬ ਮੈਂ ਭੁੱਲ ਕਿਵੇਂ ਗਿਆ?ਕੌਣ ਮੈਨੂੰ ਮਾਫ ਕਰੇਗਾ? ਇਸ ਕਿਤਾਬ ਦਾ ਆਖਰ ਵਿਚ ਨਹੀਂ, ਅੱਵਲ ਜ਼ਿਕਰ ਹੋਣਾ ਚਾਹੀਦਾ ਸੀ। ਤੁਸੀਂ ਇਸ ਕਿਤਾਬ ਵਿਚੋਂ ਪਾਰ ਨਹੀਂ ਲੰਘ ਸਕਦੇ। ਜਿਸ ਕਿਤਾਬ ਵਿਚ ਕੁਝ ਨਾ ਹੋਵੇ, ਜਿਸ ਵਿਚ ਕੁਝ ਨਹੀਂ ਦਾ ਸੁਨੇਹਾ ਹੋਵੇ, ਤੁਸੀਂ ਉਸ ਤੋਂ ਬਿਹਤਰ ਰਚਨਾ ਕਿਵੇਂ ਕਰ ਸਕਦੇ ਹੋ?

ਆਪਣੀ ਨੋਟਬੁਕ ਵਿਚ *ਕੁਝ ਨਹੀਂ* ਲਫਜ਼ ਨੋਟ ਕਰੀਂ ਦੇਵਗੀਤ। ਕੁਝ ਨਹੀਂ ਦਾ ਮਤਲਬ ਕੁਝ ਨਹੀਂ ਨਾ ਸਮਝ ਜਾਈਂ ਕਿਤੇ, ਇਹ ਸ਼ੂਨਯ, ਜ਼ੀਰੋ ਨਹੀਂ, ਇਸ ਦਾ ਸਹੀ ਅਰਥ ਹੈ ਭਰਪੂਰ। ਪੂਰਬ ਵਿਚ ਖਾਲੀ ਦਾ, ਸ਼ੂੰਨਯਤਾ ਦਾ ਅਰਥ ਬਿਲਕੁਲ ਵੱਖਰਾ ਹੈ।

ਆਪਣੇ ਇਕ ਸਨਿਆਸੀ ਦਾ ਨਾਮ ਮੈਂ ਸ਼ੂਨਯੋ ਰੱਖਿਆ ਪਰ ਉਹ ਪਾਗਲ ਆਪਣਾ ਨਾਮ ਡਾਕਟਰ ਈਕਲਿੰਗ ਦਸਦਾ ਹੈ। ਇਸ ਤੋਂ ਵੱਡੀ ਮੂਰਖਤਾ ਕੀ ਹੋਏਗੀ? ਕਿੰਨਾ ਰੱਦੀ ਨਾਮ ਹੈ ਡਾਕਟਰ ਈਕਲਿੰਗ ! ਉਸਨੇ ਆਪਣੀ ਦਾਹੜੀ ਵੀ ਸਾਫ ਕਰ ਦਿੱਤੀ ਹੈ ਤਾਂ ਕਿ ਉਹ ਡਾਕਟਰ ਈਕਲਿੰਗ ਲੱਗੇ... ਦਾਹੜੀ ਇਸ ਕਰਕੇ ਸਾਫ ਕਰ ਦਿੱਤੀ ਕਿਉਂਕਿ ਦਾਹੜੀ ਨਾਲ ਉਹ ਕੁਝ ਸੁਹਣਾ ਲਗਦਾ ਹੁੰਦਾ ਸੀ।

ਪੂਰਬ ਦੀ ਸ਼ੂਨਯਤਾ ਨੂੰ ਅੰਗਰੇਜ਼ੀ ਵਿਚ ਅਨੁਵਾਦ ਕਰਦਿਆਂ ਜਦੋਂ *ਕੁਝ ਨਹੀਂ* ਲਿਖ ਦਿੰਦੇ ਹਾਂ ਤਾਂ ਅਰਥ ਸਹੀ ਨਹੀਂ ਹੁੰਦਾ। ਇਸ ਦਾ ਮਾਇਨਾ ਹੈ ਭਰਪੂਰ, ਸਗਲ ਕਲਾ ਭਰਪੂਰ, ਏਨਾ ਭਰਿਆ ਭਕੁੰਨਿਆਂ ਕਿ ਇਸ ਨੂੰ ਹੋਰ ਕਾਸੇ ਦੀ ਲੋੜ ਨਹੀਂ। ਇਸ ਕਿਤਾਬ ਦਾ ਇਹੋ ਸੰਦੇਸ਼ ਹੈ। ਹਜ਼ੂਰ ਇਸ ਨੂੰ ਲਿਸਟ ਵਿਚ ਦਰਜ ਕਰ ਲਉ।

ਪਹਿਲੀ ਲਿਖੋ *ਸੂਫੀਆਂ ਦੀ ਕਿਤਾਬ* ।

ਦੂਜੀ ਹੈ ਖਲੀਲ ਜਿਬਰਾਨ ਦੀ *ਪੈਗੰਬਰ* । *ਪੈਗੰਬਰ* ਕਿਤਾਬ ਨੂੰ ਮੈਂ ਇਹ ਕਹਿਕੇ ਨਜ਼ਰੰਦਾਜ਼ ਵੀ ਕਰ ਸਕਦਾਂ ਕਿ ਇਹ ਫਰੈਡਰਿਕ ਨੀਤਸ਼ੇ ਦੀ *ਦਸ ਸਪੇਕ ਜ਼ਰਥਸ਼ਤ੍ਰ* ਵਿਚਲੀ ਗੂੰਜ ਮਾਤਰ ਹੈ ਬਸ। ਅੱਜ ਕਲ੍ਹ ਸੱਚੀ ਗਲ ਕੋਈ ਨੀਂ ਕਰਦਾ। ਅਸੀਂ ਗੱਪੀ, ਪਖੰਡੀ ਤੇ ਬਣਾਉਟੀ ਹੋ ਗਏ ਹਾਂ ... ਭਾਈਓ ਪੈਗੰਬਰ ਇਸ ਕਰਕੇ ਸੁਹਣੀ ਹੈ ਕਿਉਂਕਿ ਇਹ ਜ਼ਰਤੁਸ਼ਤ ਦੀ ਗੂੰਜ ਹੈ।

ਤੀਜੀ ਹੈ ਲੇਹਜ਼ੂ ਦੀ ਕਿਤਾਬ, *ਬੁੱਕ ਆਫ ਲੇਹ ਜ਼ੂ* । ਲਾਓਜ਼ੂ ਦਾ ਨਾਮ ਲੈ ਲਿਆ, ਚਾਂਗਜ਼ੂ ਦਾ ਜ਼ਿਕਰ ਹੋ ਗਿਆ, ਲੇਹ ਜ਼ੂਨੂੰਮੈਂ ਵਿਸਾਰ ਦਿੱਤਾ। ਲਾਓਜ਼ੂ ਅਤੇ ਚਾਂਗਜ਼ੂ ਦੀ ਸਿਖਰਲੀ ਚੋਟੀ ਲੇਹ ਜ਼ੂ ਹੈ। ਲੇਹ ਜ਼ੂ ਤੀਜੀ ਪੀੜ੍ਹੀ ਵਿਚੋਂ ਹੈ। ਲਾਓਜ਼ੂ ਉਸਤਾਦ ਸੀ, ਚਾਂਗਜ਼ੂ ਮੁਰੀਦ। ਲੇਹ ਜ਼ੂ ਚੇਲੇ ਦਾ ਚੇਲਾ ਹੈ, ਤਾਹੀਓਂ ਉਹਨੂੰ ਭੁੱਲ ਗਿਆ ਮੈਂ ਸ਼ਾਇਦ। ਉਸ ਦੀ ਸ਼ਾਨਦਾਰ ਕਿਤਾਬ ਇਸ ਲਿਸਟ ਵਿਚ ਰੱਖਣੀ ਪਏਗੀ।

ਚੌਥੀ ਕਿਤਾਬ ਹੈ ਪਲੈਟੋ ਦੀ, *ਸੁਕਰਾਤ ਦੇ ਸੰਵਾਦ* । ਪਹਿਲਾਂ ਮੈਂ ਇਸ ਕਿਤਾਬ ਦਾ ਜ਼ਿਕਰ ਕਰਨਾ ਇਸ ਕਰਕੇ ਭੁੱਲ ਗਿਆ ਕਿਉਂਕਿ ਇਸ ਨਾਲ ਪਲੈਟੋ ਦਾ ਨਾਮ ਜੁੜ ਗਿਆ। ਪਲੈਟੋ ਦਾ ਨਾਮ ਲੈਣਾ ਜਰੂਰੀ ਨਹੀਂ ਸੀ, ਉਹ ਤਾਂ ਮਹਿਜ਼ ਫਿਲਾਸਫਰ ਸੀ। ਪਰ ਉਸ ਦੀ ਕਿਤਾਬ *ਸੁਕਰਾਤ ਦੇ ਸੰਵਾਦ ਅਤੇ ਉਸ ਦੀ ਮੌਤ* ਲਾਜਵਾਬ ਹੈ, ਸੋ ਰੱਖਣੀ ਪਏਗੀ ਲਿਸਟ ਵਿਚ।

*ਨੋਟਸ ਆਫ 'ਦ ਡਿਸਿਪਲਜ਼ ਆਫ ਬੋਧੀਧਰਮਾ* ਪੰਜਵੀਂ ਕਿਤਾਬ ਹੈ ਜਿਸ ਦਾ ਜ਼ਿਕਰ ਕਰਨੋ ਖੁੰਝ ਗਿਆ ਸੀ। ਜਦੋਂ ਮੈਂ ਗੌਤਮਬੁੱਧ ਦਾ ਜ਼ਿਕਰ ਕਰਨ ਲਗਦਾ ਹਾਂ, ਹਮੇਸ਼ਾ ਇਉਂ ਹੁੰਦਾ ਹੈ ਕਿ ਮੈਂ ਬੋਧੀਧਰਮਾ ਦਾ ਨਾਮ ਲੈਣੋ ਭੁੱਲ ਜਾਂਦਾ ਹਾਂ। ਸ਼ਾਇਦ ਇਸ ਕਰਕੇ ਕਿ ਗੌਤਮ ਬੁੱਧ ਵਿਚ ਬੋਧੀਧਰਮਾ ਸ਼ਾਮਲ ਹੈ ਹੀ। ਨਹੀਂ, ਇਹ ਗੱਲ ਸਹੀ ਨਹੀਂ। ਬੋਧੀਧਰਮਾ ਦਾ ਆਪਣਾ ਵਜੂਦ ਹੈ। ਉਹ ਮਹਾਨ ਸਿਖ ਸੀ, ਏਨਾ ਮਹਾਨ ਕਿ ਗੁਰੂ ਵੀ ਆਪਣੇ ਸਿਖ ਨਾਲ ਈਰਖਾ ਕਰਨ ਲੱਗ ਜਾਵੇ। ਉਸ ਨੇ ਇਕ ਲਫਜ਼ ਨਹੀਂ ਲਿਖਿਆ। ਉਸ ਦੇ ਚੇਲਿਆਂ ਨੇ ਬੋਧੀਧਰਮਾ ਦੇ ਬੋਲ ਲਿਖ ਲਏ। ਜਿਨ੍ਹਾਂ ਨੇ ਬੋਲਾਂ ਨੂੰ ਲਿਖਤ ਵਿਚ ਸਾਂਭਿਆ ਉਨ੍ਹਾਂ ਨੇ ਆਪਣੇ ਨਾਮ ਨਹੀਂ ਲਿਖੇ। ਇਹ ਬੋਲ ਥੋੜੇ ਕੁ ਹਨ ਪਰ ਹਨ ਕੋਹਿਨੂਰ ਵਰਗੇ ਕੀਮਤੀ। ਕੋਹਿਨੂਰ ਦਾ ਮਾਇਨਾ ਤੁਸੀਂ ਜਾਣਦੇ ਹੋਣੇ, ਇਸ ਦਾ ਮਾਇਨਾ ਹੁੰਦਾ ਹੈ ਜਹਾਨ ਦੀ ਰੋਸ਼ਨੀ।[1] ਨੂਰ ਮਾਇਨੇ ਰੋਸ਼ਨੀ, ਕੋਹ ਮਾਇਨੇ ਸੰਸਾਰ। ਜੇ ਮੈਂ ਦੱਸਣਾ ਹੋਵੇ ਕਿ ਕੋਹਿਨੂਰ ਕਿਹੋ ਜਿਹਾ ਹੁੰਦੈ, ਮੈਂ ਬੋਧੀਧਰਮਾ ਦੇ ਅਨਾਮ ਸ਼ਾਗਿਰਦਾਂ ਦੇ ਲਿਖੇ ਬੋਲਾਂ ਦਾ ਹਵਾਲਾ ਦਿਆਂ।

ਛੇਵੀਂ ਕਿਤਾਬ, *ਰੁਬਾਈਆਤ* ਭੁੱਲ ਗਿਆ। ਮੇਰੀਆਂ ਅੱਖਾਂ ਵਿਚ ਹੰਝੂ ਉਤਰਨ ਲਗੇ ਹਨ। ਹੋਰ ਸਭ ਕੁਝ ਭੁੱਲ ਜਾਣ ਦੀ ਖਿਮਾ ਮੰਗ ਸਕਦਾ ਹਾਂ, ਉਮਰ ਖਿਆਮ ਦੀ ਰੁਬਾਈਆਤ ਭੁੱਲ ਗਿਆ?ਉਮਰ ਖਿਆਮ ...ਰੋਇਆ ਜਾ ਸਕਦੈ ਬਸ। ਲਫਜ਼ ਨਹੀਂ ਹੰਝੂ ਖਿਮਾ ਮੰਗਣ। ਸੰਸਾਰ ਵਿਚ ਸਭ ਤੋਂ ਵਧੀਕ ਪੜ੍ਹੀ ਗਈ ਕਿਤਾਬ ਹੈ *ਰੁਬਾਈਆਤ* ਤੇ ਸਭ ਤੋਂ ਵਧੀਕ ਗਲਤ ਫਹਿਮੀ ਦਾ ਸ਼ਿਕਾਰ ਹੋਈ। ਤਰਜਮੇ ਰਾਹੀਂ ਇਸ ਨੂੰ ਸਮਝਿਆ ਗਿਆ ਤੇ ਰੂਹਾਨੀਅਤ ਪੱਖੋਂ ਇਸ ਦੀ ਥਾਹ ਨਹੀਂ ਪਾਈ ਜਾ ਸਕੀ। ਅਨੁਵਾਦਕ ਰੂਹਾਨੀਅਤ ਦਾ ਤਰਜਮਾ ਨਾ ਕਰ ਸਕੇ। *ਰੁਬਾਈਆਤ* ਸੰਕੇਤ ਹਨ ਤੇ ਤਰਜਮਾਕਾਰ ਖਾਲਸ ਅੰਗਰੇਜ਼, ਸਿਧ ਪੱਧਰੀ ਅੰਗਰੇਜ਼ੀ। *ਰੁਬਾਈਆਤ* ਮਾਣਨ ਵਾਸਤੇ ਕੁੱਝ ਹੋਰ ਚਾਹੀਦਾ ਹੈ, ਕੇਵਲ ਖਾਲਸ ਅਰਥ ਨਹੀਂ।

*ਰੁਬਾਈਆਤ* ਵਿਚ ਸ਼ਰਾਬ ਅਤੇ ਔਰਤ ਦਾ ਜ਼ਿਕਰ ਹੈ, ਸ਼ਰਾਬ ਅਤੇ ਔਰਤ ਬਾਰੇ ਗੀਤ। ਬਹੁਤ ਸਾਰੇ ਨੇ ਤਰਜਮਾਕਾਰ, ਸਾਰੇ ਦੇ ਸਾਰੇ ਗਲਤ। ਗਲਤ ਆਪੇ ਹੋਣੇ ਸਨ, ਉਮਰ ਖਿਆਮ ਸੂਫੀ ਸੀ, ਵਿਸਮਾਦ ਪ੍ਰਾਪਤ ਗਿਆਨੀ। ਰੱਬ ਦੀ ਗੱਲ ਉਹ ਔਰਤ ਰਾਹੀਂ ਕਰਦਾ ਹੈ। ਸੂਫੀ ਰੱਬ ਨੂੰ ਮਹਿਬੂਬਾ ਆਖਦੇ ਹਨ। ਧਿਆਨ ਰਹੇ ਕਿ ਉਨ੍ਹਾਂ ਦਾ ਰੱਬ ਇਸਤਰੀਵਾਚਕ ਹੈ। ਮਨੁਖਤਾ ਦੀ ਸਭਿਅਤਾ ਦੇ ਇਤਿਹਾਸ ਵਿਚ ਹੋਰ ਕਿਸੇ ਨੇ ਰੱਬ ਨੂੰ ਔਰਤ ਦੇ ਰੂਪ ਵਿਚੋਂ ਦੀ ਨਹੀਂ ਮਾਨਿਆ। ਸੂਫੀਆਂ ਨੇ ਉਸ ਨੂੰ ਮਾਸ਼ੂਕਾ ਕਿਹਾ। ਆਸ਼ਕ ਅਤੇ ਮਾਸ਼ੂਕ ਵਿਚਕਾਰ ਜਿਹੜੇ ਅਹਿਸਾਸ ਰੁਮਕਦੇ ਹਨ ਉਹ ਸ਼ਰਾਬ ਹਨ, ਅੰਗੂਰਾਂ ਦਾ ਇਸ ਵਿਚ ਕੋਈ ਲੈਣ ਦੇਣ ਨਹੀਂ। ਆਸ਼ਕ ਮਾਸ਼ੂਕ, ਮੁਰੀਦ ਮੁਰਸ਼ਦ, ਯਾਤਰੀ ਅਤੇ ਮੰਜ਼ਿਲ, ਮਨੁੱਖ ਅਤੇ

---

[1]ਸ਼ਾਬਦਿਕ ਅਰਥ ਕੋਹ(ਫਾਰਸੀ), ਮਾਇਨੇ ਪਹਾੜ, ਨੂਰ ਮਾਇਨੇ ਰੋਸ਼ਨੀ। ਸੋ ਕੋਹਿਨੂਰ ਦਾ ਅਰਥ ਹੋਇਆ ਰੋਸ਼ਨੀ ਦਾ ਪਰਬਤ। ਅਨੁ.

ਰੱਬ ਵਿਚਕਾਰ ਜੋ ਜੋ ਬੀਤਦਾ ਹੈ ਉਹ ਸ਼ਰਾਬ ਹੈ, ਸ਼ਰਾਬ ਦਾ ਸਰੂਰ। *ਰੁਬਾਈਆਤ* ਨੂੰ ਸਮਝਿਆ ਨਹੀਂ ਗਿਆ ਇਸੇ ਕਾਰਨ ਮੈਥੋਂ ਇਸ ਦਾ ਜ਼ਿਕਰ ਕਰਨ ਵਿਚ ਦੇਰ ਹੋ ਗਈ।

ਸੱਤਵੀਂ ਜਲਾਲੁਦੀਨ ਰੂਮੀ ਦੀ ਕਿਤਾਬ ਹੈ *ਮਨਸਵੀ* । ਸਾਰੀ ਕਿਤਾਬ ਨਿੱਕੇ ਨਿੱਕੇ ਕਥਾਨਕਾਂ ਨਾਲ ਭਰੀ ਪਈ ਹੈ। ਵੱਡੇ ਖਿਆਲ ਕਥਾਨਕਾਂ ਰਾਹੀਂ ਕਥੇ ਜਾਂਦੇ ਹਨ। ਯਸੂ ਸਾਖੀਆਂ ਰਾਹੀਂ ਗੱਲਾਂ ਦਸਦਾ, ਇਵੇਂ *ਮਨਸਵੀ* ਕਰਦੀ ਹੈ। ਮੈਂ ਇਹਨੂੰ ਕਿਉਂ ਭੁੱਲ ਗਿਆ? ਮੈਨੂੰ ਤਾਂ ਚੰਗੀਆਂ ਵੀ ਸਾਖੀਆਂ ਹੀ ਲਗਦੀਆਂ ਨੇ। ਮੈਨੂੰ ਭੁਲਣਾ ਨਹੀਂ ਸੀ ਚਾਹੀਦਾ। ਇਸ ਕਿਤਾਬ ਵਿਚੋਂ ਮੈਂ ਸੈਂਕੜੇ ਸਾਖੀਆਂ ਇਸਤੇਮਾਲ ਕੀਤੀਆਂ ਹਨ। ਇਹ ਕਿਤਾਬ ਤਾਂ ਮੇਰੇ ਵਜੂਦ ਵਿਚ ਏਨੀ ਘੁਲ ਮਿਲ ਗਈ ਹੈ ਕਿ ਵਖਰਿਆਂ ਇਸ ਦਾ ਜ਼ਿਕਰ ਕਰਨ ਦੀ ਲੋੜ ਨਾ ਜਾਣੀ। ਪਰ ਇਹ ਬਹਾਨਾ ਵਜ਼ਨਦਾਰ ਨਹੀਂ। ਖਿਮਾ ਮੰਗਣੀ ਪਵੇਗੀ।

ਅੱਠਵੀਂ ਕਿਤਾਬ *ਈਸ਼ ਉਪਨਿਸ਼ਦ* ਹੈ। ਇਸ ਦਾ ਜ਼ਿਕਰ ਕਿਉਂ ਭੁਲ ਗਿਆ, ਇਹ ਜਾਣਨਾ ਆਸਾਨ ਕੰਮ ਹੈ। ਮੈਂ ਇਸ ਨੂੰ ਪੀ ਗਿਆ, ਇਹ ਮੇਰੇ ਖੂਨ ਅਤੇ ਹੱਡੀਆਂ ਵਿਚ ਰਮ ਗਈ, ਮੈਂ ਈਸ਼ ਹੋ ਗਿਆ, ਈਸ਼ ਰਜਨੀਸ਼ ਹੋ ਗਿਆ। ਸੈਂਆਂ ਵਾਰ ਮੈਂ ਇਸ ਦੇ ਹਵਾਲੇ ਦਿੱਤੇ। ਆਕਾਰ ਪੱਖੋਂ ਇਹ ਛੋਟਾ ਗ੍ਰੰਥ ਹੈ। ਕੁਲ 108 ਉਪਨਿਸ਼ਦਾਂ ਵਿਚੋਂ ਇਹ ਸਭ ਤੋਂ ਛੋਟਾ ਹੈ, ਭਾਵੇਂ ਪੋਸਟਕਾਰਡ ਉਪਰ ਛਾਪ ਲਉ ਇਕੋ ਪਾਸੇ। ਇਸ ਵਿਚ ਵਡ ਆਕਾਰੀ 107 ਉਪਨਿਸ਼ਦ ਸਮਾਏ ਹੋਏ ਹਨ ਸੋ ਉਨ੍ਹਾਂ ਦਾ ਜ਼ਿਕਰ ਕੀ ਕਰਨਾ ਹੋਇਆ। ਈਸ਼ ਬੀਜ ਹੈ।

ਲਫਜ਼ ਈਸ਼ ਮਾਇਨੇ ਰੂਹਾਨੀ, ਦਿਵਯ। ਭਾਰਤ ਵਿਚ ਯਸੂ ਨੂੰ ਅਸੀਂ ਕ੍ਰਾਈਸਟ ਨਹੀਂ ਕਹਿੰਦੇ, ਈਸਾ ਕਹਿੰਦੇ ਹਾਂ। ਈਸਾ, ਮੂਲ ਆਰਾਮੀ ਇਸੂਆ ਦੇ ਨੇੜੇ ਹੈ ਜਿਸ ਨੂੰ ਅੰਗਰੇਜ਼ੀ ਵਿਚ ਜੋਸੂਆ ਲਿਖਿਆ। ਉਸ ਦੇ ਮਾਪੇ ਯਕੀਨਨ ਉਸ ਨੂੰ ਯੀਸੂ ਕਹਿੰਦੇ ਹੋਣਗੇ, ਇਹ ਨਾਮ ਭਾਰਤ ਵਿਚ ਆਇਆ ਤਾਂ ਈਸੂ ਬਣ ਗਿਆ। ਭਾਰਤੀ ਤੁਰਤ ਸਮਝ ਗਏ ਕਿ ਈਸੂ, ਈਸ ਦੇ ਵਧੀਕ ਨੇੜੇ ਹੈ, ਈਸ ਮਾਇਨੇ ਈਸ਼ਵਰ। ਭਾਰਤੀਆਂ ਦਾ ਉਸ ਨੂੰ ਈਸਾ ਕਹਿਣਾ ਵਧੀਕ ਸਹੀ ਹੈ। ਜਿਨ੍ਹਾਂ ਮਹਾਨ ਆਤਮਾਵਾਂ ਨੇ ਬੰਦਗੀ ਕੀਤੀ ਉਨ੍ਹਾਂ ਰਾਹੀਂ *ਈਸ ਉਪਨਿਸ਼ਦ* ਉਤਰਿਆ।

ਗੁਰਜਿਫ ਅਤੇ ਉਸ ਦੀ ਕਿਤਾਬ *ਆਲ ਐਂਡ ਐਵਰੀਥਿੰਗ* ਬਾਰੇ ਵੀ ਤਾਂ ਕਹਿਣਾ ਸੀ ਕੁਝ। ਨੌਵੇਂ ਨੰਬਰ ਤੇ ਇਸ ਦਾ ਨਾਮ ਲਿਖੋ। ਪਹਿਲਾਂ ਇਸ ਦਾ ਜ਼ਿਕਰ ਇਸ ਕਰਕੇ ਨਹੀਂ ਆਇਆ ਸ਼ਾਇਦ ਕਿ ਇਹ ਅਜੀਬ ਕਿਤਾਬ ਹੈ, ਸਮਝੋ ਕਿ ਪੜ੍ਹਨ ਯੋਗ ਹੀ ਨੀਂ। ਪਹਿਲੇ ਤੋਂ ਲੈਕੇ ਆਖਰੀ ਪੰਨੇ ਤਕ ਮੈਥੋਂ ਸਿਵਾ ਕਿਸੇ ਹੋਰ ਨੇ ਇਹ ਕਿਤਾਬ ਪੜ੍ਹੀ ਹੋਵੇਗੀ ਮੈਂ ਨਹੀਂ ਮੰਨਦਾ। ਮੇਰੇ ਸੰਪਰਕ ਵਿਚ ਗੁਰਜਿਫ ਦੇ ਬਥੇਰੇ ਚੇਲੇ ਆਏ, ਜਿਵੇਂ ਮੈਂ ਇਸ ਨੂੰ ਇਸ ਦੀ ਸੰਪੂਰਨਤਾ ਵਿਚ ਪੜ੍ਹਿਆ, ਹੋਰ ਨਹੀਂ ਪੜ੍ਹ ਸਕਿਆ ਕੋਈ।

ਈਸ਼ ਉਪਨਿਸ਼ਦ ਦੇ ਉਲਟ ਇਹ ਭਾਰਾ ਗਉਰਾ ਗ੍ਰੰਥ ਹੈ, ਇਕ ਹਜ਼ਾਰ ਸਫਿਆਂ ਦਾ ਤੇ ਗੁਰਜਿਫ ਅਜਿਹਾ ਸ਼ੈਤਾਨ ਹੈ, ਖਿਮਾ ਕਰਨਾ ਮੈਂ ਉਸ ਨੂੰ ਸ਼ੈਤਾਨ ਕਿਹਾ, ਉਹ ਇਉਂ ਲਿਖਦਾ ਹੈ ਕਿ ਪਿੜ ਪੱਲੇ ਕੁਝ ਪੈਂਦਾ ਹੀ ਨਹੀਂ। ਇਕੱਲਾ ਵਾਕ ਪੰਨਿਆਂ ਤੱਕ ਫੈਲ ਜਾਂਦਾ ਹੈ। ਵਾਕ ਦੇ ਅਖੀਰ ਤੱਕ ਪੁੱਜ ਕੇ ਭੁੱਲ ਜਾਂਦੇ ਹੋ ਸ਼ੁਰੂ ਵਿਚ ਕੀ ਲਿਖਿਆ ਸੀ। ਉਹ ਲਫਜ਼ ਲਿਖਦਾ ਹੈ ਜਿਹੜੇ ਉਸ ਨੇ ਆਪ ਘੜੇ, ਮੇਰੇ ਵਾਂਗ। ਅਜੀਬ ਲਫਜ਼ ਬਣਾਉਂਦਾ ਹੈ, ਮਸਲਨ ਜਦੋਂ ਉਹ ਕੁੰਡਲਨੀ ਬਾਬਤ ਲਿਖਦਾ ਹੈ ਤਾਂ ਇਸ ਵਾਸਤੇ ਕੁੰਡਬਫਰ ਸ਼ਬਦ ਲਿਖਦਾ ਹੈ। ਬਹੁਤ ਮੁੱਲਵਾਲ ਕਿਤਾਬ ਹੈ ਪਰ ਹੀਰੇ ਸਧਾਰਨ ਪੱਥਰਾਂ ਹੇਠ ਦਬੇ ਪਏ ਹਨ। ਖੁਦ ਲੱਭਣੇ ਪੈਣਗੇ।

ਇਕ ਵਾਰ ਨੀ, ਇਹ ਕਿਤਾਬ ਮੈਂ ਬਾਰ ਬਾਰ ਪੜ੍ਹੀ। ਜਿਉਂ ਜਿਉਂ ਮੈਂ ਇਸ ਕਿਤਾਬ ਵਿਚ ਵਧੀਕ ਧਸਿਆ, ਮੈਨੂੰ ਹੋਰ ਪਿਆਰੀ ਲੱਗਣ ਲੱਗੀ ਕਿਉਂਕਿ ਇਸ ਸ਼ੈਤਾਨ ਦਾ ਅਸਲੀ ਵਜੂਦ ਦਿਸਣ ਲੱਗਾ। ਜਿਨ੍ਹਾਂ ਗੱਲਾਂ ਨੂੰ ਛੁਪਾਉਣਾ ਚਾਹੁੰਦਾ ਸੀ ਜਿਨ੍ਹਾਂ ਤੋਂ ਛੁਪਾਉਣੀਆਂ ਚਾਹੁੰਦਾ ਸੀ ਪ੍ਰਗਟ ਹੋ ਗਈਆਂ। ਜਿਹੜੇ ਹੱਕਦਾਰ ਨਹੀਂ, ਗਿਆਨ ਉਨ੍ਹਾਂ ਲਈ ਨਹੀਂ ਹੁੰਦਾ। ਅਲਗਰਜ਼ਾਂ ਪਾਸੋਂ ਗਿਆਨ ਲੁਕੋ ਕੇ ਰੱਖਣਾ ਜਰੂਰੀ ਹੈ, ਸਿਰਫ ਉਨ੍ਹਾਂ ਨੂੰ ਦਿੱਤਾ ਜਾਵੇ ਜੋ ਪਚਾ ਸਕਣ, ਜੋ ਹਾਸਲ ਕਰਨ ਲਈ ਤਿਆਰ ਬਰ ਤਿਆਰ ਹੋਣ, ਅਦਭੁਤ ਤਰੀਕੇ ਨਾਲ ਇਸ ਤਰ੍ਹਾਂ ਲਿਖਣ ਦਾ ਮਕਸਦ ਇਹੋ ਹੈ। ਗੁਰਜਿਫ ਦੀ *ਆਲ ਐਂਡ ਐਵਰੀਥਿੰਗ* ਤੋਂ ਅਜੀਬ ਕੋਈ ਹੋਰ ਕਿਤਾਬ ਨਹੀਂ, ਇਹ ਸਭ ਕੁਝ ਹੈ, ਇਸ ਵਿਚ ਸਭ ਕੁਝ ਹੈ।

ਦਸਵੀਂ : ਮੈਨੂੰ ਇਹ ਕਿਤਾਬ ਯਾਦ ਸੀ, ਇਹ ਉਸ ਪੀ.ਡੀ. ਉਸਪੈਂਸਕੀ ਦੀ ਲਿਖੀ ਹੋਈ ਹੈ ਜਿਹੜਾ ਗੁਰਜਿਫ ਦਾ ਮੁਰੀਦ ਆਪਣੇ ਮੁਰਸ਼ਦ ਨਾਲ ਬੇਵਫਾਈ ਕਰ ਗਿਆ ਸੀ। ਬੇਵਫਾ ਬੰਦੇ ਦੀ ਦਗੇਬਾਜ਼ੀ ਕਰਕੇ ਮੈਂ ਇਹਨੂ ਲਿਸਟ ਵਿਚ ਸ਼ਾਮਲ ਨਹੀਂ ਕਰਨਾ ਸੀ ਪਰ ਕਿਤਾਬ ਲਿਖਣ ਤੋਂ ਬਾਦ ਬੇਵਫਈ ਕੀਤੀ ਸੀ ਉਸ ਨੇ ਆਪਣੇ ਮੁਰਸ਼ਦ ਨਾਲ। ਸੋ ਰੱਖ ਲਈ। ਕਿਤਾਬ ਦਾ ਨਾਮ ਹੈ- *ਅਦਭੁਤ ਦੀ ਖੋਜ ਵਿਚ,* **In Search of the Miraculous.** ਗਜ਼ਬ ਦੀ ਸੁਹਣੀ ਹੈ। ਇਹ ਕਿਤਾਬ ਇਕ ਮੁਰੀਦ ਦੀ ਲਿਖੀ ਹੋਈ ਹੈ, ਯਾਨੀ ਕਿ ਅਜੇ ਉਸਦਾ ਆਪਣਾ ਅਨੁਭਵ ਕੋਈ ਨਹੀਂ ਸੀ। ਪਹਿਲਾਂ ਉਹ ਮੁਰੀਦ ਸੀ, ਫਿਰ ਜੂਡਾ ਹੋ ਗਿਆ, ਗੁਰਜਿਫ ਨਾਲ ਧ੍ਰੋਹ ਕਰਨ ਵਾਲਾ। ਹੈ ਨਾ ਅਜੀਬ? ਪਰ ਸੰਸਾਰ ਅਜੀਬੋ ਗਰੀਬ ਵਸਤਾਂ ਨਾਲ ਭਰਪੂਰ ਹੈ।

ਗੁਰਜਿਫ ਆਪਣੀਆਂ ਲਿਖਤਾਂ ਵਿਚੋਂ ਦੀ ਉਨਾ ਸਾਫ ਨਹੀਂ ਦਿਸਦਾ ਜਿੰਨਾ ਉਸਪੈਂਸਕੀ ਵਿਚੋਂ ਦੀ ਦਿਸਦੈ। ਕਿਸੇ ਦੈਵੀ ਛਿਣ ਗੁਰਜਿਫ ਉਸਪੈਂਸਕੀ ਵਿਚ ਸਮਾ ਗਿਆ ਤੇ ਉਸ ਨੇ ਵਾਹਨ ਵਜੋਂ ਉਸਪੈਂਸਕੀ ਦੀ ਵਰਤੋਂ ਕੀਤੀ ਜਿਵੇਂ ਦੇਵਗੀਤ ਰਾਹੀਂ ਮੈਂ ਆਪਣੀ ਗੱਲ ਕਰ ਰਿਹਾਂ। ਦੇਖੋ ਉਹ ਫਟਾਫਟ ਨੋਟਸ ਲੈ ਰਿਹੈ, ਅਧਖੁਲ੍ਹੀਆਂ ਅੱਖਾਂ ਵਿਚ ਦੀ ਮੈਨੂੰ ਸਭ ਦਿਸਦੈ। ਮੈਂ ਤਾਂ ਅੱਖਾਂ ਪੂਰੀਆਂ ਬੰਦ ਕਰਕੇ ਵੀ ਦੇਖੀ

ਜਾਨਾ। ਮੈਂ ਦਰਸ਼ਕ ਹਾਂ, ਪਹਾੜੀ ਉਪਰ ਬੈਠਾ ਦਰਸ਼ਕ ! ਦੇਖਣ ਤੋਂ ਇਲਾਵਾ ਹੋਰ ਮੇਰਾ ਕੋਈ ਕੰਮ ਨਹੀਂ ਰਿਹਾ।

ਗਿਆਰਵੀਂ : ਇਹ ਕਿਤਾਬ ਉਸ ਬੰਦੇ ਨੇ ਲਿਖੀ ਹੈ ਜਿਸਨੂੰ ਕੋਈ ਦੈਵੀ ਅਨੁਭਵ ਹਾਸਲ ਨਹੀਂ ਹੋਇਆ, ਨਾ ਮੁਰਸ਼ਦ ਸੀ ਨਾ ਮੁਰੀਦ, ਵਾਲਟ ਵਿਟਮੈਨ ਨੇ ਕਿਤਾਬ ਲਿਖ ਦਿੱਤੀ *ਘਾਹ ਦੀਆਂ ਪੱਤੀਆਂ,* ਕਵੀਂ ਤਾਂ ਸੀ ਉਹ, ਕੋਈ ਚੀਜ਼ ਉਸ ਅੰਦਰੋਂ ਕਾਵਿ ਰਾਹੀਂ ਜਲਵਾਨੁਮਾ ਹੋਈ। ਸ਼ਾਇਰ ਬੰਸਰੀ ਹੋ ਗਿਆ, ਬੰਸਰੀ ਵਿਚਲੇ ਸੁਰਾਂ ਰਾਹੀਂ ਪ੍ਰਗਟ ਹੋਈ ਧੁਨ ਬੰਸਰੀ ਦੀ ਨਹੀਂ ਹੁੰਦੀ। ਵਾਲਟ ਵਿਟਮੈਨ ਅਮਰੀਕਣ ਬੰਸਰੀ ਹੈ। ਪਰ *ਘਾਹ ਦੀਆਂ ਪੱਤੀਆਂ* ਬੇਹਦ ਸੁਹਣੀ ਹੈ। ਰੱਬ ਦਾ ਛਲਕਦਾ ਝਰਨਾ ਕਵੀ ਨੇ ਆਪਣੀ ਬੁੱਕ ਵਿਚ ਭਰ ਲਿਆ। ਵਾਲਟ ਵਿਟਮੈਨ ਵਰਗਾ ਅਨੁਭਵ ਤਾਂ ਕੀ ਹੋਣਾ, ਹੋਰ ਕਿਸੇ ਅਮਰੀਕਣ ਦੇ ਲਾਗਿਓਂ ਦੀ ਇਹ ਅਜੂਬਾ ਨਹੀਂ ਲੰਘਿਆ। ਉਸ ਵਰਗਾ ਗਿਆਨੀ ਹੋਰ ਅਮਰੀਕਣ ਨਹੀਂ।

ਬਈ ਵਿਚ ਵਿਚਾਲੇ ਟੋਕੋ ਨਾ। ਕਦੀ ਕਦੀ ਨੋਟਸ ਲੈ ਲਿਆ ਕਰੋ। ਧਿਆਨ ਨਾਲ ਸੁਣੋ। ਪਿਛੋਂ ਪਛਤਾਉਗੇ ਇਹ ਰਹਿ ਗਿਆ ਉਹ ਰਹਿ ਗਿਆ। ਨੋਟਸ ਲੈ ਲਉ। ਜਦੋਂ ਸਮਾਂ ਆਇਆ ਮੈਂ ਕਹਿ ਦਿਆਂਗਾ ਹੁਣ ਰੁਕ ਜਾਉ।

ਮੇਰਾ ਵਕਤ ਖਤਮ ਹੋ ਗਿਐ ਕੀ? ਮੇਰਾ ਸਮਾ ਤਾਂ ਬਹੁਤ ਪਹਿਲਾਂ ਖਤਮ ਹੋ ਗਿਆ ਸੀ, ਪੱਚੀ ਸਾਲ ਪਹਿਲੋਂ। ਹੁਣ ਤਾਂ ਮੈਂ ਮੌਤ ਉਪਰੰਤ ਜੀ ਰਿਹਾ ਹਾਂ। ਖਤ ਲਿਖ ਕੇ ਜਿਵੇਂ ਪਿਛੋਂ ਕੋਈ ਗੱਲ ਸੁਝ ਜਾਵੇ, ਪ.ਸ. ਲਿਖ ਕੇ ਫਿਰ ਜਰੂਰੀ ਗੱਲ ਲਿਖ ਦਿੰਦੇ ਹਾਂ। ਕਦੀ ਕਦੀ ਪਿਛਲੀ ਲਿਖੀ ਗੱਲ ਸਾਰੀ ਚਿਠੀ ਤੋਂ ਵਧੀਕ ਅਹਿਮ ਹੁੰਦੀ ਹੈ।

ਕਿਆ ਵਚਿਤਰ ਹੈ ਜਹਾਨ। ਏਨੀ ਉਚਾਈ ਉਪਰ ਬੈਠਿਆ ਵੀ ਮੈਨੂੰ ਵਾਦੀ ਵਿਚੋਂ ਹਾਸਿਆਂ ਦੇ ਛਣਕਾਟੇ ਸੁਣੀ ਜਾਂਦੇ ਹਨ। ਇਕ ਗਲੋਂ ਇਹ ਸਹੀ ਵੀ ਹੈ, ਚੋਟੀਆਂ ਅਤੇ ਘਾਟੀਆਂ ਇਕ ਦੂਜੀ ਤੋਂ ਦੂਰ, ਬਹੁਤ ਦੂਰ ਨਹੀਂ ਹਟਣੀਆਂ ਚਾਹੀਦੀਆਂ, ਸੰਪਰਕ ਵਿਚ ਰਹਿਣੀਆਂ ਚਾਹੀਦੀਆਂ ਹਨ।

ਅਫਸੋਸ, ਛੇਤੀ ਕੰਮ ਖਤਮ ਹੋ ਜਾਏਗਾ।
ਕੀ ਅਜਿਹਾ ਨੀਂ ਹੋ ਸਕਦਾ ਕਿ ਨਿਰੰਤਰਤਾ ਕਾਇਮ ਰਹੇ ਸਦੈਵ?
ਘਟੋ ਘਟ ਇਸ ਪਲ ਮੈਨੂੰ ਧੋਖਾ ਨਾ ਦੇਣਾ।
ਆਦਮੀ ਬੁਜ਼ਦਿਲ ਹੈ ਆਖਰ।
ਕੀ ਇਹ ਹੋ ਸਕਦੈ ਕਿ ਮੁਰੀਦ ਜੂਡਾ ਵਰਗੇ ਨਾ ਹੋਣ?
ਜਦ ਕੰਮ ਹੋ ਗਿਆ, ਰੁਕ ਜਾਂਗੇ।
ਠੀਕ ਹੈ ਫੇਰ ਅਲੀਲੀਆ !

ਅਧਿਆਇ ਤੀਜਾ

ਹੁਣ ਸ਼ੁਰੂ ਹੁੰਦਾ ਹੈ ਮੇਰਾ ਕੰਮ। ਕਿਆ ਮਜ਼ਾਕ ਐ ਇਹ ! ਮਜ਼ਾਕਾਂ ਸਿਰ ਮਜ਼ਾਕ ਇਹ ਕਿ ਚੀਨੀ ਫਕੀਰ ਸੋਸਾਂ ਮੇਰੀ ਚੇਤਨਾ ਦਾ ਦਰ ਖੜਕਾ ਰਿਹੈ। ਇਹ ਫਕੀਰ ਵੀ ਕਮਾਲ ਨੇ ! ਕੋਈ ਪਤਾ ਨੀ ਲਗਦਾ ਕਦੋਂ ਇਹ ਤੁਹਾਡੇ ਦਰਵਾਜ਼ੇ ਤੇ ਦਸਤਕ ਦੇ ਦੇਣ। ਤੁਸੀਂ ਆਪਣੀ ਮਹਿਬੂਬਾ ਨਾਲ ਪਿਆਰ ਕਰਨ ਲਗੇ ਹੁੰਦੇ ਓ, ਇਹ ਦਰਵਾਜ਼ਾ ਖੜਕਾ ਦਿੰਦੇ ਨੇ। ਵਕਤ ਬਵਕਤ ਕਦੀ ਵੀ ਆ ਜਾਂਦੇ ਨੇ, ਕੋਈ ਸਲੀਕਾ ਨਹੀਂ, ਕੋਈ ਤੌਰ ਤਰੀਕਾ ਨਹੀਂ। ਪਤੈ ਕੀ ਆਖਣ ਆਇਆ ਸੀ ? ਕਹਿੰਦਾ ਮੇਰੀ ਕਿਤਾਬ ਤੂੰ ਆਪਣੀ ਲਿਸਟ ਵਿਚ ਕਿਉਂ ਨੀ ਰੱਖੀ ?

ਓ ਰੱਬਾ, ਠੀਕ ਕਿਹਾ ਇਹ ਤਾਂ ! ਉਸਦੀ ਕਿਤਾਬ ਦਾ ਨਾਮ ਮੈਂ ਇਸ ਕਰਕੇ ਨਹੀਂ ਸੀ ਲਿਖਿਆ ਕਿਉਂਕਿ ਉਸਦੀ ਕਿਤਾਬ ਵਿਚ ਤਾਂ ਸਭ ਕੁਝ ਮੌਜੂਦ ਹੈ। ਜੇ ਮੈਂ ਉਸ ਦੀ ਕਿਤਾਬ ਲਿਸਟ ਵਿਚ ਸ਼ਾਮਲ ਕਰ ਲੈਂਦਾ ਫੇਰ ਹੋਰ ਕਿਸੇ ਕਿਤਾਬ ਦੀ ਲੋੜ ਨਹੀਂ ਸੀ। ਸੋਸਾਂ ਆਪਣੇ ਆਪ ਵਿਚ ਸੰਪੂਰਨ ਹੈ। ਉਸ ਦੀ ਕਿਤਾਬ ਦਾ ਨਾਮ ਹੈ– *ਸੀਂ ਸੀਂ ਮਿੰਗ,* ***Hsin Hsin Ming.***

**Hsin** ਨੂੰ ਅੰਗਰੇਜ਼ੀ ਦੇ **Sin** ਵਾਂਗ ਨਹੀਂ ਪੜ੍ਹਦੇ। ਤੁਸੀਂ ਚੀਨੀਆਂ ਨੂੰ ਜਾਣ ਗਏ ਹੋ, ਪਾਪ ਕਰਨ ਦਾ ਉਨ੍ਹਾਂ ਦਾ ਤਰੀਕਾ ਕੇਹਾ ਹੈ ! ***Hsin Hsin Ming.***

ਠੀਕ ਐ ਸੋਸਾਂ, ਮੈਂ ਤੇਰੀ ਕਿਤਾਬ ਦਾ ਨਾਮ ਲਿਖ ਲਿਐ। ਅੱਜ ਦੇ ਦਿਨ ਦੀ ਇਹ ਪਹਿਲੀ ਕਿਤਾਬ ਹੈ। ਖਿਮਾ ਕਰਨੀ, ਪਹਿਲੇ ਦਿਨ ਪਹਿਲੀ ਕਿਤਾਬ ਹੋਣੀ ਚਾਹੀਦੀ ਸੀ ਪਰ ਮੈਂ ਤਾਂ ਹੁਣ ਤਕ ਵੀਹ ਗਿਣਾ ਗਿਆਂ। ਫੇਰ ਕੀ ਹੋਇਆ। ਜਿਥੇ ਮਰਜੀ ਦਰਜ ਕੀਤੀ, ਸੀਂ ਸੀਂ ਮਿੰਗ ਪਹਿਲੇ ਦਿਨ ਦੀ ਪਹਿਲੀ ਕਿਤਾਬ ਹੈ। ਦੇਵਗੀਤ, ਗੂੜ੍ਹੇ ਅੱਖਰਾਂ ਵਿਚ ਇਸਦੇ ਅੱਗੇ ਲਿਖਦੇ ਪਹਿਲੀ ਕਿਤਾਬ **First Book.**

*ਸੀਂ ਸੀਂ ਮਿੰਗ* ਨਿਕੀ ਜਿਹੀ ਕਿਤਾਬ ਹੈ, ਸੋਸਾਂ ਨੂੰ ਜੇ ਪਤਾ ਹੁੰਦਾ ਕਿ ਉਸ ਪਿਛੋਂ ਕਿਸੇ ਸਮੇਂ ਕੋਈ ਗੁਰਜਿਫ ***ALL AND EVERYTHING*** ਨਾਂ ਦੀ ਕਿਤਾਬ ਲਿਖੇਗਾ ਉਹਨੇ ਹੱਸਣਾ ਸੀ ਕਿਉਂਕਿ ਇਹੋ ਟਾਈਟਲ ਤਾਂ ਸੋਸਾਂ ਦੀ ਕਿਤਾਬ ਦਾ ਹੈ। ਜਿਹੜੀ ਗੱਲ ਸੋਸਾਂ ਨੇ ਥੋੜੇ ਲਫਜ਼ਾਂ ਵਿਚ ਕਹੀ, ਗੁਰਜਿਫ ਨੂੰ ਉਹੋ ਗੱਲ ਕਰਨ ਲਈ ਹਜ਼ਾਰ ਪੰਨੇ ਲਿਖਣੇ ਪਏ, ਤਾਂ ਵੀ ਸੋਸਾਂ ਦੇ ਬੋਲ ਡੂੰਘੇ ਹਨ, ਵਡੇ ਹਨ, ਦਿਲ ਵਿਚ ਉਤਰਦੇ ਜਾਂਦੇ ਹਨ ਸਿੱਧੇ।

ਮੈਨੂੰ ਆਵਾਜ਼ ਸੁਣਾਈ ਦੇ ਰਹੀ ਹੈ, ਇਹ ਆਵਾਜ਼ ਸੋਸਾਂ ਦੇ ਦਿਲ ਵਿਚ ਉਤਰ ਰਹੇ ਲਫਜ਼ਾਂ ਦੀ ਨਹੀਂ, ਕਿਸੇ ਚੂਹੇ ਦੇ ਕੁਤਰਨ ਦੀ ਆਵਾਜ਼ ਹੈ, ਕੋਈ ਸ਼ੈਤਾਨ ਆਪਣੀ ਕਰਤੂਤ ਵਿਚ ਲੱਗਾ ਹੋਇਐ। ਕਰਨ ਦਿਉ ਜੋ ਜਿਵੇਂ ਕਰੇ।

ਸੋਸਾਂ ਦੀ ਕਿਤਾਬ ਨਿਕੀ ਜਿਹੀ ਹੈ, ਈਸ਼ ਉਪਨਿਸ਼ਦ ਜਿਡੀ ਕੁ ਪਰ ਦੂਰ ਤਕ ਮਾਰ ਕਰਨ ਵਾਲੀ। ਮੇਰਾ ਦਿਲ ਚਾਹੁੰਦਾ ਸੀ ਈਸ਼ ਸੰਸਾਰ ਦੀ ਆਖਰੀ ਕਿਤਾਬ ਹੁੰਦੀ ਪਰ ਕੀ ਕਰਾਂ, ਮੇਰੇ ਦਿਲ ਵਿਚ ਡੋਬ ਪੈ ਰਿਹੈ, ਸੋਸਾਂ ਨੇ ਇਸ ਨੂੰ ਹਰਾ ਦਿੱਤਾ। ਸੋਸਾਂ ਜਿਤ ਗਿਆ ਈਸ਼ ਹਾਰ ਗਿਆ, ਮੇਰੀਆਂ ਅੱਖਾਂ ਭਰ ਆਈਆਂ।

ਕਿਤਾਬ ਏਨੀ ਛੋਟੀ ਕਿ ਚਾਹੋ ਤਾਂ ਹਥੇਲੀ ਉਪਰ ਲਿਖ ਲਉ। ਪਰ ਬਈ ਸਾਵਧਾਨ। ਖੱਬੀ ਹਥੇਲੀ ਤੇ ਲਿਖਣੀ, ਸੱਜੀ ਤੇ ਲਿਖ ਲਈ ਤਾਂ ਪਾਪ ਲਗੇਗਾ। ਕਹਾਵਤ ਹੈ ਨਾ- ਸੱਜਾ ਠੀਕ ਹੁੰਦੈ ਖੱਬਾ ਗਲਤ। ਮੈਂ ਕਹਿਨਾ ਖੱਬਾ ਸਹੀ ਹੈ, ਸੱਜਾ ਗਲਤ। ਤੁਹਾਡੇ ਅੰਦਰ ਜਿੰਨੀ ਖੂਬਸੂਰਤੀ ਹੈ ਉਹ ਖਬਿਉਂ ਪ੍ਰਗਟਦੀ ਹੈ। ਸੋਸਾਂ ਖਬਿਉਂ ਆਏਗਾ। ਮੈਂ ਆਪ ਖਬੇ ਪਾਸਿਉਂ ਹਜ਼ਾਰਾਂ ਦਿਲਾਂ ਵਿਚ ਦਾਖਲ ਹੋਇਆ। ਚੀਨ ਵਿਚ ਖੱਬੇ ਨੂੰ ਯਿਨ ਕਹਿੰਦੇ ਨੇ ਸੱਜੇ ਨੂੰ ਯਾਂ, ਯਿਨ ਇਸਤਰੀ ਹੈ ਯਾਂ ਮਰਦ। ਯਾਂ ਰਾਹੀਂ ਕਿਸੇ ਅੰਦਰ ਦਾਖਲ ਨਹੀਂ ਹੋਇਆ ਜਾਂਦਾ। ਯਾਂ ਦਾ ਮਤਲਬ ਹੀ ਇਹ ਬਣਦਾ ਹੈ- ਪਰੇ ਹਟੋ, ਰੁਕੋ, ਅੰਦਰ ਆਉਣਾ ਮਨ੍ਹਾ ਹੈ, ਦੂਰ ਰਹੋ, ਅੰਦਰ ਕੁੱਤਾ ਹੈ, ਸਾਵਧਾਨ।

ਇਹੋ ਜਿਹਾ ਹੈ ਸੱਜਾ ਪਾਸਾ। ਤੁਹਾਡੀ ਚੇਤਨਾ ਦਾ ਗਲਤ ਪਾਸਾ ਸੱਜਾ ਪਾਸਾ ਹੈ। ਸੱਜੇ ਪਾਸੇ ਨੂੰ ਜੇ ਨੌਕਰ ਦੀ ਹੈਸੀਅਤ ਵਿਚ ਰੱਖੋਗੇ ਤਾਂ ਠੀਕ, ਇਹਨੂੰ ਮਾਲਕੀ ਨਾ ਕਰਨ ਦਿਉ। ਸੋ ਭਾਈ ਜੇ ਹਥੇਲੀ ਤੇ *ਸੀਂ ਸੀਂ ਮਿੰਗ* ਲਿਖਣੀ ਹੈ ਤਾਂ ਖੱਬੀ ਹਥੇਲੀ ਤੇ।

ਇਸ ਕਿਤਾਬ ਦਾ ਇਕ ਇਕ ਲਫਜ਼ ਸੋਨੇ ਦਾ ਬਣਿਆ ਹੋਇਐ। ਇਕ ਲਫਜ਼ ਘਟ ਨਹੀਂ ਕਰ ਸਕਦੇ। ਸੱਚ ਪ੍ਰਗਟ ਕਰਨ ਲਈ ਜਿਨੀ ਕੁ ਸਮੱਗਰੀ ਚਾਹੀਦੀ ਐ ਉਨੀ ਕੁ ਹੈ ਬਸ। ਸੋਸਾਂ ਵਰਗੀ ਦਲੀਲ ਕਿਸੇ ਹੋਰ ਕੋਲ ਨਹੀਂ, ਜਦੋਂ ਉਹ *ਸੀਂ ਸੀਂ ਮਿੰਗ* ਲਿਖ ਰਿਹਾ ਸੀ, ਉਸ ਵਰਗਾ ਅਨੁਭਵ ਜਹਾਨ ਵਿਚ ਕਿਸੇ ਹੋਰ ਕੋਲ ਨਹੀਂ ਸੀ।

ਇਸ ਕਿਤਾਬ ਬਾਰੇ ਮੈਂ ਗੱਲਾਂ ਕਰਦਾ ਰਿਹਾਂ, ਹੋਰ ਹੁਣ ਕੀ ਗੱਲ ਕਰਨੀ। ਜਦੋਂ ਮੈਂ ਸੋਸਾਂ ਬਾਰੇ ਗਲ ਕਰਿਆ ਕਰਦਾ ਉਹ ਪਲ ਸਭ ਤੋਂ ਮਹਾਨ ਹੁੰਦੇ। ਬੋਲ ਅਤੇ ਖਾਮੋਸ਼ੀ ਨਾਲ ਨਾਲ ਰਹਿੰਦੇ ... ਬੋਲਦੇ ਇਉਂ, ਜਿਵੇਂ ਸੁਣਦੇ ਹੋਈਏ, ਸੋਸਾਂ ਨੂੰ ਉਦੋਂ ਸਮਝੋਗੇ ਜਦੋਂ ਖਾਮੋਸ਼ ਹੋ ਜਾਉਗੇ। ਉਹ ਲਫਜ਼ਾਂ ਦਾ ਨਹੀਂ ਖਾਮੋਸ਼ੀ ਦਾ ਉਸਤਾਦ ਸੀ। ਘਟ ਤੋਂ ਘਟ ਬੋਲਿਆ। ਤੇਰੀ ਕਿਤਾਬ ਦਾ ਨਾਮ ਲਿਖਣੋ ਰਹਿ ਗਿਆ

ਸੀ, ਖਿਮਾ ਕਰੀ ਸੋਸਾਂ। ਤੇਰੇ ਕਰਕੇ ਕੁਝ ਹੋਰ ਬੰਦੇ ਯਾਦ ਆ ਗਏ ਹਨ ਜਿਹੜੇ ਦਿਨ ਢਲੇ ਮੇਰਾ ਦਰਵਾਜਾ ਖੜਕਾ ਮੇਰੀ ਨੀਂਦ ਵਿਚ ਵਿਘਨ ਪਾ ਸਕਦੇ ਨੇ। ਉਨ੍ਹਾਂ ਦਾ ਜ਼ਿਕਰ ਕਰਨਾ ਠੀਕ ਰਹੇਗਾ।

ਇਸ ਲਿਸਟ ਵਿਚ ਪਹਿਲਾ ਨਾਮ ਸੋਸਾਂ ਦੀ *ਸੀਂ ਸੀਂ ਮਿੰਗ* ਹੈ।

ਦੂਜੀ ਹੈ ਪੀ.ਡੀ. ਉਸਪੈਂਸਕੀ ਦੀ *ਟਰਸ਼ਿਅਮ ਓਰਗਾਨਮ,* **TERTIUM ORGANUM.** ਕਮਾਲ ਇਹ ਹੈ ਕਿ ਕਿਤਾਬ ਲਿਖਣ ਵੇਲੇ ਉਸਨੇ ਗੁਰਜਿਫ ਦਾ ਨਾਮ ਤਕ ਨਹੀਂ ਸੀ ਸੁਣਿਆ। ਉਹ ਕੀ ਲਿਖਣ ਲੱਗਾ ਹੈ, ਇਹ ਜਾਣਨ ਤੋਂ ਪਹਿਲਾਂ ਉਸਨੇ ਕਿਤਾਬ ਲਿਖ ਦਿੱਤੀ। ਇਸ ਕਿਤਾਬ ਵਿਚ ਕੀ ਲਿਖਿਆ ਗਿਆ, ਇਸ ਗੱਲ ਦੀ ਮਸਝ ਉਸਨੂੰ ਪਿਛੋਂ ਗੁਰਜਿਫ ਨਾਲ ਮੇਲ ਬਾਦ ਲੱਗੀ। ਗੁਰਜਿਫ ਨੂੰ ਕਿਹਾ ਹੋਇਆ ਉਸਦਾ ਪਹਿਲਾ ਬੋਲ ਹੈ- ''ਤੁਹਾਡੀਆਂ ਅੱਖਾਂ ਦੇਖ ਕੇ ਮੈਨੂੰ ਆਪਣੀ ਕਿਤਾਬ ਸਮਝ ਆਈ। ਲਿਖ ਤਾਂ ਦਿੱਤੀ ਪਰ ਸਮਝ ਹੁਣ ਲੱਗੀ। ਕਿਸੇ ਨੇ ਇਹ ਕਿਤਾਬ ਮੈਥੋਂ ਲਿਖਵਾਈ, ਕਿਸਨੇ, ਪਤਾ ਨਹੀਂ।'' ਸ਼ਾਇਦ ਗੁਰਜਿਫ ਹੀ ਸੀ ਉਹ ਸ਼ੈਤਾਨ ਜਿਸਨੇ ਉਸਪੈਂਸਕੀ ਵਿਚੋਂ ਦੀ ਇਹ ਕਿਤਾਬ ਲਿਖੀ। ਜਾਂ ਫਿਰ ਉਸ ਨੇ ਲਿਖਵਾਈ ਜਿਸਨੂੰ ਸੂਫੀ ਮਹਾਂਬਲੀ ਸ਼ੈਤਾਨ ਕਿਹਾ ਕਰਦੇ ਹਨ। ਉਹੀ ਜਿਹੜਾ ਚਮਤਕਾਰ ਕਰਦਾ ਰਹਿੰਦੈ, *ਟਰਸ਼ਿਅਮ ਓਰਗਾਨਮ* ਜਿਹੇ ਚਮਤਕਾਰ।

ਟਰਸ਼ਿਅਮ ਓਰਗਾਨਮ ਦਾ ਮਤਲਬ ਹੈ ਚਿੰਤਨ ਦੀ ਤੀਸਰੀ ਦਿਸ਼ਾ। ਇਸ ਸਾਹਿਬ ਦਿਮਾਗ ਨੂੰ ਸੂਫੀ ਕੋਈ ਨਾਮ ਦੇ ਦਿਆ ਕਰਦੇ ਹਨ, ਜੋ ਕੋਈ ਪੁਰਖ ਨਹੀਂ ਹੁੰਦਾ ਜ਼ਹੂਰ ਹੁੰਦਾ ਹੈ ਕੇਵਲ। ਇਸ ਜ਼ਹੂਰ ਦੀ ਹਾਜ਼ਰੀ ਹੁਣ ਇਥੇ ਵੀ ਹੈ, ਇਸੇ ਪਲ। ਸੂਫੀ ਇਸ ਦਾ ਕੋਈ ਨਾਮ ਰੱਖ ਲੈਂਦੇ ਹਨ ਕਿਉਂਕਿ ਹਰ ਚੀਜ਼ ਦਾ ਨਾਮ ਹੋਇਆ ਕਰਦਾ ਹੈ ਪਰ ਇਸ ਹੁਸਨਲ ਚਰਾਗ, ਅਨੰਤ ਵਿਸਮਾਦ, ਤੀਬਰ ਉਲਾਸ, ਪਰਮ ਅਨੰਦ ਦਾ ਨਾਂ ਮੈਂ ਨਹੀਂ ਲਵਾਂਗਾ।

ਉਸਪੈਂਸਕੀ *ਟਰਸ਼ਿਅਮ ਓਰਗਾਨਮ* ਵਰਗੀ ਕਿਤਾਬ ਲਿਖਦਏ ਜਿਹੜੀ ਸੰਸਾਰ ਦੀਆਂ ਮਹਾਨਤਮ ਕਿਤਾਬਾਂ ਵਿਚੋਂ ਇਕ ਹੋਵੇ, ਹੈਰਾਨੀਕੁਨ ਹੈ, ਚਮਤਕਾਰ। ਇਸ ਤਰ੍ਹਾਂ ਦੀਆਂ ਮਹਾਨ ਕੇਵਲ ਤਿੰਨ ਕਿਤਾਬਾਂ ਲਿਖੀਆਂ ਗਈਆਂ ਹਨ : ਪਹਿਲੀ ਅਰਸਤੂ ਦੀ ਲਿਖੀ *ਓਰਗਾਨਮ,* ਦੂਸਰੀ ਬੇਕਨ ਦੀ ਲਿਖਤ*ਦੂਜੀ ਓਰਗਾਨਮ* ਤੇ ਤੀਜੀ ਉਸਪੈਂਸਕੀ ਦੀ **TERTIUM ORGANUM,** ਟਰਸ਼ਿਅਮ ਮਾਇਨੇ ਤੀਜੀ। ਆਪਣੀ ਕਿਤਾਬ ਨਾਲ ਵਾਕਫੀਅਤ ਕਰਵਾਉਂਦਿਆਂ ਉਸਪੈਂਸਕੀ ਨੇ ਇਕ ਸ਼ਰਾਰਤੀ ਵਾਕ ਲਿਖਿਆ ਹੈ, ਇਹੋ ਜਿਹੀ ਸ਼ਰਾਰਤ ਕੋਈ ਪੁੱਜਿਆ ਹੋਇਆ ਸਾਧੂ ਹੀ ਕਰ ਸਕਦਾ ਹੈ ਕੇਵਲ। ਬਿਨਾ ਕਿਸੇ ਹੰਕਾਰ ਦੇ, ਸਾਦਗੀ

ਨਾਲ, ਨਿਮਰਤਾ ਨਾਲ ਉਸਪੈਂਸਕੀ ਲਿਖਦਾ ਹੈ- ਪਹਿਲੀ ਕਿਤਾਬ ਮੌਜੂਦ ਹੈ ਪਰ ਤੀਜੀ ਇਸ ਤੋਂ ਪਹਿਲਾਂ ਮੌਜੂਦ ਸੀ। ਜਦੋਂ ਪਹਿਲੀ ਕਿਤਾਬ ਦਾ ਨਾਮ ਨਿਸ਼ਾਨ ਨਹੀਂ ਸੀ, ਉਦੋਂ ਤੀਜੀ ਹੈਗੀ ਸੀ।[2]

*ਟਰਸ਼ਿਆਮ ਓਰਗਾਨਮ* ਵਿਚ ਉਸਪੈਂਸਕੀ ਸਮਾ ਗਿਆ, ਪੂਰੀ ਤਰ੍ਹਾਂ ਰਚ ਗਿਆ ਤੇ ਖਤਮ ਹੋ ਗਿਆ। ਇਸ ਮੁਕਾਮ ਤੇ ਫਿਰ ਨਾ ਪੁੱਜ ਸਕਿਆ। ਜਦੋਂ ਉਸਨੇ ਪਿਛੋਂ ਗੁਰਜਿਫ ਬਾਰੇ *ਚਮਤਕਾਰ ਦੀ ਤਲਾਸ਼ ਵਿਚ* ***IN SEARCH OF THE MIRACULOUS*** ਲਿਖੀ ਉਦੋਂ ਵੀ ਪੂਰਬਲੇ ਅਨੁਭਵ ਤੋਂ ਸੱਖਣਾ ਰਿਹਾ। ਗੁਰਜਿਫ ਨਾਲ ਬੇਵਫਾਈ ਕਰਨ ਪਿਛੋਂ ਉਸਨੇ ਟਰਸ਼ਿਅਮ ਤੋਂ ਕੋਈ ਵਡੇਰੀ ਰਚਨਾ ਕਰਨੀ ਚਾਹੀ। ਉਸਦੀ ਅਖੀਰਲੀ ਕਿਤਾਬ *ਚੌਥਾ ਮਾਰਗ****THE FOURTH WAY*** ਸੰਪੂਰਨ ਅਸਫਲਤਾ ਦਾ ਨਿਸ਼ਾਨ ਹੈ। ਕਿਤਾਬ ਇਹ ਠੀਕ ਹੈ, ਕਿਸੇ ਵਿਸ਼ਵਵਿਦਿਆਲੇ ਦੇ ਸਿਲੇਬਸ ਵਾਸਤੇ ਠੀਕ ਹੈ। ਕਿਸੇ ਚੀਜ਼ ਨੂੰ ਰੱਦ ਕਰਨ ਦੇ ਮੇਰੇ ਆਪਣੇ ਤਰੀਕੇ ਹਨ।

*ਚੌਥਾ ਮਾਰਗ* ਯੂਨੀਵਰਸਿਟੀ ਦਾ ਕੋਈ ਕੋਰਸ ਠੀਕ ਤਰ੍ਹਾਂ ਪੂਰਾ ਕਰਾ ਦਏਗੀ, ਇਸ ਤੋਂ ਵਧੀਕ ਹੋਰ ਕੱਖ ਨਹੀਂ ਇਸ ਵਿਚ। ਸ੍ਰੇਸ਼ਠਤਮ ਕਿਤਾਬ ਲਿਖਣ ਦੇ ਯਤਨ ਵਿਚ ਉਸਪੈਂਸਕੀ ਨੇ ਨਿਊਨਤਮ ਕਿਤਾਬ ਲਿਖੀ। ਇਹ ਉਸਦੀ ਆਖਰੀ ਲਿਖਤ ਹੈ।

ਦੈਵੀ ਅਨੁਭਵ ਦੀ ਇਹੋ ਖਾਸੀਅਤ ਹੈ, ਜੋ ਚਾਹੁੰਦੇ ਹੋ ਸੋ ਨਹੀਂ ਹੁੰਦਾ। ਜਾਂ ਤਾਂ ਬਗੈਰ ਕਿਸੇ ਯਤਨ ਦੇ ਪ੍ਰਾਪਤ ਹੋ ਜਾਂਦਾ ਹੈ ਜਾਂ ਫਿਰ ਉਡੀਕਦੇ ਰਹੋ ਹਮੇਸ਼ਾ ਲਈ, ਲਾਚਾਰ। ਟਰਸ਼ਿਅਮ ਓਰਗਾਨਮ ਵੇਲੇਜੋ ਜੋ ਕੁਝ ਉਸਪੈਂਸਕੀ ਕੋਲ ਆਇਆ, ਉਸ ਦਾ ਉਸ ਨੂੰ ਪਤਾ ਨਹੀਂ ਸੀ। ਟਰਸ਼ਿਅਮ ਦੇ ਲਫਜ਼ ਇਨੇ ਤਾਕਤਵਰ ਨੇ ਕਿ ਕੋਈ ਮੰਨੇਗਾ ਵੀ ਨਹੀਂ ਇਹ ਕਿਸੇ ਸਿਧਰੇ ਬੰਦੇ ਦੀ ਲਿਖਤ ਹੈ, ਉਸ ਬੰਦੇ ਦੀ ਲਿਖਤ ਜਿਹੜਾ ਅਜੇ ਮੁਰਸ਼ਦ ਲਭਦਾ ਫਿਰਦੈ, ਜਿਹੜਾ ਕਿਸੇ ਵਡੇਰੇ ਸੱਚ ਦਾ ਮੁਤਲਾਸ਼ੀ ਹੈ।

ਗਰੀਬ ਵਿਦਿਆਰਥੀ ਹੋਣ ਕਾਰਨ ਮੈਂ ਪੱਤਰਕਾਰੀ ਦਾ ਕੰਮ ਕਰਿਆ ਕਰਦਾ ... ਬੜਾ ਰੱਦੀ ਕੰਮ ਹੈ ਇਹ ... ਪਰ ਹੋਰ ਕੋਈ ਚਾਰਾ ਈ ਨਹੀ ਸੀ ਜਦੋਂ। ਈਵਨਿੰਗ ਕਾਲਜ ਵਿਚ ਦਾਖਲਾ ਲੈਣ ਲਈ ਪੈਸੇ ਚਾਹੀਦੇ ਸਨ। ਦਿਨ ਭਰ ਪੱਤਰਕਾਰੀ ਕਰਦਾ, ਰਾਤੀਂ ਕਾਲਜ ਪੜ੍ਹਨ ਜਾਂਦਾ। ਮੇਰੇ ਨਾਮ ਦਾ ਸੰਬੰਧ ਵੀ ਰਾਤ ਨਾਲ ਹੈ। ਰਜਨੀ ਮਾਇਨੇ ਰਾਤ, ਈਸ਼ ਮਾਇਨੇ ਮਾਲਕ, ਰੱਬ। ਚੰਦਰਮਾ ਦਾ ਨਾਮ ਰਜਨੀਸ਼ ਹੈ, ਰਾਤ ਦਾ ਰਾਜਨ ਦੇਵ।

---

2 ਭਾਈ ਨੰਦ ਲਾਲ ਦਾ ਸ਼ਿਅਰ ਹੈ :
ਨਾਬੂਦ ਹੇਚ ਨਿਸ਼ਾਨ ਹਾ ਜ਼ਿ ਆਸਮਾਨੋ ਜ਼ਮੀ
ਕਿ ਸ਼ੌਕਿ ਰੂਏ ਤੂ ਆਵੁਰਦ ਦਰ ਸਜੂਦ ਮਰਾ।।
(ਉਦੋਂ ਜ਼ਮੀਨ ਅਸਮਾਨ ਦਾ ਨਾਮ ਨਿਸ਼ਾਨ ਨਹੀਂ ਸੀ ਜਦੋਂ ਮੈਂ ਤੈਨੂੰ ਮਿਲਿਆ ਅਤੇ ਸਜਦਾ ਕੀਤਾ।) ਅਨੁ.

ਮਜ਼ਾਕ ਕਰਦੇ ਲੋਕ ਹਸਦੇ- ਅਜੀਬ ਹੈਂ ਤੂੰ, ਸਾਰਾ ਦਿਨ ਕੰਮ ਕਰਦੈਂ, ਰਾਤੀਂ ਪੜ੍ਹਨ ਚਲਾ ਜਾਨੈ। ਤੇਰੇ ਨਾਮ ਦੇ ਮਾਇਨੇ ਸਹੀ ਨੇ, ਇਹ ਸਿਧ ਕਰਨ ਲਗਿਐਂ ਕੀ?

ਹੁਣ ਮੈਂ ਇਸ ਦਾ ਜਵਾਬ ਦੇ ਸਕਦਾਂ। ਸਾਰੀ ਉਮਰ ਮੈਂ ਆਪਣੇ ਨਾਮ ਦੇ ਮਾਇਨੇ ਸਹੀ ਸਾਬਤ ਕਰਨ ਵਿਚ ਲਾ ਦਿੱਤੀ। ਪੂਰਨਮਾਸ਼ੀ ਦੇ ਚੰਦਰਮਾ ਤੋਂ ਵਧੀਕ ਸੁਹਣਾ ਹੋਰ ਕੌਣ ਹੋ ਸਕਦੈ? ਸੋ ਉਨ੍ਹੀਂ ਦਿਨੀ ਇਸ ਗਰੀਬ ਵਿਦਿਆਰਥੀ ਨੂੰ ਸਾਰਾ ਸਾਰਾ ਦਿਨ ਕੰਮ ਕਰਨਾ ਪੈਂਦਾ। ਗਰੀਬੀ ਜਾਂ ਅਮੀਰੀ ਕੀ ਕਰੇਗੀ, ਮੈਂ ਹਾਂ ਈ ਸ਼ੈਦਾਈ ਜਦੋਂ।

ਮੰਗ ਮੰਗ ਕੇ ਕਿਤਾਬਾਂ ਪੜ੍ਹਨੀਆਂ ਮੈਨੂੰ ਪਸੰਦ ਨਹੀਂ ਸਨ। ਸੱਚ ਪੁੱਛੋ ਮੈਨੂੰ ਲਾਇਬਰੇਰੀ ਵਿਚੋਂ ਕਿਤਾਬ ਇਸ਼ੂ ਕਰਵਾਉਣ ਤੋਂ ਨਫਰਤ ਹੈ। ਲਾਇਬਰੇਰੀ ਦੀ ਕਿਤਾਬ ਨੂੰ ਕੋਠੇਵਾਲੀ ਔਰਤ ਜਾਣੋ। ਲੋਕ ਇਨ੍ਹਾਂ ਕਿਤਾਬਾਂ ਦੇ ਵਾਕਾਂ ਹੇਠ ਲਕੀਰਾਂ ਲਾ ਦਿੰਦੇ ਨੇ, ਹੋਰ ਨਿਸ਼ਾਨ ਲਾ ਦਿੰਦੇ ਨੇ। ਮੈਨੂੰ ਇਹ ਬੁਰੀਆਂ ਲਗਦੀਆਂ ਨੇ। ਮੈਨੂੰ ਤਾਜ਼ੀ ਕਿਤਾਬ ਚਾਹੀਦੀ ਐ, ਦੁਧ ਚਿਟੀ ਤਾਜ਼ਗੀ ਵਾਲੀ।

*ਟਰਸ਼ਿਅਮ ਓਰਗਾਨਮ* ਮਹਿੰਗੀ ਕਿਤਾਬ ਸੀ। ਭਾਰਤ ਵਿਚ ਉਦੋਂ ਮੇਰੀ ਤਨਖਾਹ 70 ਰੁਪਏ ਮਹੀਨਾ ਸੀ, ਇਤਫਾਕ ਸਮਝੋ, ਕਿਤਾਬ ਦੀ ਕੀਮਤ ਵੀ 70 ਰੁਪਏ ! ਪਰ ਮੈਂ ਖਰੀਦ ਲਈ। ਬੁੱਕਸੈੱਲਰ ਹੈਰਾਨ ਹੋ ਗਿਆ, ਕਹਿੰਦਾ- ਸਾਡਾ ਤਾਂ ਕੋਈ ਅਮੀਰਜ਼ਾਦਾ ਨਾ ਏਨੀ ਮਹਿੰਗੀ ਕਿਤਾਬ ਖਰੀਦੇ। ਇਹ ਕਿਤਾਬ ਵੇਚਣ ਲਈ ਧਰ ਰਖੀ ਐ, ਪੰਜ ਸਾਲ ਹੋ ਗਏ, ਗਾਹਕ ਨਹੀਂ ਆਇਆ। ਲੋਕ ਆਉਂਦੇ ਨੇ, ਦੇਖਦੇ ਨੇ, ਮੁੱਲ ਪੁੱਛਕੇ ਧਰ ਦਿੰਦੇ ਨੇ। ਤੂੰ ਦਿਨੇ ਕੰਮ ਕਰਦੈਂ, ਰਾਤੀਂ ਪੜ੍ਹਦੈਂ, ਯਾਨੀ ਕਿ ਦਿਨ ਰਾਤ ਲੱਗਾ ਰਹਿਨੈ, ਤੂੰ ਕਿਵੇਂ ਖਰੀਦ ਲਈ ਇਹ ?

ਮੈਂ ਕਿਹਾ- ਜਿੰਦਗੀ ਵੱਟੇ ਲੈਣੀ ਪਏ ਇਹ ਕਿਤਾਬ ਮੈਂ ਤਾਂ ਵੀ ਨਾ ਛੱਡਾਂ। ਇਹਦੀ ਪਹਿਲੀ ਲਾਈਨ ਹੀ ਮੇਰੇ ਲਈ ਕਾਫੀ ਐ। ਜੋ ਮਰਜੀ ਕੀਮਤ ਹੋਏ, ਲੈਣੀ ਈ ਲੈਣੀ ਐਂ।

ਇਸ ਕਿਤਾਬ ਦੇ ਮੁਖਬੰਧ ਦਾ ਪਹਿਲਾ ਪੜ੍ਹਿਆ ਵਾਕ ਇਹ ਸੀ- ਇਸ ਤਰ੍ਹਾਂ ਦੇ ਚਿੰਤਨ ਦਾ ਇਹ ਤੀਜਾ ਗ੍ਰੰਥ ਹੈ ਤੇ ਗ੍ਰੰਥਾਂ ਦੀ ਗਿਣਤੀ ਹੈ ਕੁਲ ਤਿੰਨ। ਪਹਿਲਾ ਅਰਸਤੂ ਦਾ ਹੈ, ਦੂਜਾ ਬੇਕਨ ਦਾ ਤੇ ਤੀਜਾ ਇਹ ਮੇਰਾ।

ਉਸਪੈਂਸਕੀ ਦਾ ਇਹ ਵਾਕ ਪੜ੍ਹਕੇ ਮੈਂ ਦੰਗ ਰਹਿ ਗਿਆ - 'ਮੇਰਾ ਇਹ ਗ੍ਰੰਥ ਅਰਸਤੂ ਦੇ ਗ੍ਰੰਥ ਤੋਂ ਪਹਿਲਾਂ ਦਾ ਹੈ।' ਇਸ ਵਾਕ ਨੇ ਮੇਰੇ ਸੀਨੇ ਵਿਚ ਗੋਲੀ ਦਾਗ ਦਿੱਤੀ।

ਬੁੱਕਸੈਲਰ ਦੀ ਹਥੇਲੀ ਤੇ ਮਹੀਨੇ ਦੀ ਤਨਖਾਹ ਰੱਖੀ। ਤੁਸੀਂ ਮੰਨਣਾ ਨੀ, ਇਸ ਸੌਦੇ ਕਾਰਨ ਮੇਰਾ ਪੂਰਾ ਮਹੀਨਾ ਫਾਕਾਕਸ਼ੀ ਵਿਚ ਬੀਤਿਆ। ਇਹੋ ਹੋਣਾ ਸੀ। ਉਹ ਸੁਹਣਾ ਮਹੀਨਾ ਹੁਣ ਕਿਹੜਾ ਮੈਨੂੰ

ਭੁਲਦੈ ? ਨਾ ਖਾਣ ਨੂੰ, ਨਾ ਪਹਿਨਣ ਨੂੰ, ਨਾ ਛੱਤ। ਕਿਰਾਇਆ ਨਾ ਦਿੱਤਾ ਗਿਆ, ਮਾਲਕ ਨੇ ਕੱਢ ਦਿੱਤਾ। ਨੀਲੇ ਆਕਾਸ਼ ਹੇਠ ਮੇਰੇ ਕੋਲ *ਟਰਸ਼ਿਅਮ ਓਰਗਾਨਮ* ਸੀ, ਮੈਂ ਖੁਸ਼ ਸਾਂ। ਸੜਕ ਦੇ ਖੰਭੇ ਹੇਠ ਬੈਠ ਕੇ ਕਿਤਾਬ ਪੜ੍ਹੀ- ਇਹ ਮੇਰਾ ਇਕਬਾਲੀਆ ਬਿਆਨ ਹੈ- ਕਿਤਾਬ ਮੇਰਾ ਜੀਵਨ ਹੋ ਗਈ। ਇਹ ਕਿਤਾਬ ਸੁਹਣੀ ਹੈ, ਬਹੁਤ ਸੁਹਣੀ, ਹੋਰ ਵੀ ਸੁਹਣੀ ਇਸ ਕਰਕੇ ਕਿਉਂਕਿ ਇਸਦੇ ਕਰਤਾ ਨੂੰ ਪਤਾ ਨਹੀਂ ਇਸ ਵਿਚ ਕੀ ਲਿਖਿਆ ਗਿਆ। ਕੁਝ ਦੈਵੀ ਵਾਪਰ ਗਿਆ। ਮੈਂ ਆਪਣੇ ਕੋਲੋਂ ਇਸ ਕ੍ਰਿਸ਼ਮੇ ਦਾ ਕੋਈ ਨਾਮ ਨਹੀਂ ਰੱਖ ਸਕਦਾ, ਸੂਫੀ ਇਸ ਨੂੰ ਖਿਜ਼ਰ ਆਖਦੇ ਹਨ। ਜਿਨ੍ਹਾਂ ਭਟਕੇ ਮੁਸਾਫਰਾਂ ਨੂੰ ਰਸਤਾ ਨਹੀਂ ਲਭਦਾ, ਖੁਆਜਾ ਖਿਜ਼ਰ ਉਨ੍ਹਾਂ ਦੀ ਉਂਗਲ ਫੜਦਾ ਹੈ।

*ਟਰਸ਼ਿਅਮ ਓਰਗਾਨਮ* ਦੂਜੀ ਕਿਤਾਬ ਹੋਈ।

ਤੀਜੀ ਹੈ *ਗੀਤ ਗੋਵਿੰਦ,* ਪ੍ਰਭੂ ਦਾ ਗੀਤ। ਇਸ ਦੇ ਕਰਤਾ ਸ਼ਾਇਰ ਨੂੰ ਭਾਰਤੀਆਂ ਨੇ ਬੜਾ ਬੁਰਾ ਭਲਾ ਕਿਹਾ ਕਿਉਂਕਿ ਪਿਆਰ ਦੀਆਂ ਗੱਲਾਂ ਉਸਨੇ ਵਧੀਕ ਕਰ ਦਿੱਤੀਆਂ। ਭਾਰਤੀ ਪਿਆਰ ਦੇ ਦੁਸ਼ਮਣ ਹਨ ਇਸ ਕਰਕੇ ਇਸ ਸ਼ਾਹਕਾਰ ਨੂੰ ਸਰਾਹਿਆ ਨਹੀਂ ਗਿਆ।

*ਗੀਤ ਗੋਵਿੰਦ* ਗਾਈ ਜਾਣ ਕਿਰਤ ਹੈ। ਇਸ ਬਾਰੇ ਗੱਲ ਕਰਨੀ ਵਾਜਬ ਨਹੀਂ। ਇਹ ਬੰਗਾਲੀ ਸਾਧੂਆਂ ਦਾ ਬਾਊਲ ਗੀਤ ਹੈ, ਬੌਲਿਆਂ, ਕਮਲਿਆਂ, ਪਾਗਲਾਂ ਦਾ ਗੀਤ। ਨੱਚੋ ਤੇ ਗਾਉ ਤਾਂ ਤੁਹਾਨੂੰ ਸਮਝ ਆਏਗਾ ਨਹੀਂ ਤਾ ਨਹੀਂ। ਹੋਰ ਕੋਈ ਉਪਾਅ ਨਹੀਂ।

ਇਸ ਦੇ ਕਰਤਾ ਦਾ ਨਾਮ ਮੈਂ ਨਹੀਂ ਲਿਆ, ਇਹ ਜਰੂਰੀ ਵੀ ਨਹੀਂ, ਐਰਾ ਗੈਰਾ ਕੋਈ ਵੀ ਹੋ ਸਕਦੈ। ਮਤ ਸੋਚਣਾ ਮੈਨੂੰ ਕਰਤਾ ਦਾ ਪਤਾ ਨਹੀਂ। ਇਸ ਕਰਕੇ ਨਾਮ ਨਹੀਂ ਲੈਂਦਾ ਕਿਉਂਕਿ ਉਹ ਬੁੱਧਾਂ ਦੇ ਦੇਸ ਦਾ ਵਾਸੀ ਨਹੀਂ। ਤਾਂ ਵੀ ਉਸਨੇ ਵੱਡਾ ਕੰਮ ਕੀਤਾ।

ਚੌਥੀ ! ਸਬਰ ਰੱਖੋ ਸਬਰ, ਮੈਂ ਦਸ ਤਕ ਗਿਣਾਉਂਣੀਆਂ ਹਨ। ਇਸ ਤੋਂ ਅੱਗੇ ਮੈਨੂੰ ਗਿਣਨਾ ਨੀਂ ਆਉਂਦਾ। ਦਸ ਤਕ ਗਿਣਤੀ ਆਉਂਦੀ ਹੈ। ਕਿਉਂ? ਕਿਉਂਕਿ ਮੇਰੀਆਂ ਉਂਗਲਾਂ ਦਸ ਹਨ। ਗਿਣਤੀ ਮਿਣਤੀ ਦੀ ਇਕਾਈ ਦਸ ਇਸ ਕਰਕੇ ਹੋ ਗਈ ਕਿਉਂਕਿ ਉਂਗਲਾਂ ਨਾਲ ਗਿਣਦੇ ਸਾਂ, ਉਂਗਲਾਂ ਦਸ ਨੇ।

ਚੌਥੀ ਹੈ ਕੁੰਡਕੁੰਡ ਦੀ *ਸਮਯਸਾਰ* । ਇਸ ਦੀ ਮੈਂ ਕਦੀ ਗੱਲ ਨੀਂ ਕੀਤੀ। ਕਈ ਵਾਰ ਜ਼ਿਕਰ ਕਰਨਾ ਚਾਹਿਆ ਪਰ ਖਿਆਲ ਛੱਡ ਦਿੱਤਾ। ਇਹ ਉਹ ਮਹਾਨ ਕਿਤਾਬ ਹੈ ਜਿਹੜੀ ਜੈਨ ਸਾਧੂਆਂ ਨੇ ਤਿਆਰ ਕੀਤੀ। ਇਹ ਗਣਿਤ-ਸ਼ਾਸਤਰੀ ਸ਼ੈਲੀ ਵਿਚ ਹੈ ਜਿਸ ਕਰਕੇ ਇਸ ਬਾਰੇ ਖਾਮੋਸ਼ ਰਿਹਾ। ਮੈਨੂੰ ਕਵਿਤਾ ਚੰਗੀ ਲਗਦੀ ਹੈ, ਇਹ ਕਵਿਤਾ ਵਿਚ ਹੁੰਦੀ ਜ਼ਿਕਰ ਕਰਦਾ। ਮੈਂ ਤਾਂ ਸਿਧ ਪਧਰੇ ਸ਼ਾਇਰਾਂ ਦਾ

ਵੀ ਜ਼ਿਕਰ ਕਰ ਦਿਆ ਕਰਦਾਂ, ਗਿਆਨਵਾਨ ਰੌਸ਼ਨ ਦਿਮਾਗ ਗਣਿਤ-ਸ਼ਾਸਤਰੀਆਂ ਤੇ ਤਰਕਸ਼ਾਸਤ੍ਰੀਆਂ ਬਾਰੇ ਨਹੀਂ। ਗਣਿਤ ਖੁਸ਼ਕ ਹੈ, ਤਰਕ ਮਾਰੂਥਲ ਹੈ।

ਇਥੇ ਮੇਰੇ ਸਨਿਆਸੀਆਂ ਵਿਚ ਫਿਰਦਾ ਹੋਏ ਸ਼ਾਇਦ... ਨਹੀਂ ਬਈ ਨਹੀਂ। ਕੁੰਡਕੁੰਡ ਰੌਸ਼ਨ ਦਿਮਾਗ ਮੁਰਸ਼ਦ ਸੀ, ਦੁਬਾਰਾ ਨੀਂ ਉਹ ਜੰਮ ਸਕਦਾ। ਉਸਦੀ ਕਿਤਾਬ ਸੁਹਣੀ ਹੈ, ਬਸ ਏਨਾ ਕਹਿ ਸਕਦਾਂ ਉਸ ਬਾਰੇ। ਇਸ ਬਾਰੇ ਹੋਰ ਕੁਝ ਨਹੀਂ ਕਹਾਂਗਾ ਕਿਉਂਕਿ ਇਹ ਗਣਿਤ ਸ਼ਾਸਤ੍ਰ ਹੈ... ਤਾਂ ਵੀ, ਗਣਿਤ ਦੀ ਆਪਣੀ ਸੁੰਦਰਤਾ ਹੈ, ਆਪਣਾ ਸੁਰਤਾਲ ਹੈ, ਇਸ ਕਰਕੇ ਇਹਦੀ ਪ੍ਰਸ਼ੰਸਾ ਕਰਦਾਂ। ਇਸ ਦਾ ਆਪਣਾ ਸੱਚ ਹੈ, ਸਹੀ ਸੱਚ, ਸੱਜੇ ਹੱਥ ਵਾਲਾ ਸੱਚ।

*ਸਮਯਸਾਰ* ਮਾਇਨੇ ਤੱਤਸਾਰ। ਕੁਦਰਤਨ ਜੇ ਤੁਹਾਡੇ ਹੱਥ ਇਹ ਕਿਤਾਬ ਲੱਗੇ, ਇਸ ਨੂੰ ਖੱਬੇ ਹੱਥ ਵਿਚ ਨਾ ਫੜਿਓ। ਸੱਜੇ ਹੱਥ ਵਿਚ ਹਰ ਪੱਖੋਂ ਸਹੀ ਕਿਤਾਬ ਹੈ, ਸੱਜੇ ਹੱਥ ਵਾਲੀ ਕਿਤਾਬ। ਹੁਣ ਤਕ ਇਸ ਬਾਰੇ ਇਸੇ ਗਲੋਂ ਖਾਮੋਸ਼ ਰਿਹਾ। ਏਨੀ ਸਹੀ ਕਿਤਾਬ ਹੈ ਕਿ ਮੈਂ ਉਕਤਾ ਜਾਨਾ, ਇਸ ਦਾ ਕਰਤਾ ਕਿਹੋ ਜਿਹੇ ਤਾਕਤਵਰ ਸੌਂਦਰਯ ਦਾ ਮਾਲਕ ਸੀ, ਸੋਚ ਕੇ ਮੇਰੀਆਂ ਅੱਖਾਂ ਡੁਬਡੁਬਾ ਜਾਂਦੀਆਂ ਹਨ। ਮੈਂ ਕੁੰਡਕੁੰਡ ਨੂੰ ਪਿਆਰ ਕਰਦਾਂ ਤੇ ਆਪਣੀ ਪੂਰੀ ਤਾਕਤ ਨਾਲ ਉਸਦੀ ਗਣਿਤਸ਼ਾਸਤ੍ਰੀ ਸ਼ੈਲੀ ਨੂੰ ਨਫਰਤ ਕਰਦਾਂ।

ਗੁਡੀਆ ਤੈਨੂੰ ਥੋੜੀ ਦੇਰ ਹੋਰ ਛੁੱਟੀ ਹੈ ਕਿਉਂਕਿ ਅਜੇ ਚਾਰ ਕਿਤਾਬਾਂ ਦਾ ਜ਼ਿਕਰ ਬਾਕੀ ਹੈ। ਬਾਹਰਜਾਣਾ ਹੋਵੇ ਤਾਂ ਮੇਰੀ ਮਰਜੀ।

ਪੰਜਵੀਂ ਕਿਤਾਬ ਹੈ ਜੇ. ਕ੍ਰਿਸ਼ਨਾਮੂਰਤੀ ਦੀ *ਪਹਿਲੀ ਅਤੇ ਆਖਰੀ ਆਜ਼ਾਦੀ,* ***THE FIRST AND LAST FREEDOM*** ਏਸ ਬੰਦੇ ਨੂੰ ਮੈਂ ਪਿਆਰ ਵੀ ਕਰਦਾਂ ਨਫਰਤ ਵੀ। ਪਿਆਰ ਕਰਦਾਂ ਕਿਉਂਕਿ ਉਹ ਸੱਚ ਬੋਲਦੈ, ਉਸ ਦੀ ਬੌਧਿਕਤਾ ਮੈਨੂੰ ਬੁਰੀ ਲਗਦੀ ਹੈ। ਉਹ ਪੂਰਨ ਦਲੀਲ ਹੈ, ਨਿਰਾ ਤਰਕ। ਕੀ ਪਤਾ ਕੰਬਖਤ ਯੂਨਾਨੀ ਅਰਸਤੂ ਨੇ ਮੁੜ ਅਵਤਾਰ ਧਾਰ ਲਿਆ ਹੋਏ। ਉਸਦਾ ਤਰਕ ਮੈਨੂੰ ਪਸੰਦ ਨਹੀਂ, ਉਸ ਅੰਦਰਲੀ ਮੁਹੱਬਤ ਆਦਰਯੋਗ ... ਉਹਦੀ ਕਿਤਾਬ ਕਮਾਲ।

ਗਿਆਨ ਪ੍ਰਾਪਤੀ ਪਿਛੋਂ ਇਹ ਉਸਦੀ ਪਹਿਲੀ ਕਿਤਾਬ ਹੈ, ਆਖਰੀ ਵੀ। ਹੋਰ ਕਿਤਾਬਾਂ ਛਪੀਆਂ ਪਿਛੋਂ, ਉਹ ਪਹਿਲੀ ਦਾ ਦੁਹਾਰਾਉ ਹਨ। *ਪਹਿਲੀ ਅਤੇ ਆਖਰੀ ਆਜ਼ਾਦੀ* ਤੋਂ ਉਤਮ ਉਸ ਕੋਲ ਕਹਿਣ ਲਈ ਹੋਰ ਕੁਝ ਨਹੀਂ ਸੀ।

ਅਜੀਬ ਪ੍ਰਪੰਚ ਹੈ : ਖਲੀਲ ਜਿਬਰਾਨ ਨੇ ਜਦੋਂ ਆਪਣਾ ਸ਼ਾਹਕਾਰ *ਪੈਗੰਬਰ,* ***THE PROPHET*** ਰਚਿਆ, ਉਦੋਂ ਉਹ ਅਠਾਰਾਂ ਸਾਲ ਦਾ ਸੀ। ਸਾਰੀ ਉਮਰ ਘੁਲਦਾ ਰਿਹਾ ਇਸ ਤੋਂ ਵਧੀਆ ਕੁਝ ਲਿਖ

ਸਕੇ, ਨਹੀਂ ਸਫਲ ਹੋਇਆ। ਉਸਪੈਂਸਕੀ ਭਾਵੇਂ ਗੁਰਜਿਫ ਨੂੰ ਮਿਲਿਆ, ਸਾਲਾਂ ਬੱਧੀ ਉਸ ਨਾਲ ਰਿਹਾ ਪਰ ਟਰਸ਼ਿਅਮ ਓਰਗਾਨਮ ਤੋਂ ਅੱਗੇ ਨਾ ਲੰਘ ਸਕਿਆ। ਇਹੋ ਭਾਣਾ ਕ੍ਰਿਸ਼ਨਾਮੂਰਤੀ ਨਾਲ ਵਾਪਰਿਆ, *ਪਹਿਲੀ ਅਤੇ ਆਖਰੀ ਆਜ਼ਾਦੀ* ਉਸਦੀ ਪਹਿਲੀ ਤੇ ਆਖਰੀ ਕਿਤਾਬ ਹੈ।

ਛੇਵੀਂ ਹੈ *ਹੁਆਂਗ ਪੋ ਦੀ ਕਿਤਾਬ,* ***THE BOOK OF HUANG,*** ਛੋਟੀ ਜਿਹੀ ਕਿਤਾਬ ਹੈ, ਕੋਈ ਖਾਸ ਤਰਤੀਬ ਵਿਚ ਨਹੀਂ ਲਿਖੀ, ਨਿਕੇ ਨਿਕੇ ਟੁਕੜੇ ਹਨ। ਸੱਚ ਕਿਸੇ ਸਿਲਸਿਲੇ, ਕਿਸੇ ਵਿਉਂਤਬੰਦੀ ਵਿਚ ਨੀ ਨਾ ਆਉਂਦਾ, ਤੁਸੀਂ ਸੱਚ ਤੇ ਡਾਕਟਰੇਟ ਨਹੀਂ ਕਰ ਸਕਦੇ। ਡਾਕਟਰੇਟ ਉਸ ਡਿਗਰੀ ਦਾ ਨਾਮ ਹੈ ਜਿਹੜੀ ਮੂਰਖਾਂ ਨੂੰ ਦਿਆ ਕਰਦੇ ਨੇ। ਹੁਆਂਗ ਪੋ ਟੁਕੜੀਆਂ ਵਿਚ ਲਿਖਦੈ। ਸਰਸਰੀ ਨਜ਼ਰ ਮਾਰਿਆਂ ਲਗਦੈ ਇਨ੍ਹਾਂ ਦਾ ਆਪੋ ਵਿਚ ਕੋਈ ਲੈਣ ਦੇਣ ਨਹੀਂ, ਪਰ ਗੱਲ ਹੋਰ ਹੈ। ਮਨਸਾਧ ਕੇ ਦੇਖੋ ਤਾਂ ਇਨ੍ਹਾਂ ਵਿਚਲੇ ਸਬੰਧ ਦਾ ਪਤਾ ਲੱਗੇ। ਅੱਜ ਤਕ ਲਿਖੀਆਂ ਗਈਆਂ ਕਿਤਾਬਾਂ ਵਿਚੋਂ ਇਹ ਸਭ ਤੋਂ ਵੱਡੀ ਸਾਧਨਾ ਉਪਰੰਤ ਰਚੀ ਗਈ ਕਿਤਾਬ ਹੈ।

ਅੰਗਰੇਜ਼ੀ ਵਿਚ ***THE TEACHINGS OF HUANG PO*** ਨਾਮ ਹੇਠ ਛਪੀ ਹੈ।ਸਿਰਲੇਖ ਹੀ ਪਹਿਲਾਂ ਤਾਂ ਗਲਤ ਰੱਖ ਦਿੱਤਾ। ਹੁਆਂਗ ਪੋ ਵਰਗੇ ਬੰਦੇ ਸਿਖਿਆ ਨਹੀਂ ਦਿਆ ਕਰਦੇ। ਇਹਦੇ ਵਿਚ ਕਿਧਰੇ ਕੁਝ ਨਹੀਂ ਸਿਖਾਇਆ ਗਿਆ। ਬੰਦਗੀ ਕਰਨੀ ਪਏਗੀ, ਖਾਮੋਸ਼ ਰਹੋਗੇ ਤਾਂ ਸਮਝ ਪਾਓਗੇ।

ਸੱਤਵੀਂ ਹੈ *ਹੁਈ ਹੀ ਦੀ ਕਿਤਾਬ,* ***THE BOOK OF HUI HI,***ਅੰਗਰੇਜ਼ੀ ਵਿਚ ਫਿਰ ਇਸ ਦਾ ਸਿਰਲੇਖ ਰੱਖ ਦਿੱਤਾ *ਹੁਈ ਹੀ ਦੀਆਂ ਸਿਖਿਆਵਾਂ,* ***THE TEACHINGS OF HUI HI.*** ਵਿਚਾਰੇ ਅੰਗਰੇਜ਼ਾਂ ਦਾ ਖਿਆਲ ਹੈ ਜੀਵਨ ਵਿਚ ਸਿਖਣ ਸਿਖਾਉਣ ਬਿਨਾ ਹੋਰ ਕੁਝ ਨਹੀਂ। ਇਹ ਅੰਗਰੇਜ਼ ਸਾਰੇ ਅਧਿਆਪਕ ਸਨ। ਅੰਗਰੇਜ਼ ਮੇਮਾ ਤੋਂ ਸਾਵਧਾਨ, ਕਿਤੇ ਕਿਸੇ ਅਧਿਆਪਕਾ ਨਾਲ ਫੜੇ ਹੀ ਨਾ ਜਾਇਓ !

ਹੁਈ ਹੀ ਅਤੇ ਹੁਆਂਗ ਪੋ ਦੋਵੇਂ ਪੀਰ ਹਨ, ਸਿਖਾਉਂਦੇ ਨਹੀਂ, ਦਿਖਾਉਂਦੇ ਹਨ। ਇਸੇ ਕਾਰਨ ਮੈਂ ਇਨ੍ਹਾਂ ਦੀਆਂ ਕਿਤਾਬਾਂ ਨੂੰ ਸਿਖਿਆਵਾਂ ਨੀਂ ਕਹਿੰਦਾ, ਇਨ੍ਹਾਂ ਦੇ ਨਾਮ *ਹੁਈ ਹੀ ਦੀ ਕਿਤਾਬ* ਅਤੇ *ਹੁਆਂਗ ਪੋ ਦੀ ਕਿਤਾਬ* ਠੀਕ ਹਨ। ਲਾਇਬਰੇਰੀਆਂ ਵਿਚ ਤੁਹਾਨੂੰ ਗਲਤ ਨਾਵਾਂ ਵਾਲੀਆਂ ਕਿਤਾਬਾਂ ਮਿਲਣਗੀਆਂ।

ਹੁਣ ਗੱਲ ਕਰੀਏ ਅੱਠਵੀਂ ਕਿਤਾਬ ਦੀ, ਅੱਠਵੀਂ ਤੇ ਆਖਰੀ। ਹਾਂ ਕਿਸੇ ਨੂੰ ਕੀ ਭਰੋਸਾ ਕੱਲ੍ਹ ਆਏ ਕਿ ਨਾ। ਹੋਰ ਸ਼ੈਤਾਨ ਵੀ ਮੇਰੇ ਦਰਵਾਜੇ ਤੇ ਦਸਤਕ ਦੇ ਸਕਦੇ ਨੇ। ਧਰਤੀ ਉਪਰ ਜਿਉਂਦੇ ਵਸਦੇ ਕਿਸੇ ਵੀ ਹੋਰ ਬੰਦੇ ਤੋਂ ਮੈਂ ਵਧ ਕਿਤਾਬਾਂ ਪੜ੍ਹੀਆਂ ਹੋਣੀਆਂ। ਸ਼ੇਖੀ ਨੀਂ ਮਾਰਦਾ, ਮੈਂ ਲੱਖ ਕਿਤਾਬਾਂ ਪੜ੍ਹ ਰੱਖੀਆਂ ਨੇ, ਏਦੂੰ ਵੀ ਵਧ ਸ਼ਾਇਦ। ਹਾਂ ਵਧ ਹੋ ਸਕਦੀਆਂ ਨੇ ਘੱਟ ਨਹੀਂ ਕਿਉਂਕਿ ਲੱਖ ਕਿਤਾਬ ਪੜ੍ਹਨ ਪਿਛੋਂ ਮੈਂ ਗਿਣਤੀ ਕਰਨੀ ਛੱਡ ਦਿੱਤੀ ਸੀ। ਕੱਲ੍ਹ ਨੂੰ ਕੀ ਕਹਾਂਗਾ ਪਤਾ ਨਹੀਂ ਅੱਜ ਅੱਠਵੀਂ ਕਿਤਾਬ ਦੀ

ਗੱਲ ਕਰਨੀ ਹੈ। ਮੈਨੂੰ *ਗੀਤ ਗੋਬਿੰਦ* ਦਾ ਪਛਤਾਵਾ ਹੋ ਰਿਹੈ ਕਿ ਮੈਂ ਤੁਹਾਨੂੰ ਉਸ ਦੇ ਕਰਤਾ ਦਾ ਨਾਮ ਨਹੀਂ ਦੱਸਿਆ। ਦਸਾਂਗਾ, ਪਹਿਲਾਂ ਮੈਨੂੰ ਅੱਠਵੀਂ ਕਿਤਾਬ ਦੀ ਗਲ ਕਰਨ ਦਿਉ।

ਜਿਸ ਅਠਵੀਂ ਕਿਤਾਬ ਨੇ ਮੈਨੂੰ ਬੇਹੱਦ ਪ੍ਰਭਾਵਿਤ ਕੀਤਾ, ਉਹ ਅਦਭੁਤ ਹੈ, ਸਹੀ ਕਿਹੈ, ਜੇ ਅਦਭੁਤ ਨਾ ਹੁੰਦੀ ਮੇਰੇ ਤੇ ਅਸਰ ਕਿਉਂ ਕਰਦੀ ? ਅੰਦਾਜ਼ਾ ਲਾਓ ਅੱਠਵੀਂ ਕਿਤਾਬ ਕਿਹੜੀ ਹੈ। ਤੁਹਾਡੇ ਦਿਲ ਤੇ ਸੱਟ ਵਜੇਗੀ ਜਦੋਂ ਉਸਦਾ ਨਾਮ ਲਿਆ। ਸੰਸਕ੍ਰਿਤ, ਚੀਨੀ, ਜਾਪਾਨੀ ਜਾਂ ਅਰਬੀ ਦੀ ਕਿਤਾਬ ਨਹੀਂ ਇਹ। ਤੁਸੀਂ ਇਹਦਾ ਨਾ ਸੁਣਿਆਂ ਹੋਣਾ, ਕੀ ਪਤਾ ਤੁਹਾਡੇ ਘਰ ਪਈ ਹੋਵੇ। ਪੁਰਾਣੀ ਇੰਜੀਲ ਵਿਚ ਇਹ ਸੁਲੇਮਾਨ ਦਾ ਗੀਤ ਹੈ ***SONG OF SOLOMON.*** ਦਿਲੋਜਾਨ ਨਾਲ ਇਸ ਕਿਤਾਬ ਨੂੰ ਪਿਆਰ ਕਰਦਾਂ। ਸੁਲੇਮਾਨ ਦੇ ਗੀਤ ਤੋਂ ਇਲਾਵਾ ਯਹੂਦੀਆਂ ਦਾ ਹੋਰ ਕੁਝ ਮੈਨੂੰ ਭੋਰਾ ਚੰਗਾ ਨੀਂ ਲਗਦਾ।

ਅਖੌਤੀ ਮਨੋਵਿਗਿਆਨੀਆਂ, ਖਾਸ ਕਰਕੇ ਫਰਾਇਡਵਾਦੀਆਂ ਨੇ ਸੁਲੇਮਾਨ ਦਾ ਗੀਤ ਸਮਝਿਆ ਹੀ ਨਹੀਂ। ਇਨ੍ਹਾਂ ਲੋਕਾਂ ਨੂੰ ਇਸੇ ਕਰਕੇ ਮੈਂ ਫਰਾਡਵਾਦੀ ਕਿਹਾ ਕਰਦਾਂ। ਸੁਲੇਮਾਨ ਦੇ ਗੀਤ ਦੀ ਵਿਆਖਿਆ ਬੜੀ ਭੈੜੀ ਕਰਦੇ ਹਨ, ਇਸ ਨੂੰ ਕਾਮ ਦਾ ਗੀਤ ਬਣਾ ਦਿੱਤਾ। ਕਾਮ ਦਾ ਗੀਤ ਨਹੀਂ ਇਹ। ਮੈਂ ਮੰਨਦਾ ਹਾਂ ਇਸ ਵਿਚ ਵਾਸਨਾ ਹੈ ਪਰ ਕਾਮੁਕ ਨਹੀਂ। ਜੀਵੰਤ ਹੈ ਇਹ, ਇਸ ਕਰਕੇ ਵਾਸਨਾ ਦਿਸਦੀ ਹੈ, ਰਸ ਭਰਪੂਰ ਹੋਣ ਕਰਕੇ ਵਾਸਨਾ ਹੈ, ਕਾਮ ਨਹੀਂ। ਕਾਮ ਇਸ ਦਾ ਅੰਸ਼ ਹੋ ਸਕਦੈ ਪਰ ਮਨੁਖਤਾ ਨੂੰ ਗੁਮਰਾਹ ਕਿਉਂ ਕਰਦੇ ਹੋ ? ਯਹੂਦੀ ਵੀ ਇਸ ਤੋਂ ਭੈਭੀਤ ਹੋ ਗਏ ! ਕਹਿਣ ਲਗੇ ਪੁਰਾਣੀ ਇੰਜੀਲ ਵਿਚ ਕਿਸੇ ਨੇ ਰਲਾ ਪਾ ਦਿੱਤਾ ਹੋਣੈ। ਸੱਚ ਮੰਨੋ, ਇਕੋ, ਸੁਲੇਮਾਨ ਦਾ ਇਕੋ ਗੀਤ ਸੰਭਾਲਣ ਵਾਲਾ ਹੈ ਬਾਕੀ ਸਭ ਕੁਝ ਨੂੰ ਬੇਸ਼ਕ ਅੱਗ ਲਾ ਦਿਉ।

ਮੁੱਕ ਗਿਆ ਮੇਰੀ ਪੀਰੀਅਡ? ਬੇੜਾ ਗਰਕ। ਤੁਸੀਂ ਕਿਹੈ – ਹਾਂ, ਮੈਂ ਕੀ ਕਰ ਸਕਦਾਂ ਹੁਣ? ਇਹੋ ਸੌਂਦਰਯ ਹੈ। ਤੁਹਾਡਾ ਸ਼ੁਕਰਾਨਾ।

ਓਮ ਮਣੀ ਪਦਮੇ ਹੁਮ

**Om Mani Padme Hum**

ਇਸ ਖੂਬਸੂਰਤ ਥਾਂ ਤੇ ਰੁਕਣਾ ਕਿੰਨਾ ਮੰਗਲਮਈ ਹੈ। ਨਹੀਂ, ਨਹੀਂ, ਨਹੀਂ। ਭਾਰਤੀਆਂ ਨੂੰ ਜਦੋਂ ਗਿਆਨ ਪ੍ਰਾਪਤ ਹੋ ਜਾਏ ਉਹ ਉਦੋਂ ਨਹੀਂ, ਨਹੀਂ ਕਿਹਾ ਕਰਦੇ ਹਨ। ਉਦੋਂ ਉਹ ਦੁਬਾਰਾ ਜਨਮ ਲੈਣਾ ਨਹੀਂ ਚਾਹੁੰਦੇ। ਆਖਦੇ ਹਨ– ਨਹੀਂ, ਨਹੀਂ, ਨਹੀਂ। ਸੁੰਦਰਤਮ ਅਨੁਭਵ ਤੋਂ ਬਾਅਦ ਸਫਰ ਜਾਰੀ ਰੱਖਣ ਦੀ ਕੀ ਤੁਕ?

## ਅਧਿਆਇ ਚੌਥਾ

ਠੀਕ ਐ। ਨੋਟਸ ਲੈਣ ਵਾਸਤੇ ਤਿਆਰ ਹੋ ਜਾਓ।

ਦੇਵਗੀਤ ਵਰਗੇ ਬੰਦੇ ਨਾ ਹੋਣ ਤਾਂ ਜਹਾਨ ਦਾ ਕਿੰਨਾ ਨੁਕਸਾਨ ਹੋਵੇ। ਸੁਕਰਾਤ ਬਾਰੇ ਅਸੀਂ ਕੱਖ ਨਾ ਜਾਣਦੇ ਜੇ ਪਲੈਟੋ ਨੇ ਉਸਦੇ ਸੰਵਾਦ ਨਾ ਸੰਭਾਲੇ ਹੁੰਦੇ। ਬੁੱਧ, ਬੋਧੀਧਰਮ ਅਤੇ ਈਸਾ ਦੇ ਨੋਟਸ ਵੀ ਉਨ੍ਹਾਂ ਦੇ ਚੇਲਿਆਂ ਨੇ ਸੰਭਾਲ ਲਏ ਸਨ। ਕਹਿੰਦੇ ਨੇ ਮਹਾਂਵੀਰ ਨੇ ਤਾਂ ਕਦੀ ਇਕ ਸ਼ਬਦ ਨੀਂ ਬੋਲਿਆ। ਮੈਂ ਜਾਣਦਾਂ ਇਹ ਕੁਝ ਕਹਿਣ ਦਾ ਕੀ ਮਤਲਬ ਐ। ਗੱਲ ਇਹ ਨਹੀਂ ਕਿ ਉਸਨੇ ਕਦੀ ਕੁੱਝ ਕਿਹਾ ਨਹੀਂ, ਮਤਲਬ ਇਹ ਕਿ ਸਿਧੀ ਤਰ੍ਹਾਂ ਉਸ ਨੇ ਚੇਤੰਨ ਹੋਕੇ ਕੁਝ ਲਿਖਵਾਇਆ ਨਹੀਂ। ਚੇਲਿਆਂ ਨੇ ਜੋ ਲਿਖਣਾ ਹੁੰਦਾ ਲਿਖ ਲੈਂਦੇ।

ਇਕ ਵੀ ਹਵਾਲਾ ਅਜਿਹਾ ਨਹੀਂ ਮਿਲਦਾ ਕਿ ਗਿਆਨੀ ਪੁਰਖ ਨੇ ਆਪ ਕੁਝ ਲਿਖਿਆ ਹੋਵੇ। ਤੁਸੀਂ ਮੇਰੇ ਬਾਰੇ ਜਾਣਦੇ ਹੋ ਕਿ ਮੈਂ ਗਿਆਨ ਪ੍ਰਾਪਤੀ ਨੂੰ ਆਖਰੀ ਮੰਜ਼ਿਲ ਨਹੀਂ ਮੰਨਦਾ। ਇਸ ਤੋਂ ਉਚੇਰੀ ਇਕ ਹੋਰ ਅਵਸਥਾ ਹੈ ਜਿਥੇ ਨਾ ਗਿਆਨ ਹੈ ਨਾ ਅਗਿਆਨ। ਇਥੇ ਇਕ ਸੰਜੋਗ ਅਜਿਹਾ ਹੁੰਦਾ ਹੈ ਜਿਥੇ ਮੁਰਸ਼ਦ ਅਤੇ ਮੁਰੀਦ ਇਕ ਹੋ ਜਾਂਦੇ ਹਨ। ਮੁਰੀਦ, ਮੁਰਸ਼ਦ ਦਾ ਹੱਥ ਬਣ ਕੇ ਲਿਖਣ ਲਗ ਜਾਂਦਾ ਹੈ।

ਲਉ ਲਿਖਣ ਵਾਸਤੇ ਹੋ ਜਾਉ ਤਿਆਰ। ਬੀਤੇ ਦਿਨ ਦੱਸਿਆ ਸੀ ਇਕ ਸ਼ਾਇਰ ਗਾਇਕ, ਗੀਤ ਗੋਵਿੰਦ ਦੇ ਕਰਤਾ ਦਾ ਨਾਮ ਲੈਣਾ ਰਹਿ ਗਿਆ ਸੀ। ਕਿਵੇਂ ਨਾ ਕਿਵੇਂ ਮੈਂ ਉਸ ਨੂੰ ਨਜ਼ਰੰਦਾਜ਼ ਕਰ ਦਿੱਤਾ ਸੀ। ਲਗਦਾ ਇਉਂ ਸੀ ਜਿਵੇਂ ਉਸ ਦਾ ਨਾਮ ਭੁੱਲ ਗਿਆ ਹੋਵਾਂ। ਸਾਰਾ ਦਿਨ ਮੈਂ ਜੈਦੇਵ ਬਾਰੇ ਸੋਚਦਾ ਰਿਹਾ। ਇਹ ਹੈ ਨਾਮ ਉਸ ਸ਼ਾਇਰ ਗਾਇਕ *ਗੀਤ ਗੋਵਿੰਦ* ਦੇ ਕਰਤਾ ਦਾ।

ਉਸਦਾ ਨਾਮ ਲੈਣ ਤੋਂ ਕਿਉਂ ਇਨਕਾਰੀ ਹੋ ਗਿਆ ਸਾਂ ਮੈਂ? ਉਹਦੇ ਭਲੇ ਲਈ। ਗਿਆਨੀ ਤਾਂ ਕੀ ਹੋਣਾ, ਗਿਆਨ ਦੇ ਨੇੜੇ ਤੇੜੇ ਵੀ ਨਹੀਂ ਗਿਆ ਉਹ। *ਮੀਰਦਾਦ ਦੀ ਕਿਤਾਬ* ਦੇ ਕਰਤਾ ਮਿਖਾਈਲ ਨਈਮੀ ਦਾ ਮੈਂ ਜ਼ਿਕਰ ਕੀਤਾ, ਖਲੀਲ ਜਿਬਰਾਨ, ਨੀਤਸ਼ੇ, ਦੋਸਤੋਵਸਕੀ, ਵਾਲਟ ਵਿਟਮੈਨ, ਕਿੰਨੇ ਨਾਮ ਲਏ। ਇਹ ਲੋਕ ਗਿਆਨੀ ਨਹੀਂ ਸਨ, ਗਿਆਨ ਦੇ ਲਾਗੇ ਚਾਗੇ ਸਨ, ਬਸ ਇਕ ਧਕੇ ਦੀ ਮਾਰ ਹੋਰ। ਇਹ ਮੰਦਰ ਦੇ ਦਰਵਾਜੇ ਲਾਗੇ ਖਲੋਤੇ ਹਨ, ਦਸਤਕ ਦੇਣੋ ਡਰਦੇ ਹਨ। ਦਰਵਾਜੇ ਨੂੰ ਜੰਦਰਾ ਨਹੀਂ ਵੱਜਾ। ਧੱਕਾ ਦਿਉ, ਖੁਲ੍ਹ ਜਾਏਗਾ। ਖੁੱਲ੍ਹੈ ਇਹ ਤਾਂ, ਜਰਾ ਧੱਕੋ। ਜਿੰਨਾ ਕੁ ਧੱਕਾ ਦਰਵਾਜੇ ਨੂੰ ਉਨਾ ਕੁ ਇਨ੍ਹਾਂ ਨੂੰ, ਜਿਨ੍ਹਾਂ ਦੇ ਨਾਮ ਲਏ ਹਨ।

ਪਰ ਜੈਦੇਵ, ਜੈਦੇਵ ਤਾਂ ਮੰਦਰ ਦੇ ਨੇੜੇ ਵੀ ਨਹੀਂ। ਫਿਰ *ਗੀਤ ਗੋਵਿੰਦ* ਉਸ ਰਾਹੀਂ ਕਿਵੇਂ ਉਤਰ ਆਇਆ? ਚਮਤਕਾਰ ਹੋ ਗਿਆ। ਰੱਬ ਦਾ ਭੇਤ ਕੌਣ ਪਾਏ ? ਹਾਂ ਯਾਦ ਰੱਖਣਾ ਰੱਬ ਕਿਤੇ ਨਹੀਂ, ਰੱਬ ਦਾ ਅਹਿਸਾਸ ਮੌਜੂਦ ਹੈ। ਹੋਂਦ ਅਤੇ ਹਸਤੀ ਦੇ ਰਹੱਸ ਅਤੇ ਸਰਬੱਗਤਾ ਕੋਈ ਨੀਂ ਜਾਣਦਾ। ਮਾਰੂਥਲਾਂ ਤੇ ਬਾਰਸ਼ਾਂ ਹੋ ਜਾਂਦੀਆਂ ਹਨ ਤੇ ਉਪਜਾਊ ਖੇਤ ਸੁਕੇ ਰਹਿ ਜਾਂਦੇ ਨੇ।

ਬੰਜਰ ਖੇਤ ਦਾ ਨਾਮ ਜੈਦੇਵ ਹੈ। ਰੱਬ ਦਾ ਗੀਤ, ਬੇਅੰਤ ਖੂਬਸੂਰਤ ਸ਼ਾਇਰੀ ਉਸ ਉਪਰ ਬਰਸ ਪਈ। ਉਸ ਨੇ ਇਸ ਨੂੰ ਲਿਖਿਆ, ਸੁਰਬੱਧ ਕੀਤਾ, ਗਾਇਆ ਪਰ ਉਸ ਨੂੰ ਕੋਈ ਪਤਾ ਨਹੀਂ ਸੀ ਉਹ ਕੀ ਕਰੀ ਗਿਆ। ਮੈਂ ਉਸ ਨੂੰ ਮੰਦਰ ਦੇ ਤਾਂ ਨਜ਼ਦੀਕ ਦੇਖਿਆ ਨਹੀਂ, ਇਸ ਕਰਕੇ ਨਾਮ ਨਹੀਂ ਲਿਆ। ਮੇਰੀ ਗੱਲ ਸੁਣਕੇ ਉਸ ਅੰਦਰ ਹੰਕਾਰ ਵੀ ਆ ਸਕਦੈ। ਮੈਂ ਕਿਹਾ ਸੀ ਉਸ ਦਾ ਨਾਮ ਨਹੀਂ ਲਿਆ, ਉਸਦੇ ਭਲੇ ਲਈ। ਪਰ ਜੋ ਉਹ ਸੀ, ਉਸ ਵਿਚ ਉਸ ਵਿਚਾਰੇ ਦਾ ਕੀ ਕਸੂਰ ? ਜੋ ਉਹ ਹੈ ਸੋ ਹੈ ਪਰ ਉਸ ਤੋਂ ਇਕ ਸੁਹਣੇ ਬੱਚੇ ਦਾ ਜਨਮ ਹੋ ਗਿਆ। ਜਦੋਂ ਮੈਂ ਬੱਚੇ ਦਾ ਨਾਮ ਲੈ ਦਿੱਤਾ ਤਾਂ ਉਸਦੇ ਪਿਤਾ ਦਾ ਨਾਮ ਤਾਂ ਲੈਣਾ ਪਏਗਾ ਹੀ ਨਾ, ਨਹੀਂ ਤਾਂ ਲੋਕ ਸੋਚਣਗੇ ਬੱਚਾ ਹਰਾਮੀ ਹੈ। ਪਿਉ ਹਰਾਮੀ ਹੋਵੇ ਤਾਂ ਹੋਵੇ ਬੱਚਾ ਹਰਾਮੀ ਨੀ ਹੋਇਆ ਕਰਦਾ।

ਜੈਦੇਵ ਦਾ ਕੰਮ ਨਬੇੜ ਕੇ ਮੈਨੂੰ ਸੁਖ ਦਾ ਸਾਹ ਆਇਐ। ਪਰ ਦਰਵਾਜ਼ੇ ਉਪਰ ਕਤਾਰ ਬੰਨ੍ਹੀ ਖੜੇ ਹਨ ਹੋਰ ਲੋਕ। ਮੈਂ ਕਿਸ ਗੋਰਖਧੰਦੇ ਵਿਚ ਫਸ ਗਿਆਂ ਤੁਹਾਨੂੰ ਨੀ ਪਤਾ। ਇਸ ਬਾਰੇ ਮੈਂ ਕਿਹੜਾ ਸੋਚਿਆ ਸੀ ? ਮੈਂ ਚਿੰਤਕ ਨਹੀਂ ਜੋ ਛਾਲ ਮਾਰਨ ਤੋਂ ਪਹਿਲਾਂ ਸੋਚਾਂ। ਮੈਂ ਤਾਂ ਛਾਲ ਮਾਰਨ ਤੋਂ ਬਾਦ ਸੋਚਿਆ ਕਰਦਾਂ। ਮੈਂ ਤਾਂ ਐਵੇਂ ਜਾਂਦੇ ਜਾਂਦੇ ਦਸ ਕਿਤਾਬਾਂ ਦੇ ਨਾਮ ਲੈ ਬੈਠਾ। ਮੈਨੂੰ ਕੀ ਪਤਾ ਸੀ ਇਥੇ ਭੀੜਾਂ ਜੁੜ ਜਾਣਗੀਆਂ। ਲਉ ਫੇਰ ਦਸ ਹੋਰ।

ਪਹਿਲੀ ਕਿਤਾਬ *ਹੇਰਾਕਲਾਈਟਸ ਦੀਆਂ ਟੁਕੜੀਆਂ,* ***THE FRAGMENTS OF HERACLITUS.*** ਪਿਆਰ ਕਰਦਾਂ ਮੈਂ ਇਸ ਆਦਮੀ ਨੂੰ। ਇਹ ਗੱਲ ਵੀ ਸਾਫ ਕਰ ਦਿਆਂ ਕਿ ਪਿਆਰ ਤਾਂ ਮੈਂ ਸਾਰਿਆਂ ਨੂੰ ਈ ਕਰਦਾਂ, ਪਸੰਦ ਕਿਸੇ ਕਿਸੇ ਨੂੰ। ਕੁਝ ਪਸੰਦ ਕਰਦਾਂ ਕੁਝ ਨੂੰ ਨਾਪਸੰਦ ਪਰ ਪਿਆਰ ਸਭ ਨੂੰ। ਇਸ ਗੱਲ ਤੇ ਸ਼ੱਕ ਨਾ ਕਰਿਉ। ਜਿੰਨਾ ਪ੍ਰੇਮ ਜੈਦੇਵ ਨੂੰ ਉਨਾ ਹੇਰਾਕਲਾਈਟਸ ਨੂੰ, ਪਰ ਹੇਰਾਕਲਾਈਟਸ ਨੂੰ ਮੈਂ ਪਸੰਦ ਵੀ ਕਰਦਾਂ।

ਇਹੋ ਜਿਹੇ ਥੋੜੇ ਕੁ ਹਨ ਜਿਹੜੇ ਹੇਰਾਕਲਾਈਟਸ ਦੀ ਸ਼੍ਰੇਣੀ ਵਿਚ ਆਉਂਦੇ ਹਨ। ਇਹ ਕਥਨ ਵੀ ਸਹੀ ਨਹੀਂ ਹੈ ਮੇਰਾ। ਹੁਣ ਮੈਂ ਉਹ ਗਲ ਕਰਾਂਗਾ ਜਿਹੜੀ ਹਮੇਸ਼ਾ ਕਰਨੀ ਚਾਹੀ। ਉਸ ਵਰਗਾ ਕੋਈ ਨਹੀਂ ਹੋਰ। ਫੇਰ ਸੁਣੋ, ਉਸ ਦੀ ਸ਼੍ਰੇਣੀ ਵਿਚ ਕੋਈ ਨਹੀਂ। ਉਹ ਇੱਕਲਾ ਹੈ, ਖਤਰਨਾਕ ਹੱਦ ਤਕ ਜਾਗ੍ਰਿਤ, ਏਨਾ ਨਿਡਰ ਕਿ ਜੋ ਕਹਿ ਰਿਹੈ ਉਸ ਦੇ ਨਤੀਜਿਆਂ ਤੋਂ ਬੇਖੌਫ।

ਉਹ ਟੁਕੜੀਆਂ ਵਿਚ ਕਥਨ ਕਰਦੈ, ਮੇਰੇ ਚੇਲੇ ਦੇਵਗੀਤ ਵਾਂਗ ਲੋਕ ਲਿਖੀ ਜਾਂਦੇ ਨੇ। ਆਪ ਨੀ ਲਿਖਿਆ ਕੁਝ। ਕੋਈ ਗੱਲ ਹੋਏਗੀ ਜਿਸ ਸਦਕਾ ਇਨ੍ਹਾਂ ਵਡੇਰਿਆਂ ਨੇ ਕੁਝ ਲਿਖਿਆ ਨਹੀਂ। ਖੈਰ, ਇਸ ਬਾਰੇ ਫੇਰ ਗੱਲ ਕਰਾਂਗੇ। ਉਹ ਕਹਿੰਦਾ ਹੈ- ਤੁਸੀਂ ਇਕ ਦਰਿਆ ਨੂੰ ਦੋ ਵਾਰ ਪਾਰ ਨਹੀਂ ਕਰ ਸਕਦੇ। ਫਿਰ ਥੋੜੀ ਦੇਰ ਬਾਦ ਕਹਿੰਦੈ- ਇਕ ਦਰਿਆ ਨੂੰ ਇਕ ਵਾਰ ਵੀ ਪਾਰ ਨਹੀਂ ਕੀਤਾ ਜਾ ਸਕਦਾ। ਕਿਆ ਬਾਤ ਹੈ ! ਸੁਹਣੀ ਅਤੇ ਖਰੀ ਗੱਲ।

ਹਰ ਵਸਤੂ ਬਦਲ ਰਹੀ ਹੈ, ਏਨੀ ਤੇਜ਼ੀ ਨਾਲ ਬਦਲ ਰਹੀ ਹੈ ਕਿ ਦਰਿਆ ਨੂੰ ਦੂਜੀ ਵਾਰ ਪਾਰ ਨਹੀਂ ਕਰ ਸਕਦੇ। ਦੂਜੀ ਵਾਰ ਦੀ ਗੱਲ ਛੱਡੋ, ਇਕ ਵਾਰ ਵੀ ਪਾਰ ਨਹੀਂ ਕਰ ਸਕਦੇ। ਹਰ ਛਿਣ ਦਰਿਆ ਬਦਲ ਰਿਹਾ ਹੈ, ਬੰਦਾ ਬਦਲ ਰਿਹਾ ਹੈ। ਦਰਿਆ ਵਗ ਰਿਹੈ, ਜਾ ਰਿਹੈ, ਸਮੁੰਦਰ ਵਲ ਵਧ ਰਿਹੈ, ਅਨੰਤ ਵਲ, ਲੋਪ ਹੋਣ ਵਾਸਤੇ, ਹਮੇਸ਼ਾ ਲਈ।

ਅੱਜ ਦੀ ਸ਼ਾਮ ਮੇਰੀ ਲਿਸਟ ਵਿਚ ਪਹਿਲਾ ਨਾਮ ਹੈ– ਹੇਰਾਕਲਾਈਟਸ।

ਦੂਜੀ ਪਾਇਥਾਗੋਰਸ ਦੀ *ਸੁਨਹਿਰੇ ਛੰਦ,* ***THE GOLDEN VERSES.*** ਉਹਨੂੰ ਪੂਰੀ ਤਰ੍ਹਾਂ ਗਲਤ ਤਰੀਕੇ ਨਾਲ ਜਾਣਿਆ ਗਿਆ। ਜੇ ਤੁਸੀਂ ਸਮਝਦਾਰ ਹੋਵੋ ਤਾਂ ਗਲਤੀ ਖਾਓਗੇ ਹੀ ਖਾਓਗੇ। ਸਮਝਣਾ ਬੜੀ ਖਤਰਨਾਕ ਚੀਜ਼ ਹੈ, ਪੂਰੀ ਬੇਸਮਝੀ। ਪਾਇਥਾਗੋਰਸ ਨੂੰ ਉਸ ਦੇ ਚੇਲੇ ਸਮਝ ਨਹੀਂ ਸਕੇ, ਉਹ ਵੀ ਨੀਂ ਜਿਨ੍ਹਾਂ ਨੇ *ਸੁਨਹਿਰੇ ਛੰਦ* ਲਿਖੀ। ਮਕਾਨਕੀ ਢੰਗ ਨਾਲ ਲਿਖ ਦਿੱਤੀ ਕਿਉਂਕਿ ਇਕ ਚੇਲਾ ਵੀ ਉਨ੍ਹਾਂ ਬੁਲੰਦੀਆਂ ਨੂੰ ਨਾ ਛੂਹ ਸਕਿਆ ਜਿਥੇ ਪਇਥਾਗੋਰਸ ਪੁੱਜਾ, ਇਕ ਵੀ ਗਿਆਨਵਾਨ ਨਹੀਂ। ਯੂਨਾਨੀਆਂ ਨੇ ਉਹ ਪੂਰੀ ਤਰ੍ਹਾਂ ਨਜ਼ਰੰਦਾਜ ਕਰ ਦਿੱਤਾ। ਹੇਰਾਕਲਾਈਟਸ, ਸੁਕਰਾਤ, ਪਾਇਥਾਗੋਰਸ, ਪਲਾਟੀਨਸ, ਸਾਰੇ ਸ੍ਰੇਸ਼ਟ ਮਨੁੱਖਾਂ ਨੂੰ ਭੁਲ ਗਏ ਯੂਨਾਨੀਆਂ ਨੇ ਚਾਹਿਆ ਤਾਂ ਸੁਕਰਾਤ ਨੂੰ ਭੁਲਾਣਾ ਵੀ ਸੀ। ਉਹ ਏਨਾ ਵੱਡਾ ਸੀ ਕਿ ਯੂਨਾਨੀਆ ਦੇ ਵਸ ਵਿਚ ਨਾ ਰਿਹਾ। ਇਸ ਕਰਕੇ ਜ਼ਹਿਰ ਦੇਕੇ ਮਾਰਨਾ ਪਿਆ। ਇਸ ਨੂੰ ਮਹਿਜ਼ ਨਜ਼ਰੰਦਾਜ ਕਰਨਾ ਕਾਫੀ ਨਹੀਂ, ਮਾਰਨਾ ਜਰੂਰੀ ਸੀ।

ਪਾਇਥਾਗੋਰਸ ਨੂੰ ਪੂਰੀ ਤਰ੍ਹਾ ਨਜ਼ਰੰਦਾਜ ਕਰਨ ਵਿਚ ਕਾਮਯਾਬ ਹੋ ਗਏ। ਉਸ ਕੋਲ ਵੀ ਉਹੀ ਚਾਬੀ ਸੀ ਜਿਹੜੀ ਬੁੱਧ ਕੋਲ, ਈਸਾ ਕੋਲ ਸੀ। ਇਕ ਗੱਲ ਹੋਰ। ਈਸਾ, ਬੁੱਧ ਜਾਂ ਲਾਉ ਜ਼ੂ ਨੂੰ ਇਹ ਚਾਬੀ ਲੱਭਣ ਵਿਚ ਏਨੀ ਖਪਾਈ ਨੀ ਕਰਨੀ ਪਈ ਜਿੰਨੀ ਪਾਇਥਾਗੋਰਸ ਨੂੰ। ਉਸ ਨੇ ਪੂਰਾ ਤਾਣ ਲਾਇਆ। ਨਿੱਗਰ ਬੰਦਾ, ਲੋਹੇ ਦੀ ਲੱਠ। ਉਸ ਨੇ ਹਰ ਜੋਖਮ ਉਠਾਇਆ। ਉਹ ਉਨ੍ਹੀ ਦਿਨੀ ਸਾਰੇ ਉਸ ਸੰਸਾਰ ਵਿਚ ਘੁੰਮਿਆ ਜਿਥੇ ਜਿਥੇ ਤੱਕ ਜਾਇਆ ਜਾ ਸਕਦਾ ਸੀ, ਹਰ ਤਰ੍ਹਾਂ ਦੇ ਉਸਤਾਦਾਂ ਪਾਸੋਂ ਪੜ੍ਹਿਆ, ਹਰੇਕ ਟਕਸਾਲ ਦੀਆਂ ਸ਼ਰਤਾਂ ਮੰਨ ਕੇ ਰਹੱਸਾਂ ਤੱਕ ਪੁਜਿਆ। ਆਪਣੇ ਆਪ ਵਿਚ ਉਹ ਲਾਮਿਸਾਲ ਹੈ।

ਤੀਜੀ ਕਿਤਾਬ ਸਾਰ੍ਹਾ ਦੀ ਹੈ। ਬਹੁਤੇ ਨਹੀਂ ਜਾਣਦੇ, ਉਹਦੇ ਦੇਸਵਾਸੀ ਵੀ ਨੀ ਬਹੁਤਾ ਕੁਝ ਜਾਣਦੇ। ਉਸ ਦਾ ਨਾਮ ਹੈ ਸਾਰ੍ਹਾ ਤੇ ਕਿਤਾਬ ਦਾ ਨਾਮ *ਸਾਰ੍ਹਾ ਦਾ ਗੀਤ,* ***THE SONG OF SARAH*** ਇਹ ਉਸਦਾ ਤਿਬਤੀ ਸਿਰਲੇਖ ਹੈ। ਕਿਸ ਨੇ ਲਿਖੀ ਕੋਈ ਨੀ ਜਾਣਦਾ। ਜਿਸ ਗੱਲ ਦਾ ਪੱਕਾ ਪਤੈ ਉਹ ਇਹ ਕਿ ਸਾਰ੍ਹਾ ਨੇ ਨਹੀਂ ਲਿਖੀ, ਉਹ ਤਾਂ ਬਸ ਇਸ ਨੂੰ ਗਾਉਂਦਾ ਹੁੰਦਾ। ਇਸ ਕਿਤਾਬ ਵਿਚਲੀ ਮਹਿਕ ਦਸ ਦਿੰਦੀ ਹੈ ਪਹੁੰਚਿਆ ਹੋਇਆ ਬੰਦਾ ਸੀ। ਗੀਤ ਸ਼ਾਇਰ ਦੀਆਂ ਘੜੀਆਂ ਹੋਈਆਂ ਤੁਕਾਂ ਨਹੀਂ। ਦੈਵੀ ਅਨੁਭਵ ਦੇ ਵਾਕ ਹਨ। ਥੋੜੇ ਕੁ ਗੀਤ ਹਨ ਪਰ ਏਨੇ ਡਲ੍ਹਕਦੇ ਕਿ ਤਾਰੇ ਸ਼ਰਮਾ ਜਾਣ।

*ਸਾਰ੍ਹਾ ਦਾ ਗੀਤ* ਅਨੁਵਾਦ ਨਹੀਂ ਹੋਇਆ। ਤਿਬਤੀ ਲਾਮੇ ਤੋਂ ਸੁਣਿਆਂ। ਮੇਰਾ ਜੀ ਕਰਦਾ ਸੀ ਬਾਰ ਬਾਰ ਸੁਣੀ ਜਾਵਾਂ, ਬਾਰੰਬਾਰ। ਪਰ ਇਸ ਲਾਮੇ ਵਿਚੋਂ ਏਨੀ ਬਦਬੂ ਆਉਂਦੀ ਸੀ ਕਿ ਮੈਨੂੰ ਕਹਿਣਾ ਪਿਆ– ਸ਼ੁਕਰਾਨਾ। ਲਾਮੇ ਨ੍ਹਾਉਂਦੇ ਨਹੀਂ ਨਾ। ਇਸ ਕਰਕੇ ਬਦਬੂ ਮਾਰਦੇ ਹਨ। ਮੈਨੂੰ ਖੁਸ਼ਬੂਆਂ ਤੋਂ ਵੀ ਐਲਰਜੀ ਹੈ। ਸਾਰਾ ਗੀਤ ਸੁਣ ਲਿਆ ਇਹੀ ਬੜੈ। ਮੈਂ ਤਾਂ ਡਰ ਗਿਆ ਸੀ ਕਿਤੇ ਦਮੇ ਦਾ ਦੌਰਾ ਨਾ ਪੈ ਜਾਏ।

ਸਾਰ੍ਹਾ ਬਾਰੇ ਕਾਫੀ ਗੱਲ ਹੋ ਗਈ। ਤਾਂਤ੍ਰਿਕ ਸਕੂਲ ਦਾ ਮੂਲ ਸਰੋਤ ਉਹੋ ਹੈ।

ਚੌਥੀ ਕਿਤਾਬ ਤਿਲੋਪਾ ਦੀ। ਉਸ ਦੇ ਚੇਲਿਆਂ ਨੇ ਉਸ ਦੇ ਗੀਤ ਦੀਆਂ ਕੁਝ ਧੁਨਾ ਸੰਭਾਲੀਆਂ। ਚੇਲਿਆਂ ਬਗੈਰ ਬੜਾ ਨੁਕਸਾਨ ਹੋ ਜਾਂਦਾ। ਉਸਤਾਦ ਜੋ ਆਖੀ ਜਾਂਦਾ,ਇਹ ਲਿਖੀ ਜਾਂਦੇ, ਕੀ ਗਲਤ ਕੀ ਠੀਕ ਇਸ ਦਾ ਕੋਈ ਇਲਮ ਨਹੀਂ, ਬਸ ਉਸਤਾਦ ਦੇ ਬੋਲ ਨੇ, ਸੋ ਸਹੀ ਤੇ ਸ਼ੁੱਧ ਸੰਭਾਲ ਲੈਣੇ ਨੇ। ਇਹ ਕੋਈ ਮੌਜ ਮਸਤੀ ਦਾ ਕੰਮ ਨਹੀਂ। ਉਸਤਾਦ ਤਾਂ ਪਾਗਲ ਹੈ, ਕੁਝ ਵੀ ਕਹਿ ਦਏ, ਕੁਝ ਵੀ ਗਾ ਦਏ ਜਾਂ ਚੁਪ ਰਹੇ। ਹੱਥਾਂ ਨਾਲ ਕੁਝ ਇਸ਼ਾਰੇ ਕਰੇ ਤਾਂ ਉਹ ਵੀ ਸਮਝਦੇ ਨੇ। ਤੀਹ ਸਾਲ ਮਿਹਰ ਬਾਬੇ ਨੇ ਇਹੋ ਕੀਤਾ, ਚੁਪ ਰਿਹਾ, ਇਸ਼ਾਰੇ ਕਰਦਾ ਰਿਹਾ।

ਮੇਰੀ ਗਿਣਤੀ ਗਲਤ ਐ ਦੇਵਗੀਤ?

– ਨਹੀਂ ਓਸ਼ੋ। ਠੀਕ ਹੈ।

ਠੀਕ ਐ ਫੇਰ। ਕਦੀ ਕਦਾਈਂ ਠੀਕ ਵੀ ਹੋਣਾ ਚਾਹੀਦੈ ਬੰਦੇ ਨੂੰ। ਗਿਣਤੀ ਪੱਖੋਂ ਠੀਕ ਆਂ ਮੈ। ਸਹੀ ਸਮੇਂ ਮੈਂ ਸਹੀ ਗੱਲ ਕੀਤੀ। ਗਿਣਤੀ ਕਰਦਿਆਂ ਗੜਬੜ ਹੋ ਜਾਂਦੀ ਹੈ। ਗਿਣਤੀ ਭੁੱਲ ਜਾਨਾ ਕਿਉਂਕਿ ਅਸੀਮ ਨਾਲ, ਅਣਗਿਣਤ ਨਾਲ, ਅਥਾਹ ਨਾਲ ਵਾਹ ਪੈਂਦਾ ਹੈ। ਜਿਸ ਸੱਚ ਦੇ ਰਬਰੂ ਹਾਂ, ਲਫਜ਼ਾਂ ਅਤੇ ਹਿੰਦਸਿਆਂ ਵਿਚ ਨਹੀਂ ਆਉਂਦਾ। ਸੱਚ ਸਭ ਤੋਂ ਉਪਰ ਹੈ ਇਸ ਕਰਕੇ ਗੜਬੜ ਹੋ ਜਾਂਦੀ

ਹੈ। ਹੇਠਲੀ ਉਤੇ, ਉਪਰਲੀ ਹੇਠ, ਸਤਿਆਨਾਸ। ਤੂੰ ਕਿਹਾ– ਠੀਕ ਹੈ, ਤੇਰਾ ਸ਼ੁਕਰਾਨਾ। ਹਾਂ, ਹੁਣ ਇਹ ਦੱਸ ਕਿ ਗਿਣਤੀ ਕਿਥੇ ਤਕ ਗਈ ?

ਪੰਜ ਨੰਬਰ ਓਸ਼ੋ।

ਸ਼ੁਕਰਾਨਾ ਦੇਵਗੀਤ।

ਪੰਜਵੀਂ ਕਿਤਾਬਃ ਜਿਸ ਬਾਰੇ ਗੱਲ ਕਰਨ ਲਗਾਂ ਉਸ ਨੂੰ ਗਿਆਨੀ ਨਹੀਂ ਮੰਨਿਆ ਗਿਆ ਕਿਉਂਕਿ ਉਸਨੂੰ ਪਛਾਣਨ ਵਾਲਾ ਕੋਈ ਨਹੀਂ ਸੀ। ਗਿਆਨਵਾਨ ਹੀ ਗਿਆਨੀ ਨੂੰ ਪਛਾਣੇਗਾ। ਇਸ ਬੰਦੇ ਦਾ ਨਾਮ ਹੈ ਡੀ.ਟੀ ਸੁਜ਼ੁਕੀ। ਬੰਦਗੀ ਕੀ ਹੁੰਦੀ ਹੈ, ਜ਼ੈਨੱ ਕੀ ਹੁੰਦੈ, ਆਧੁਨਿਕ ਜਹਾਨ ਨੂੰ ਇਹ ਗੱਲਾਂ ਸੁਜ਼ੁਕੀ ਨੇ ਦੱਸੀਆਂ। ਜ਼ੈਨੱ ਦੀ ਅੰਤਰਆਤਮਾ ਕਿਹੋ ਜਿਹੀ ਹੈ, ਪੱਛਮ ਨੂੰ ਇਹ ਸਮਝਾਣ ਵਾਸਤੇ ਉਸਨੇ ਉਮਰ ਲੇਖੇ ਲਾ ਦਿੱਤੀ। ਸੰਸਕ੍ਰਿਤ ਦੇ ਸ਼ਬਦ *ਧਿਆਨ* ਦਾ ਉਚਾਰਣ ਜਾਪਾਨੀ ਜ਼ੈੱਨ ਕਰਦੇ ਹਨ। ਬੁੱਧ ਨੇ ਕਦੀ ਸੰਸਕ੍ਰਿਤ ਨਹੀਂ ਵਰਤੀ। ਪੁਜਾਰੀਆਂ ਦੀ ਇਸ ਜ਼ਬਾਨ ਨੂੰ ਉਹ ਨਫਰਤ ਕਰਦਾ ਸੀ। ਪੁਜਾਰੀ ਸ਼ੈਤਾਨ ਦੇ ਤਾਬਿਆਦਾਰ ਹੁੰਦੇ ਹਨ। ਨੇਪਾਲੀ ਲੋਕ ਜਿਹੋ ਜਿਹੀ ਸਾਦੀ ਬੋਲੀ ਬੋਲਦੇ ਸਨ ਬੁੱਧ ਨੇ ਉਹ ਦੇਸੀ ਬੋਲੀ ਵਰਤੀ, ਪਾਲੀ। ਪਾਲੀ ਵਿਚ ਧਿਆਨ ਨੂੰ ਚਾਨ ਬੋਲਦੇ ਹਨ। ਆਮ, ਸਾਦੇ, ਅਨਪੜ੍ਹ ਦੇਸੀ ਬੰਦੇ ਉਚਾਰਣ ਦੀਆਂ ਬਰੀਕੀਆਂ ਵਲ ਨਹੀਂ ਜਾਂਦੇ। ਆਪਣਾ ਉਲੂ ਸਿਧਾ ਕਰਨ ਦੀ ਕਰਦੇ ਹਨ। ਦਰਿਆ ਵਿਚ ਰੁੜ੍ਹਦਾ ਰੁੜ੍ਹਦਾ ਪੱਥਰ ਗੋਲ ਹੋ ਜਾਂਦੇ, ਜਿਵੇਂ ਗੋਲ ਪੱਥਰ ਗੀਟੇ ਸੁਹਣੇ ਲਗਦੇ ਨੇ ਉਵੇਂ ਘਸ ਘਸ ਕੇ ਸਾਦੇ ਹੋਏ ਲਫਜ਼ ਸੁਹਣੇ ਹੋ ਜਾਂਦੇ ਨੇ। ਆਮ ਬੰਦੇ ਨੂੰ ਧਿਆਨ ਲਫਜ਼ ਬੋਲਣ ਵਿਚ ਮੁਸ਼ਕਲ ਹੋਈ, ਉਸਨੇ ਆਖ ਦਿੱਤਾ ਚਾਨ। ਚੀਨ ਵਿਚ ਇਹ ਲਫਜ਼ ਚੇਨ ਹੋ ਗਿਆ ਤੇ ਜਾਪਾਨ ਵਿਚ ਜ਼ੈਨ। ਤੁਸੀਂ ਜਾਣਦੇ ਹੋ ਹਰੇਕ ਥਾਂ ਲੋਕ ਸ਼ਬਦਾਂ ਨੂੰ ਸਾਦਗੀ ਦੇ ਦਿੰਦੇ ਨੇ।

ਸੁਜ਼ੁਕੀ ਦੀ ਕਿਤਾਬ *ਜ਼ੈਨ ਅਤੇ ਜਾਪਾਨੀ ਕਲਚਰ* **ZEN AND JAPANESE CULTURE** ਮੇਰੀ ਪੰਜਵੀਂ ਕਿਤਾਬ ਹੈ। ਮਨੁਖਤਾ ਦੀ ਜਿੰਨੀ ਸੇਵਾ ਇਸ ਨੇ ਕੀਤੀ ਕੌਣ ਕਰੇਗਾ। ਬਹੁਤ ਕੰਮ ਹੈ ਉਸਦਾ। ਸੰਸਾਰ ਸਿਰ ਉਸਨੇ ਕਰਜ਼ਾ ਚਾੜ੍ਹ ਦਿੱਤਾ ਜਿਹੜਾ ਕਦੀ ਨਹੀਂ ਉਤਰੇਗਾ। ਘਰ ਘਰ ਸੁਜ਼ੁਕੀ ਦਾ ਨਾਮ ਹੋਣਾ ਚਾਹੀਦੈ, ਹੈ ਨਹੀਂ, ਇਸ ਲਈ ਮੈਂ ਕਿਹੈ ਚਾਹੀਦੈ। ਥੋੜੇ ਲੋਕ ਉਸਦੇ ਜਾਣੂ ਹਨ। ਜਿਹੜੇ ਜਾਣੂ ਹਨ ਇਹ ਉਨ੍ਹਾਂ ਦੀ ਜ਼ਿਮੇਵਾਰੀ ਹੈ ਕਿ ਇਸ ਨੂੰ ਦੂਰ ਦਰਾਡੇ ਘਰ ਘਰ ਪੁਚਾ ਦੇਣ।

ਛੇਵਾਂ ਇਕ ਫਰਾਂਸੀਸੀ ਹੈ ਜਿਸ ਨਾਲ ਤੁਹਾਡੀ ਜਾਣ ਪਛਾਣ ਕਰਾਉਣੀ ਹੈ। ਤੁਸੀਂ ਹੈਰਾਨ ਹੋ ਗਏ ਹੋ, ਆਪਣੇ ਆਪ ਨੂੰ ਸਵਾਲ ਕਰਦੇ ਹੋ– ਫਰਾਂਸੀਸੀ? ਪਾਇਥਾਗੋਰਸ, ਹੇਰਾਕਲਾਈਟਸ, ਸੁਜ਼ੁਕੀ ਜਿਹਿਆਂ ਵਿਚਕਾਰ? ਓਸ਼ੋ ਪਾਗਲ ਤਾਂ ਨੀ ਹੋ ਗਿਆ?

ਹਾਂ, ਸਿਆਣਾ ਮੈਂ ਹਾਂ ਈ ਨੀ, ਪਿਛਲੇ ਪੱਚੀ ਕੁ ਸਾਲਾ ਤੋਂ ਤਾਂ ਬਿਲਕੁਲ ਵੀ ਨਹੀਂ। ਹੁੰਦਾ ਸੀ ਪਹਿਲਾਂ ਮੈ ਵੀ ਸਿਆਣਾ, ਪਰ... ਸ਼ੁਕਰ ਰੱਬ ਦਾ, ਉਹੋ, ਇਹ ਤਾਂ ਇਕ ਤਰੀਕੈ ਗੱਲ ਕਰਨ ਦਾ, ਰੱਬ ਕਿਧਰੇ ਨਹੀਂ, ਉਸ ਦੀ ਰੂਹਾਨੀਅਤ ਮੌਜੂਦ ਹੈ, ਦੈਵੀ, ਵਿਆਪਕ। ਇਸ ਗੱਲ ਦਾ ਜ਼ਿਕਰ ਮੈਂ ਬਾਰ ਬਾਰ ਤਾਂ ਕਰਿਆਂ ਕਰਦਾਂ ਕਿ ਮੇਰੇ ਚੇਲੇ ਨਾ ਕਿਤੇ ਰੱਬ ਦੀ ਪੂਜਾ ਕਰਨ ਲੱਗ ਜਾਣ, ਕਿਤੇ ਮੈਨੂੰ ਈ ਰੱਬ ਨਾ ਬਣਾ ਧਰਨ। ਰੱਬ ਨਹੀਂ ਹੈ, ਕਦੀ ਹੈ ਈ ਨੀ ਸੀ।

ਨੀਤਸ਼ੇ ਨੇ ਇਹ ਕਹਿ ਕੇ ਗਲਤੀ ਕੀਤੀ ਕਿ ਰੱਬ ਮਰ ਗਿਆ। ਇਸ ਕਥਨ ਵਿਚ ਇਹ ਗਲਤੀ ਹੈ ਕਿ ਰੱਬ ਜਦੋਂ ਜਿਉਂਦਾ ਈ ਨੀ ਸੀ ਫਿਰ ਮਰ ਕਿਵੇਂ ਗਿਆ? ਮਰਨ ਤੋਂ ਪਹਿਲਾਂ ਇਹ ਸ਼ਰਤ ਜਰੂਰੀ ਹੈ ਕਿ ਕੋਈ ਜਿਉਂਦਾ ਹੋਵੇ। ਇਥੇ ਹੀ ਸਾਰਤ੍ਰ ਗਲਤ ਹੋ ਗਿਆ ਜਦੋਂ ਉਹ ਨੀਤਸ਼ੇ ਨਾਲ ਸਹਿਮਤ ਹੋਇਆ। ਜਦੋਂ ਮੈਂ ਕਹਿਨਾ... ਸ਼ੁਕਰ ਮੇਰਿਆ ਰੱਬਾ ਉਦੋਂ ਮੈਂ ਰੱਬ ਲਫਜ਼ ਇਸ ਵਾਸਤੇ ਵਰਤ ਲੈਨਾ ਕਿਉਂਕਿ ਇਹਦੀ ਥਾਂ ਇਸਤੇਮਾਲ ਕਰਨ ਲਈ ਹੋਰ ਲਫਜ਼ ਨਹੀਂ। ਇਹ ਮਹਿਜ਼ ਲਫਜ਼ ਹੈ ਇਕ, ਇਸ ਦਾ ਮਤਲਬ ਕੋਈ ਨੀਂ। ਸ਼ੁਕਰ ਐ ਰੱਬ ਦਾ, ਕਹਿਣ ਦਾ ਮਤਲੁਬ ਬਸ ਏਨਾ ਹੈ ਕਿ ਠੀਕ ਹੋ ਗਿਆ, ਕਿ ਵਧੀਆ ਹੋਇਆ। ਬਸ।

ਮੈਂ ਇਸ ਵੇਲੇ ਏਨਾ ਆਨੰਦ ਮਗਨ ਹਾਂ ਦੇਵਗੀਤ ਤੈਨੂੰ ਈ ਯਾਦ ਕਰਾਣੀ ਪਏਗੀ ਕਿਹੜੀ ਛੇਵੀਂ ਕਿਤਾਬ ਦੀ ਗੱਲ ਛੇੜੀ ਸੀ ਮੈਂ ?

– ਇਕ ਫਰਾਂਸੀਸੀ ਦੀ ਓਸ਼ੋ।

–ਸਹੀ। ਅਜੇ ਮੈਂ ਕਿਤਾਬ ਦਾ ਨਾਮ ਨਹੀਂ ਲਿਆ। ਹੁਬੇਰ ਬੇਨੋ ਦੀ ਕਿਤਾਬ ਹੈ *ਜਾਣ ਦਿਓ,* **Hubert Benoit's *LET GO.***

ਹਰੇਕ ਸਾਧਕ ਦੀ ਅਲਮਾਰੀ ਵਿਚ ਇਹ ਕਿਤਾਬ ਹੋਵੇ। ਤੱਥ ਮੂਲਕ ਕਿਤਾਬ ਸ਼ਾਇਰਾਨਾ ਅੰਦਾਜ਼ ਵਿਚ ਇਸ ਤਰ੍ਹਾਂ ਕਿਸੇ ਹੋਰ ਨੇ ਨਹੀਂ ਲਿਖੀ, ਹੈ ਇਹ ਕੰਟਰਾਡਿਕਸ਼ਨ ਪਰ ਲੇਖਕ ਕਾਮਯਾਬ ਰਿਹਾ। ਆਧੁਨਿਕ ਪੱਛਮੀ ਜਗਤ ਵਿਚ ਆਈਆਂ ਕਿਤਾਬਾਂ ਵਿਚੋਂ ਇਹ ਸਰਬੋਤਮ ਹੈ। ਸਦੀ ਦੀ ਬਿਹਤਰੀਨ ਪੱਛਮੀ ਰਚਨਾ। ਪੂਰਬ ਦੀਆਂ ਕਿਤਾਬਾਂ ਵਿਚ ਮੈਂ ਇਸ ਦੀ ਗਿਣਤੀ ਨਹੀਂ ਕੀਤੀ।

ਸੱਤਵੀਂ ਰਾਮਕ੍ਰਿਸ਼ਨ ਦੀ ਹੈ *ਸਾਖੀਆਂ,* ***PARABLES*** ਥੋਨੂੰ ਪਤੈ ਮੈਂ ਸਾਧਾਂ ਸੂਧਾਂ ਨੂੰ ਬਹੁਤਾ ਪਸੰਦ ਨੀਂ ਕਰਦਾ। ਇਸ ਦਾ ਇਹ ਮਤਲਬ ਨੀਂ ਬਈ ਥੋੜਾ ਕੁ ਪਸੰਦ ਕਰਦਾ ਹਾਂ। ਮੈਨੂੰ ਸਾਧ ਉਕਾ ਚੰਗੇ ਨੀਂ ਲਗਦੇ। ਸਚ ਤਾਂ ਇਹ ਹੈ ਕਿ ਮੈਂ ਉਨ੍ਹਾਂ ਨੂੰ ਨਫਰਤ ਕਰਦਾਂ। ਸਾਧ ਪਖੰਡੀ ਹੁੰਦੇ ਨੇ, ਸ਼ੋਸ਼ੇਬਾਜ਼। ਪਰ ਰਾਮਕ੍ਰਿਸ਼ਨ ਉਨ੍ਹਾਂ ਵਿਚੋਂ ਅਲਗ ਹੈ, ਸ਼ੁਕਰ ਐ ਰੱਬ ਦਾ। ਚਲੋ ਥੋੜ੍ਹੇ ਕੁ ਇਹੋ ਜਿਹੇ ਹਨ ਜਿਹੜੇ ਰੂਹਾਨੀ ਹਨ ਪਰ ਸਾਧ ਨਹੀਂ।

ਰਾਮਕ੍ਰਿਸ਼ਨ ਦੀ *ਸਾਖੀਆਂ* ਸਾਦੀ ਕਿਤਾਬ ਹੈ। ਸਾਖੀਆਂ ਵਿਚ ਸਾਦਗੀ ਹੋਣੀ ਜਰੂਰੀ ਹੈ। ਈਸਾ ਦੀਆਂ ਸਾਖੀਆਂ ਯਾਦ ਆਈਆਂ? ਬਸ ਉਸੇ ਤਰ੍ਹਾਂ। ਸਾਖੀ ਜੇ ਔਖੀ ਹੋਈ ਫਿਰ ਫਾਇਦਾ ਕੀ ? ਸਾਖੀਆਂ ਦੀ ਲੋੜ ਇਸ ਕਰਕੇ ਪੈਂਦੀ ਹੈ ਤਾਂ ਕਿ ਹਰ ਉਮਰ ਦੇ ਬੱਚੇ ਸਮਝ ਜਾਣ, ਹਾਂ, ਸਭਨਾ ਉਮਰਾਂ ਦੇ ਬੱਚਿਆਂ ਨੂੰ। ਦਸ ਸਾਲ ਦੇ ਬੱਚੇ ਵੀ ਹਨ ਅੱਸੀ ਸਾਲ ਦੇ ਵੀ... ਹਨ ਤਾਂ ਸਾਰੇ ਈ ਬੱਚੇ, ਸਾਗਰ ਕੰਢੇ ਸਿਪੀਆਂ ਨਾਲ ਖੇਡਦੇ। ਰਾਮਕ੍ਰਿਸ਼ਨ ਦੀ *ਸਾਖੀਆਂ* ਮੇਰੀ ਸੱਤਵੀਂ ਕਿਤਾਬ ਹੋਈ।

ਅੱਠਵੀਂ ਹੈ *ਈਸਪ ਦੀਆਂ ਕਹਾਣੀਆ,* ***THE FABLES OF AESOP.*** ਈਸਪ ਕੋਈ ਇਤਿਹਾਸਕ ਬੰਦਾ ਨਹੀਂ। ਕਦੀ ਹੋਇਆ ਈ ਨਹੀਂ ਉਹ। ਆਪਣੇ ਪ੍ਰਵਚਨਾ ਵਿਚ ਬੁੱਧ ਨੇ ਇਹ ਸਾਰੀਆਂ ਕਹਾਣੀਆਂ ਵਰਤੀਆਂ। ਇਹ ਕਹਾਣੀਆਂ ਸਿਕੰਦਰ ਨਾਲ ਭਾਰਤ ਵਿਚੋਂ ਪੱਛਮ ਵਿਚ ਗਈਆਂ। ਬਹੁਤ ਤਬਦੀਲੀਆਂ ਹੋਈਆਂ, ਹੋਣੀਆਂ ਹੀ ਸਨ, ਬੁੱਧ ਦਾ ਨਾਮ ਤੱਕ ਬਦਲ ਗਿਆ। ਬੁੱਧ ਨੂੰ ਬੋਧੀਸਤਵ ਕਿਹਾ ਜਾਣ ਲੱਗਾ।

ਬੁੱਧ ਨੇ ਕਿਹਾ ਸੀ ਕਿ ਦੋ ਤਰ੍ਹਾਂ ਦੇ ਬੁੱਧ ਹਨ, ਇਕ ਹੈ ਅਰਹਤ, ਜਿਸਨੇ ਉਚਤਮ ਮੰਜ਼ਲ ਹਾਸਲ ਕਰ ਲਈ ਤੇ ਹੁਣ ਉਸ ਨੂੰ ਹੋਰ ਕਿਸੇ ਦੀ ਪਰਵਾਹ ਨਹੀਂ। ਦੂਜਾ ਹੈ ਬੋਧੀਸਤਵ, ਉਹ ਜਿਸਨੇ ਉਚਤਮ ਮੰਜ਼ਲ ਪ੍ਰਾਪਤ ਕਰ ਲਈ ਪਰ ਹੁਣ ਫਿਰ ਕਾਰਜਸ਼ੀਲ ਹੈ ਤਾਂ ਕਿ ਹੋਰ ਉਸ ਮੰਜ਼ਲ ਤਕ ਪੁੱਜਣ ਵਿਚ ਸਫਲ ਹੋਣ। ਸਿਕੰਦਰ ਜਿਹੜਾ ਸ਼ਬਦ ਲੈ ਕੇ ਗਿਆ ਉਹ ਬੋਧੀਸਤਵ ਨਹੀਂ ਬੋਧਸਤ ਸੀ ਜੋ ਪਿਛੋਂ ਜਾਕੇ ਜੋਸੀਫਸ **JOSEPHUS** ਹੋ ਗਿਆ। ਇਹੋ ਜੋਸੀਫਸ, ਈਸਪ ਬਣ ਗਿਆ। ਈਸਪ ਇਤਿਹਾਸਕ ਪਾਤਰ ਨਹੀਂ ਪਰ ਸਾਖੀਆਂ ਲਾਜਵਾਬ ਹਨ। ਅੱਜ ਮੇਰੀ ਅੱਠਵੀਂ ਕਿਤਾਬ ਇਹੋ ਹੈ।

ਨੌਵੀਂ ਹੈ ਨਾਗਾਰਜੁਨ ਦੀ *ਮੂਲ ਮਧਿਅਮਿਕ ਕਾਰਿਕਾ,* ***MULA MADHYAMIKA KARIKA.*** ਨਾਗਾਰਜੁਨ ਮੈਨੂੰ ਜਿਆਦਾ ਚੰਗਾ ਨੀ ਲਗਦਾ। ਉਹ ਡੂੰਘਾ ਫਿਲਾਸਫਰ ਹੈ, ਤੇ ਮੈਂ ਫਲਸਫੇ ਦਾ ਦੁਸ਼ਮਣ। *ਮੂਲ ਮਧਿਅਮਿਕ ਕਾਰਿਕਾ* ਮਾਇਨੇ ਮੱਧ ਮਾਰਗ ਦਾ ਤੱਤਸਾਰ। ਇਸ ਨੂੰ ਸੰਖੇਪ ਕਰਕੇ *ਕਾਰਿਕਾ* ਵੀ ਕਹਿੰਦੇ ਨੇ। ਕਾਰਿਕਾ ਵਿਚ ਉਸ ਨੇ ਉਹ ਡੂੰਘਾਣਾ ਛੁਹੀਆਂ ਕਿ ਕਮਾਲ। ਸ਼ਬਦਾਂ ਵਿਚ ਜਿੰਨੀ ਸਮਰਥਾ ਹੋ ਸਕਦੀ ਹੈ, ਕਾਇਮ ਕੀਤੀ। ਇਸ ਕਿਤਾਬ ਬਾਰੇ ਮੈਂ ਕਦੀ ਗੱਲ ਨਹੀਂ ਕੀਤੀ। ਕਾਰਿਕਾ ਬਾਰੇ ਜੇ ਤੁਸੀਂ ਕੁਝ ਕਹਿਣਾ ਹੋਵੇ, ਵਧੀਆ ਰਹੇ ਕਿ ਖਾਮੋਸ਼ ਰਹੋ, ਬਸ ਚੁਪ ਕਰ ਜਾਉ। ਪਰ ਭਾਈ ਕਿਤਾਬ ਕਮਾਲ ਦੀ ਹੈ।

ਦਸਵੀਂ। ਅੱਜ ਦੀ ਸ਼ਾਮ ਮੇਰੀ ਦਸਵੀਂ ਕਿਤਾਬ ਅਜੀਬ ਹੈ। ਕੋਈ ਨੀ ਸੋਚ ਸਕਦਾ ਕਿ ਮੈਂ ਇਸ ਕਿਤਾਬ ਨੂੰ ਲਿਸਟ ਵਿਚ ਸ਼ਾਮਲ ਕਰਾਂਗਾ। ਤਿਬਤੀ ਸਾਧਕ ਮਾਰਪਾ **Marpa**ਦਾ ਕੰਮ ਹੈ ਇਹ। ਉਸਦੇ ਚੇਲੇ ਵੀ ਇਹ ਕਿਤਾਬ ਨਹੀਂ ਪੜ੍ਹਦੇ, ਪੜ੍ਹਨ ਵਾਸਤੇ ਹੈ ਈ ਨੀਂ ਇਹ, ਇਹ ਤਾਂ ਬੁਝਾਰਤ ਹੈ ਬਸ। ਤੁਹਾਨੂੰ ਇਸ ਉਪਰ ਧਿਆਨ ਲਾਉਣਾ ਪਏਗਾ। ਤੁਸੀਂ ਇਸ ਉਪਰ ਨਜ਼ਰ ਮਾਰੋ ਤੇ ਫਿਰ ਅਚਾਨਕ ਦੇਖੋਗੇ

ਕਿਤਾਬ ਛਾਈਂ ਮਾਈਂ ਹੋ ਗਈ, ਇਸ ਵਿਚਲੀ ਲਿਖੀ ਸਮੱਗਰੀ ਗਾਇਬ, ਚੇਤਨਾ ਬਾਕੀ ਬਚੀ ਰਹਿ ਜਾਂਦੀ ਹੈ।

ਮਾਰਪਾ ਵਚਿਤਰ ਆਦਮੀ ਸੀ। ਉਸਦਾ ਉਸਤਾਦ ਮੀਲਾਰਿਪਾ ਅਕਸਰ ਕਿਹਾ ਕਰਦਾ - ਮੈਂ ਤਾਂ ਆਪ ਮਾਰਪਾ ਨੂੰ ਮੱਥਾ ਟੇਕਦਾਂ। ਕੋਈ ਉਸਤਾਦ ਇਉਂ ਕਿਹਾ ਨੀਂ ਕਰਦਾ ਪਰ ਮਾਰਪਾ ਹੈ ਈ ਇਹੋ ਜਿਹਾ ਸੀ।

ਕਿਸੇ ਨੇ ਇਕ ਦਿਨ ਮਾਰਪਾ ਨੂੰ ਪੁਛਿਆ- ਤੂੰ ਮੀਲਾਰਿਪਾ ਨੂੰ ਮੰਨਦੈਂ ? ਜੇ ਮੰਨਦੈਂ ਤਾਂ ਇਸ ਭਾਂਬੜ ਵਿਚ ਛਾਲ ਮਾਰ। ਉਸਨੇ ਛਾਲ ਮਾਰ ਦਿੱਤੀ। ਚੇਲੇ ਅੱਗ ਬੁਝਾਉਣ ਲਈ ਭੱਜੇ। ਅੱਗ ਬੁਝਾ ਦਿੱਤੀ ਤਾਂ ਦੇਖਿਆ, ਮੰਦ ਮੰਦ ਮੁਸਕਾਂਦਾ ਮਾਰਪਾ ਚੌਕੜੀ ਮਾਰੀ ਬੈਠਾ ਸੀ।

ਉਨ੍ਹਾਂ ਮਾਰਪਾ ਨੂੰ ਪੁੱਛਿਆ- ਕਿਸ ਗੱਲ ਤੇ ਮੁਸਕਾਇਆ?

ਉਸਨੇ ਕਿਹਾ- ਮੈਂ ਇਸ ਕਰਕੇ ਮੁਸਕਾਇਆ ਕਿ ਵਿਸ਼ਵਾਸ ਨੂੰ ਅੱਗ ਭਸਮ ਨਹੀਂ ਕਰ ਸਕਦੀ।

ਇਹੀ ਹੈ ਉਹ ਬੰਦਾ ਜਿਸਦੇ ਗੀਤਾਂ ਨੂੰ ਮੈਂ ਦਸਵੇਂ ਥਾਂ ਤੇ ਰੱਖਿਆ।

ਮੇਰਾ ਸਮਾਂ ਖਤਮ ਹੋ ਗਿਆ ? ਮੈਨੂੰ ਤੁਹਾਡੀ ਹਾਂ ਸੁਣਾਈ ਦੇ ਰਹੀ ਹੈ। ਮੈਨੂੰ ਪਤੈ ਮੇਰਾ ਸਮਾਂ ਤਾਂ ਅਜੇ ਸ਼ੁਰੂ ਵੀ ਨੀ ਹੋਇਆ ਫਿਰ ਖਤਮ ਕਿਵੇਂ ਹੋ ਗਿਆ ? ਮੈਂ ਆਪਣੇ ਸਮੇਂ ਤੋਂ ਪਹਿਲਾਂ ਪੁੱਜ ਗਿਆ ਇਸ ਕਰਕੇ ਮੈਨੂੰ ਸਮਝਿਆ ਨਹੀਂ ਗਿਆ।

ਆਪਣੀ ਥਾਵੇਂ ਤੁਸੀਂ ਵੀ ਠੀਕ ਹੋ। ਮੇਰਾ ਸਮਾ ਖਤਮ। ਚੰਗਾ ਹੋਇਆ। ਇਸ ਮੌਕੇ ਹੋਰ ਕਥਨ ਨਹੀਂ ਹੋ ਸਕਦਾ। ਬਹੁਤ ਅੱਛਾ। ਭੋਗ ਪਾਈਏ ਹੁਣ।

ਅਧਿਆਇ ਪੰਜਵਾਂ

ਕੰਮ ਸ਼ੁਰੂ ਕਰੀਏ।

'ਅਥਾਤੋ ਬ੍ਰਹਮ ਜਿਗਿਯਾਸਾ', ਅਨੰਤ ਦੀ ਤਲਾਸ਼ ਕਰੀਏ। ਬਾਦਰਾਇਣ ਅਪਣੇ ਮਹਾਨ ਗ੍ਰੰਥ ਦਾ ਆਰੰਭ ਇਨ੍ਹਾਂ ਲਫਜ਼ਾਂ ਨਾਲ ਕਰਦਾ ਹੈ, ਸੰਸਾਰ ਦਾ ਸ਼ਾਇਦ ਬਿਹਤਰੀਨ ਗ੍ਰੰਥ। ਜਿਨ੍ਹਾਂ ਬਾਰੇ ਅੱਜ ਗੱਲ ਕਰਨੀ ਹੈ ਉਨ੍ਹਾਂ ਵਿਚ ਬਾਦਰਾਇਣ ਦਾ ਗ੍ਰੰਥ ਸਭ ਤੋਂ ਪਹਿਲਾ। ਕਰਤਾ ਆਪਣਾ ਮਹਾਨ ਗ੍ਰੰਥ ਬ੍ਰਹਮਸੂਤਰ ਇਸ ਵਾਕ ਨਾਲ ਸ਼ੁਰੂ ਕਰਦਾ ਹੈ- ਅਨੰਤ ਦੀ ਤਲਾਸ਼ ਕਰੀਏ। ਪੂਰਬ ਦੇ ਗ੍ਰੰਥ ਇਸੇ ਤਰ੍ਹਾਂ ਸ਼ੁਰੂ ਹੁੰਦੇ ਹਨ, ਹੁਣ... ਅਥਾਤੋ ਤੋਂ, ਹੋਰ ਕਿਸੇ ਤਰ੍ਹਾਂ ਨਹੀਂ।

ਬਾਦਰਾਇਣ ਉਨ੍ਹਾਂ ਵਿਚੋਂ ਹੈ ਜਿਨ੍ਹਾਂ ਨੂੰ ਯਕੀਨਨ ਗਲਤ ਸਮਝਿਆ ਜਾਂਦਾ ਹੈ ਕਿਉਂਕਿ ਉਹ ਬੇਹੱਦ ਗੰਭੀਰ ਹੈ। ਪਹੁੰਚੇ ਬੰਦੇ ਨੂੰ ਗੰਭੀਰ ਨਹੀਂ ਹੋਣਾ ਚਾਹੀਦਾ, ਇਹ ਚੰਗੀ ਆਦਤ ਨਹੀਂ। ਪਰ ਹਜ਼ਾਰਾਂ ਸਾਲ ਪਹਿਲਾਂ ਇਹ ਬ੍ਰਾਹਮਣ, ਬ੍ਰਾਹਮਣਾ ਵਿਚ ਰਹਿੰਦਾ, ਬ੍ਰਾਹਮਣਾ ਨਾਲ ਗੱਲਾਂ ਕਰਦਾ। ਬ੍ਰਾਹਮਣ ਸੰਸਾਰ ਵਿਚਲੇ ਸਭ ਤੋਂ ਗੰਭੀਰ ਬੰਦੇ ਹੁੰਦੇ ਹਨ। ਪਤੈ, ਭਾਰਤ ਵਿਚ ਮਜ਼ਾਕ ਨਹੀਂ ਹਨ? ਬ੍ਰਾਹਮਣ ਮਜ਼ਾਕ ਨਹੀਂ ਕਰਦੇ, ਉਨ੍ਹਾਂ ਨੂੰ ਲਗਦੈ ਮਜ਼ਾਕ ਸ਼ੋਭਨੀਕ ਨਹੀਂ, ਮਜ਼ਾਕ ਕਰਨ ਨਾਲ ਪਾਪ ਲਗਦੈ, ਬ੍ਰਾਹਮਣ ਪਵਿੱਤਰ ਲੋਕ ਹਨ।

ਇਹ ਗਲ ਸਮਝਦਿਆਂ ਮੈਂ ਬਾਦਰਾਇਣ ਨੂੰ ਖਿਮਾ ਕਰ ਸਕਦਾ ਹਾਂ ਪਰ ਇਹ ਦਸਣਾ ਜਰੂਰੀ ਹੈ ਕਿ ਉਹ ਕੁਝ ਵਧੀਕ ਗੰਭੀਰ ਹੈ। ਉਸ ਨੂੰ ਆਪਣੀਆਂ ਕਿਤਾਬਾਂ ਦੀ ਲਿਸਟ ਵਿਚ ਰਖਣ ਬਾਰੇ ਮੈਂ ਦੁਬਿਧਾ ਵਿਚ ਸਾਂ। ਦੁਬਿਧਾ ਉਸ ਵਿਚਲੀ ਗੰਭੀਰਤਾ ਕਾਰਨ ਹੀ ਸੀ। ਮੀਰਦਾਦ ਬਾਰੇ ਮੈਨੂੰ ਦੁਚਿਤੀ ਵਿਚ ਨਹੀਂ ਪੈਣਾ ਪਿਆ, ਨਾ ਉਮਰ ਖਿਆਮ ਦੀਆਂ ਰੁਬਾਈਆਂ ਬਾਰੇ। ਪਰ ਬਾਦਰਾਯਣ ਤੇ ਉਸਦੇ ਬ੍ਰਹਮਸੂਤਰ ਬਾਰੇ ਦੁਚਿਤੀ ਵਿਚ ਪੈ ਗਿਆ। ਪੂਰਬ ਦੇ ਲੋਕ ਇਸ ਨੂੰ ਸਰਬੋਤਮ ਗ੍ਰੰਥ ਮੰਨਦੇ ਹਨ, ਯਕੀਨਨ ਇਹ ਹੈ ਵੀ।

ਮੈਂ ਬੜੀਆਂ ਗੰਭੀਰ ਕਿਤਾਬਾਂ ਪੜ੍ਹੀਆਂ ਹਨ, ਇਥੋਂ ਤੱਕ ਕਿ ਕੰਬਖਤ ਸਾਧ ਜਾਰਜ ਗੁਰਜਿਫ ਦੀ *ਆਲ ਐਂਡ ਐਵਰੀਥਿੰਗ* ਤਕ ਪੜ੍ਹੀ ਪਰ ਜਿਥੋਂ ਤਕ ਗੰਭੀਰਤਾ ਦਾ ਸਵਾਲ ਹੈ ਬਾਦਰਾਇਣ ਦੇ ਬ੍ਰਹਮਸੂਤਰ ਨਾਲ ਕੋਈ ਮੁਕਾਬਲਾ ਨਹੀਂ। ਉਹ ਆਪਣੀ ਗੰਭੀਰਤਾ ਵਿਚ ਵੀ ਅਨੰਤ ਹੈ। ਕਾਸ਼, ਕਦੀ ਥੋੜ੍ਹਾ ਬਹੁਤ ਹੱਸਿਆ ਹੁੰਦਾ।

ਇਸਾਈਆਂ ਨੂੰ ਯਕੀਨ ਹੈ ਈਸਾ ਕਦੀ ਨਹੀਂ ਹੱਸਿਆ। ਮੈਂ ਨਹੀਂ ਮੰਨਦਾ ਇਹ ਗੱਲ। ਉਕਾ ਨੀ ਮੰਨਦਾ। ਬਾਦਰਾਇਣ ਬਾਰੇ ਕਿਹਾ ਜਾ ਸਕਦੈ ਉਹ ਕਦੀ ਨਾ ਹੱਸਿਆ ਹੋਵੇ। ਉਹ ਬਹੁਤ ਗੰਭੀਰ ਹੈ, ਸਿਰੇ ਦਾ ਗੰਭੀਰ। ਉਸ ਦੇ ਗ੍ਰੰਥ ਤੋਂ ਵਧੀਕ ਗੰਭੀਰ ਕਿਰਤ ਪੈਦਾ ਨਹੀਂ ਹੋ ਸਕਦੀ। ਇਸ ਗ੍ਰੰਥ ਵਿਚ ਉਹ ਕਹਿਣਾ ਕੀ ਚਾਹੁੰਦਾ ਹੈ, ਇਸ ਬਾਰੇ ਹਜ਼ਾਰਾਂ ਭਾਸ਼ਯ ਲਿਖੇ ਗਏ ਹਨ। ਸੱਚ, ਵਿਆਖਿਆ ਦਾ ਮੁਥਾਜ ਨਹੀਂ ਹੁੰਦਾ ਪਰ ਜਦ ਤੁਸੀਂ ਉਸ ਨੂੰ ਗੰਭੀਰ ਲਿਬਾਸ ਪਹਿਨਾ ਦਿਉ ਫਿਰ ਟੀਕਾਕਾਰ ਤੁਰ ਪੈਂਦੇ ਹਨ ਪਿਛੇ ਪਿਛੇ। ਟੀਕਾਕਾਰ ਸ਼ੈਤਾਨ ਦੀ ਟੂਟੀ ਹੁੰਦੇ ਹਨ। ਤਾਂ ਵੀ, ਇਹ ਗ੍ਰੰਥ ਮਹਾਨ ਹੈ, ਬਾਦਰਾਇਣ ਦੀ ਗੰਭੀਰਤਾ ਦੇ ਬਾਵਜੂਦ ਮਹਾਨ ਹੈ। ਬਾਦਰਾਇਣ ਸਿਖਰ ਤੇ ਪੁੱਜਿਆ, ਅਨੰਤ ਤੱਕ, ਪੂਰੀ ਬਾਰੀਕੀ ਅਤੇ ਸਾਵਧਾਨੀ ਨਾਲ, ਵਿਗਿਆਨੀ ਜਿਹੀ ਪ੍ਰਬੀਨਤਾ ਨਾਲ।

ਆਚਾਰੀਆ ਦਾ ਖਿਤਾਬ ਭਾਰਤ ਵਿਚ ਉਸ ਨੂੰ ਮਿਲਦਾ ਹੈ ਜਿਸਨੇ ਤਿੰਨ ਚੀਜ਼ਾਂ ਤੇ ਟੀਕਾਕਾਰੀ ਕੀਤੀ ਹੋਵੇ, ਪਹਿਲਾ 108 ਉਪਨਿਸ਼ਦਾਂ ਤੇ, ਦੂਜਾ ਕ੍ਰਿਸ਼ਨ ਜੀ ਦੇ ਰੂਹਾਨੀ ਗੀਤ ਭਗਵਦ ਗੀਤਾ ਉਤੇ ਤੇ

ਤੀਜਾ, ਸਭ ਤੋਂ ਮਹੱਤਵਪੂਰਨ ਬਾਦਰਾਇਣ ਦੇ *ਬ੍ਰਹਮਸੂਤਰ* ਉਪਰ। ਹੱਸ ਕੇ ਮੈਂ ਕਿਹਾ- ਮੈਂ ਤਾਂ ਕੇਵਲ ਮਜ਼ਾਕ ਕਰਿਆ ਕਰਦਾ ਹਾਂ। ਟੀਕਾਕਾਰੀ ਮੈਂ ਬਿਲਕੁਲ ਨਹੀਂ ਕਰਦਾ। ਲੋਕ ਮਜ਼ਾਕ ਵਿਚ ਹੀ ਮੈਨੂੰ ਆਚਾਰੀਆ ਕਹਿੰਦੇ ਹਨ। ਇਸ ਗੱਲ ਨੂੰ ਗੌਲਿਓ ਨਾ।

*ਬ੍ਰਹਮਸੂਤਰ*।ਬ੍ਰਹਮ ਨੂੰ ਈਸ਼ਵਰ ਜਾਣਿਆ ਸਮਝਿਆ ਜਾਂਦਾ ਹੈ ਪਰ ਇਹ ਗਲ ਸਹੀ ਨਹੀਂ। ਈਸਾਈਆਂ ਦੇ ਰੱਬ ਨੇ ਈਸਾ ਤੋਂ 4004 ਸਾਲ ਪਹਿਲਾਂ ਦੁਨੀਆਂ ਸਾਜੀ, ਉਸ ਨਾਲ ਬ੍ਰਹਮ ਦਾ ਕੋਈ ਤਅਲੁਕ ਨਹੀਂ। ਮੈਨੂੰ ਲਗਦੈ ਮੇਰੀ ਇਹ ਗਲ ਬਾਦਰਾਇਣ ਨੇ ਸੁਣ ਲਈ ਹੋਵੇ, ਜਿਵੇਂ ਉਹ ਹੱਸ ਪਿਆ ਹੋਵੇ, ਜਿਵੇਂ ਗੰਭੀਰਤਾ ਤੋਂ ਮੁਕਤ ਹੋ ਗਿਆ ਹੋਵੇ। ਬ੍ਰਹਮ ਦਾ ਮਤਲਬ ਰਬ ਨਹੀਂ ਰੱਬਾਨੀਅਤ ਹੈ, ਉਹ ਰੂਹਾਨੀਅਤ ਜਿਹੜੀ ਸਗਲ ਸੰਸਾਰ ਵਿਚ ਵਰਤ ਰਹੀ ਹੈ, ਸੰਪੂਰਣ, ਪਵਿਤਰ, ਸੰਪੰਨ।

ਸੂਤਰ ਮਾਇਨੇ ਰਸਤਾ। ਬ੍ਰਹਮ ਬਾਰੇ ਤੁਸੀਂ ਬਹੁਤੀਆਂ ਗੱਲਾਂ ਨਹੀਂ ਕਰ ਸਕਦੇ, ਜੋ ਤੁਸੀਂ ਕਹਿਣਾ ਹੈ ਸੋ ਰਸਤੇ ਬਾਰੇ ਕਿਹਾ ਜਾ ਸਕਦੈ, ਸੰਕੇਤ ਮਾਤਰ। ਸੰਕੇਤ ਪੁਲ ਦਾ ਕੰਮ ਦੇ ਸਕਦੈ, ਰਸਤਾ ਪੁਲ ਹੋ ਸਕਦੈ, ਇਉਂ ਬਾਦਰਾਇਣ ਨੇ ਆਪਣੇ ਸੂਤਰਾਂ ਨਾਲ ਪੁਲ ਬੰਨ੍ਹਿਆ ਹੈ।

ਗੰਭੀਰਤਾ ਦੇ ਬਾਵਜੂਦ ਬਾਦਰਾਇਣ ਦਾ ਗ੍ਰੰਥ ਮੈਨੂੰ ਪਿਆਰਾ ਲੱਗਾ। ਗੰਭੀਰਤਾ ਮੈਨੂੰ ਇਸ ਹੱਦ ਤਕ ਬੁਰੀ ਲਗਦੀ ਹੈ ਕਿ ਮੈਨੂੰ ਕਹਿਣਾ ਪਿਆ- ਗੰਭੀਰਤਾ ਦੇ ਬਾਵਜੂਦ। ਸੰਸਾਰ ਨੂੰ ਉਸ ਨੇ ਬਹੁਤ ਵਡਾ ਗ੍ਰੰਥ ਦਿੱਤਾ। ਬਾਦਰਾਇਣ ਦੇ ਬ੍ਰਹਮਸੂਤਰ ਨਾਲੋਂ ਇੰਜੀਲਾਂ ਬਹੁਤ ਪਿਛੇ ਹਨ, ਕਿਧਰੇ ਨੇੜੇ ਤੇੜੇ ਵੀ ਨਹੀਂ।

ਦੂਜਾ ਹੈ ਨਾਰਦ ਦਾ *ਭਗਤੀ ਸੂਤਰ* । ਨਾਰਦ, ਬਾਦਰਾਇਣ ਦੇ ਬਿਲਕੁਲ ਉਲਟ ਹੈ। ਇਕ ਦੂਜੇ ਦੇ ਉਲਟ ਵੀ ਮੈਨੂੰ ਪਿਆਰੇ ਲਗਦੇ ਹਨ। ਮੇਰਾ ਜੀ ਕਰਦੈ ਨਾਰਦ ਅਤੇ ਬਾਦਰਾਇਣ ਨੂੰ ਇਕ ਕਮਰੇ ਵਿਚ ਬਿਠਾ ਕੇ ਫਿਰ ਤਮਾਸ਼ਾ ਦੇਖਾਂ, ਕਰਦੇ ਕੀ ਹਨ। ਨਾਰਦ ਕੋਲ ਹਰ ਵਕਤ ਇਕਤਾਰਾ ਹੁੰਦੈ, ਇਕ ਮਾਇਨੇ ਇਕ ਤੇ ਤਾਰ ਮਾਇਨੇ ਤਾਰ, ਸੋ ਇਕਤਾਰਾ ਮਾਇਨੇ ਇਕ ਤਾਰ ਵਾਲਾ ਸਾਜ਼। ਹੱਥ ਵਿਚ ਇਕਤਾਰਾ ਫੜੀ ਨਾਰਦ ਨਚਦਾ ਰਹਿੰਦੈ, ਗਾਉਂਦਾ ਰਹਿੰਦੈ। ਬਾਦਰਾਇਣ ਇਸ ਨੂੰ ਹਰਗਿਜ਼ ਬਰਦਾਸ਼ਤ ਨਾ ਕਰੇ। ਮੈਂ ਸਭ ਤਰ੍ਹਾਂ ਦੇ ਬੰਦਿਆਂ ਨੂੰ ਬਰਦਾਸ਼ਤ ਕਰ ਲੈਨਾ, ਬਾਦਰਾਇਣ ਨਾਰਦ ਨੂੰ ਟੁੱਟ ਕੇ ਪੈ ਜਾਵੇ। ਨਾਰਦ ਵੀ ਇਸ ਨਸਲ ਦਾ ਨਹੀਂ ਕਿ ਬਾਦਰਾਇਣ ਨੂੰ ਸੁਣਨ ਬੈਠੇ, ਉਹ ਤਾਂ ਗਾਈ ਜਾਊਗਾ, ਬਾਦਰਾਇਣ ਨੂੰ ਖਿਝਾਉਣ ਲਈ ਉਚੀ ਉਚੀ ਗਾਏਗਾ, ਇਕਤਾਰਾ ਵਜਾਏਗਾ ਤੇ ਨੱਚੇਗਾ। ਇਕ ਕਮਰੇ ਵਿਚ ਦੋਵੇਂ ਹੋਣ ਮਜ਼ਾ ਆ ਜਾਏ। ਇਸੇ ਕਰਕੇ ਨਾਰਦ ਦਾ ਗ੍ਰੰਥ ਭਗਤੀ ਸੂਤਰ ਚੁਣਿਆ ਹੈ।

ਉਸਦੇ ਸੂਤਰ 'ਅਥਾਤੋ ਭਕਤੀ ਜਿਗਿਯਾਸਾ' ਦਾ ਅਰਥ ਹੈ ਹੁਣ ਪਿਆਰ ਬਾਰੇ ਜਾਣੀਏ। ਪਿਆਰ ਨੂੰ ਜਾਣਨਾ ਸਭ ਤੋਂ ਮਹਾਨ ਮੁਹਿੰਮ ਹੈ, ਸਰਬੋਤਮ ਜਗਿਆਸਾ। ਹੋਰ ਹਰੇਕ ਚੀਜ਼ ਇਸ ਤੋਂ ਛੋਟੀ ਹੈ,

ਪ੍ਰਮਾਣੂ ਸ਼ਕਤੀ ਵੀ। ਤੁਸੀਂ ਆਈਨਸਟੀਨ ਜਿਡੇ ਸਮਰੱਥ ਵਿਗਿਆਨੀ ਹੋ ਸਕਦੇ ਹੋ, ਜੇ ਤੁਸੀਂ ਪਿਆਰ ਨਹੀਂ ਕਰਦੇ ਤੁਹਾਨੂੰ ਸਹੀ ਜਗਿਆਸਾ ਦਾ ਪਤਾ ਨਹੀਂ ਲਗਦਾ। ਕੇਵਲ ਪਿਆਰ ਨਹੀਂ, ਪਿਆਰ ਜਮਾ ਜਾਗਰਣ, ਹੋਸ਼, ਤਦ ਇਹ ਪਿਆਰ ਦੀ ਜਗਿਆਸਾ ਬਣਦਾ ਹੈ, ਸੰਸਾਰ ਦਾ ਸਭ ਤੋਂ ਬਿਖੜਾ ਪੈਂਡਾ।

ਦੁਬਾਰਾ ਗਲ ਕਰਨ ਦਿਉ। ਜਾਗਰਿਤ ਹੋਕੇ ਪਿਆਰ ਕਰਨਾ ਦੁਨੀਆਂ ਦਾ ਸਭ ਤੋਂ ਦੁਰਗਮ ਕਾਰਜ ਹੈ। ਲੋਕ ਪਿਆਰ ਵਿਚ ਫਸ ਜਾਂਦੇ ਹਨ, ਅੰਨ੍ਹੇ ਹੋ ਜਾਂਦੇ ਹਨ, ਹੋਸ਼ ਗੁਆ ਬੈਠਦੇ ਹਨ। ਉਨ੍ਹਾਂ ਦਾ ਪਿਆਰ ਜਿਸਮਾਨੀ ਹੈ, ਚੰਮ ਖਿਚ। ਉਹ ਹੇਠ ਧਰਤੀ ਵਲ ਖਿਚੇ ਜਾਂਦੇ ਨੇ। ਨਾਰਦ ਬਿਲਕੁਲ ਵਖਰੇ ਪਿਆਰ ਦੀ ਗਲ ਕਰਦੈ, ਨਾਰਦ ਦਾ ਪਿਆਰ ਭਗਤੀ ਹੈ, ਜਾਗਰਣ ਹੈ। ਤਕਨੀਕੀ ਸ਼ਬਦਾਵਲੀ ਵਿਚ ਕਹਾਂਗੇ- ਗੁਰੂਤਾ ਖਿਚ ਵਿਰੁੱਧ ਆਕਾਸ਼ ਵਲ ਉਡਾਣ। ਗੁਰੂਤਾ ਆਕਰਖਣ ਕਬਰਿਸਤਾਨ ਵਾਸਤੇ ਰਹਿਣ ਦਿਉ, ਉਪਰ ਉਠੋ। ਪਿਆਰ ਸਦਕਾ ਜਦੋਂ ਕੋਈ ਉਪਰ ਉਠਣ ਲਗਦੈ, ਉਸ ਦੀ ਉਡਾਣ ਤਾਰਿਆਂ ਵਲ ਹੁੰਦੀ ਹੈ। ਇਸੇ ਨੂੰ ਕਹਿੰਦੇ ਹਨ- ਅਥਾਤੋ ਭਕਤੀ ਜਿਗਿਯਾਸਾ।

ਤੁਸੀਂ ਫਿਕਰਮੰਦ ਕਿਉਂ ਹੋ ਗਏ? ਮੈਂ ਤਾਂ ਸ਼ੈਤਾਨਾ ਨੂੰ ਵੀ ਪਿਆਰ ਕਰਦਾ ਹਾਂ, ਜਿੰਨਾ ਸ਼ੋਰ ਪਾਉਂਦੇ ਨੇ ਪਾਉਣ ਦਿਉ। ਜਿਥੇ ਤਕ ਮੇਰਾ ਸਵਾਲ ਹੈ ਮੈਨੂੰ ਨੀਂ ਤੰਗ ਕਰ ਸਕਦਾ ਸ਼ੈਤਾਨ, ਤੇ ਤੁਸੀਂ, ਤੁਸੀਂ ਮੁਢ ਕਦੀਮ ਤੋਂ ਤੰਗ ਹੋ, ਹੋਰ ਤੁਹਾਡੇ ਲਈ ਕੀ ਕਹਾਂ, ਸ਼ੈਤਾਨ ਤੁਹਾਨੂੰ ਹੋਰ ਕੀ ਪ੍ਰੇਸ਼ਾਨ ਕਰਨਗੇ, ਜਦੋਂ ਤੁਸੀਂ ਪਹਿਲੋਂ ਹੀ ਪ੍ਰੇਸ਼ਾਨ ਹੋ, ਸੋ ਸਭ ਕੁਝ ਠੀਕ ਠਾਕ ਹੈ, ਜਿਵੇਂ ਹੋਣਾ ਚਾਹੀਦੈ ਉਵੇਂ ਹੀ ਹੈ।

ਨਾਰਦ ਦਾ ਗ੍ਰੰਥ ਮੈਂ ਬੇਤਹਾਸ਼ਾ ਪਸੰਦ ਕੀਤਾ। ਇਸ ਬਾਰੇ ਕੀਤੀਆਂ ਮੈਂ ਗੱਲਾਂ, ਪਰ ਅੰਗਰੇਜ਼ੀ ਵਿਚ ਨਹੀਂ, ਅੰਗਰੇਜ਼ੀ ਮੇਰੀ ਜ਼ਬਾਨ ਨਹੀਂ, ਨਾਲੇ ਇਹ ਬੜੀ ਵਿਗਿਆਨਕ, ਸ਼ੁੱਧ ਗਣਿਤਵਾਚਕ ਅਤੇ ਆਧੁਨਿਕ ਹੈ। ਆਪਣੀ ਪੁਸ਼ਤੈਨੀ ਬੋਲੀ ਹਿੰਦੀ ਵਿਚ ਮੈਂ ਨਾਰਦ ਦੀ ਸਾਖੀ ਸੁਣਾਈ ਜਿਸ ਬੋਲੀ ਵਿਚ ਮੈਂ ਆਰਾਮ ਨਾਲ ਗਾ ਸਕਦਾਂ। ਹਿੰਦੀ ਮੇਰੇ ਦਿਲ ਦੇ ਵਧੀਕ ਨੇੜੇ ਹੈ।

ਮੇਰਾ ਇਕ ਪ੍ਰੋਫੈਸਰ ਕਿਹਾ ਕਰਦਾ ਸੀ- ਪ੍ਰਦੇਸੀ ਜ਼ਬਾਨ ਵਿਚ ਨਾ ਤੁਸੀਂ ਪਿਆਰ ਕਰ ਸਕਦੇ ਹੋ ਨਾ ਲੜਾਈ।

ਲੜਦਾ ਹੋਇਆ ਬੰਦਾ ਆਪਣੀ ਦੇਸੀ ਬੋਲੀ ਬੋਲਣਾ ਚਾਹੁੰਦੈ। ਇਹੀ ਗੱਲ ਪਿਆਰ ਕਰਨ ਵਕਤ ਹੁੰਦੀ ਐ ਕਿਉਂਕਿ ਦੋਵੇਂ ਵਕਤ ਡੂੰਘੇ ਜਾਣਾ ਹੁੰਦੈ।

ਜਦੋਂ ਮੈ ਅੰਗਰੇਜ਼ੀ ਬੋਲਾਂ, ਪੱਕੀ ਗੱਲ ਐ ਗਲਤ ਬੋਲਦਾਂ। ਦੂਹਰਾ ਕੰਮ ਕਰਨਾ ਪੈਂਦੇ। ਹੁਣ ਮੈਂ ਪਹਿਲਾਂ ਹਿੰਦੀ ਬੋਲਦਾਂ ਆਪਣੇ ਦਿਲ ਵਿਚ, ਫੇਰ ਉਸ ਦੀ ਅੰਗਰੇਜ਼ੀ ਬਣਾਉਨਾ, ਔਖਾ ਕੰਮ ਹੈ। ਸ਼ੁਕਰ

ਰੱਬ ਦਾ ਸਿਧੀ ਅੰਗਰੇਜ਼ੀ ਨੀ ਬੋਲਦਾ। ਯਾਦ ਰਹੇ ਰੱਬ ਹੈ ਨੀ, ਕਿਸੇ ਦਾ ਸ਼ੁਕਰਾਨਾ ਕਰਨ ਵਾਸਤੇ ਅਸੀਂ ਰੱਬ ਲਫ਼ਜ਼ ਘੜ ਲਿਆ। ਨਾਰਦ ਬਾਬਤ ਜੋ ਮੈਂ ਕਿਹਾ, ਆਸ ਹੈ ਕੋਈ ਉਸਦਾ ਤਰਜਮਾ ਕਰ ਦਏਗਾ।

ਕਈ ਸਫਿਆਂ ਉਪਰ ਮੈਂ ਹਿੰਦੀ ਵਿਚ ਗਲਬਾਤ ਕੀਤੀ, ਜਰੂਰਤ ਪੈਣ ਤੇ ਵੀ ਅੰਗਰੇਜ਼ੀ ਵਿਚ ਗਲ ਨਹੀਂ ਕੀਤੀ ਕਿਉਂਕਿ ਹੋ ਨਹੀਂ ਸਕਦੀ ਸੀ। ਇਸ ਦੇ ਉਲਟ ਵੀ ਠੀਕ ਹੈ। ਕਈ ਮੁੱਦਿਆਂ ਤੇ ਅੰਗਰੇਜ਼ੀ ਵਿਚ ਗੱਲਾਂ ਕੀਤੀਆਂ ਜਿਨ੍ਹਾਂ ਬਾਰੇ ਹਿੰਦੀ ਵਿਚ ਗੱਲ ਨਹੀਂ ਹੋ ਸਕਦੀ। ਮੇਰਾ ਕੰਮ ਕੁਝ ਵਚਿਤਰ ਹੈ। ਹਿੰਦੀ ਵਿਚੋਂ ਮੇਰੀਆਂ ਸਾਰੀਆਂ ਕਿਤਾਬਾਂ ਜਦੋਂ ਅੰਗਰੇਜ਼ੀ ਵਿਚ ਅਨੁਵਾਦ ਹੋ ਜਾਣਗੀਆਂ ਤੇ ਅੰਗਰੇਜ਼ੀ ਵਿਚੋਂ ਹਿੰਦੀ ਵਿਚ,ਤੁਸੀਂ ਪੂਰੀ ਤਰ੍ਹਾਂ ਭਮੱਤਰ ਜਾਉਗੇ। ਤੁਸੀਂ ਪੂਰੀ ਤਰ੍ਹਾਂ ਉਲਝੋਗੇ ਤਾਂ ਤੁਹਾਨੂੰ ਦੇਖ ਕੇ ਮੈਂ ਖੂਬ ਹਸਾਂਗਾ। ਮੈਂ ਜਿਉਂਦਾ ਰਹਾਂ ਜਾਂ ਨਾ ਇਸ ਨਾਲ ਕੀ ਫਰਕ ਪੈਂਦੈ? ਪੱਕੀ ਗੱਲ, ਹੱਸਾਂਗਾ ਖਿੜ ਖਿੜਾ ਕੇ। ਬ੍ਰਹਿਮੰਡ ਵਿਚ ਕਿਸੇ ਨਾ ਕਿਸੇ ਥਾਂ ਤੇ ਹੋਵਾਂਗਾ ਈ ਐ ਮੈ। ਤੁਹਾਨੂੰ ਉਲਝਣਾ ਵਿਚ ਸਿਰ ਮਾਰਦੇ ਦੇਖ ਕੇ ਮਜਾ ਆਏਗਾ। ਜਦੋਂ ਮੈਂ ਦੋ ਜ਼ਬਾਨਾ ਵਿਚ ਵਾਰਤਾਲਾਪ ਕੀਤਾ ਉਦੋਂ ਮੈਂ ਦੋ ਵਖ ਵਖ ਡਾਈਮੈਨਸ਼ਨਾਂ ਤੋਂ ਬੋਲਿਆ ਸਾਂ। ਅੰਗਰੇਜ਼ੀ ਵਿਚ ਉਦੋਂ ਗੱਲ ਕੀਤੀ ਜਦੋਂ ਇਹ ਗੱਲ ਹਿੰਦੀ ਦੀ ਡਾਈਮੈਨਸ਼ਨ ਤੋਂ ਨਹੀਂ ਹੋ ਸਕੀ।

ਤੀਜਾ ਗ੍ਰੰਥ ਪਤੰਜਲੀ ਦਾ *ਯੋਗਸੂਤਰ* ਹੈ। ਬਾਦਰਾਇਣ ਬਹੁਤ ਗੰਭੀਰ ਹੈ, ਨਾਰਦ ਬਹੁਤ ਗੈਰ-ਸੰਜੀਦਾ, ਪਤੰਜਲੀ ਮੱਧ ਵਿਚ, ਪੂਰਾ ਮੱਧਮਾਨ, ਨਾ ਗੰਭੀਰ, ਨਾ ਗੈਰ ਸੰਜੀਦਾ, ਕਿਸੇ ਵਿਗਿਆਨੀ ਦੀ ਰੂਹ। ਪਤੰਜਲੀ ਬਾਰੇ ਮੈਂ ਦਸ ਜਿਲਦਾਂ ਵਿਚ ਬੋਲ ਚੁਕਿਆਂ, ਸੋ ਹੋਰ ਕੁਝ ਕਹਿਣ ਦੀ ਕੀ ਲੋੜ। ਦਸ ਜਿਲਦਾਂ ਪਿਛੋਂ ਹੋਰ ਗਲ ਕਰਨੀ, ਕੁਝ ਜੋੜਨਾ ਮੁਸ਼ਕਲ ਹੈ। ਏਨਾ ਕੁ ਕਹਿਣਾ ਹੈ- ਮੈਂ ਉਹਨੂ ਪਿਆਰ ਕਰਦਾਂ।

ਚੋਥੀ ਹੈ *ਕਬੀਰ ਦੀ ਬਾਣੀ* । ਇਸ ਵਰਗਾ ਹੋਰ ਕੁਝ ਸੰਸਾਰ ਵਿਚ ਨਹੀਂ। ਕਬੀਰ ਬੇਮਿਸਾਲ ਸੁਹਣਾ ਹੈ। ਅਨਪੜ੍ਹ ਜੁਲਾਹੇ ਘਰ ਜੰਮਿਆ, ਮਾਂ ਜਨਮ ਦੇ ਕੇ ਗੰਗਾ ਕਿਨਾਰੇ ਰੱਖ ਗਈ। ਨਾਜਾਇਜ ਔਲਾਦ ਹੋਇਰਗੀ। ਸਿਰਫ ਜਾਇਜ਼ ਹੋਣਾ ਕਾਫੀ ਨਹੀਂ ਹੋਇਆ ਕਰਦਾ, ਉਹ ਪ੍ਰੇਮ ਵਿਚੋਂ ਪੈਦਾ ਹੋਈ ਔਲਾਦ ਸੀ ਤੇ ਪਿਆਰ ਅਸਲ ਕਾਨੂੰਨ ਹੈ। ਬੜਾ ਕੁਝ ਕਹਿ ਚੁਕਿਆ ਮੈਂ ਪਹਿਲਾਂ ਕਬੀਰ ਬਾਰੇ ਵੀ, ਹੋਰ ਨੀ ਕਹਿਣਾ। ਹਾਂ ਬਾਰ ਬਾਰ ਇਹ ਕਹਿਣ ਨੂੰ ਜੀ ਕਰਦੈ- ਕਬੀਰ, ਮੈਂ ਤੈਨੂੰ ਏਨਾ ਪਿਆਰ ਕਰਦਾਂ ਜਿੰਨਾ ਕਿਸੇ ਨੂੰ ਨੀ ਕੀਤਾ, ਕਦੀ ਨੀ ਕੀਤਾ।

ਮੇਰੀ ਗਿਣਤੀ ਠੀਕ ਚਲ ਰਹੀ ਐ?

ਹਾਂ ਓਸ਼ੋ।

ਕਮਾਲ ਐ ! ਸ਼ੈਤਾਨ ਮੇਰੇ ਕੰਮ ਵਿਚ ਵਿਘਨ ਨੀਂ ਪਾ ਸਕਦਾ।

ਪੰਜਵੀਂ ਇਕ ਔਰਤ ਹੈ। ਬਾਰ ਬਾਰ ਮੇਰੇ ਮਨ ਵਿਚ ਕਿਸੇ ਔਰਤ ਦੇ ਜ਼ਿਕਰ ਦਾ ਖਿਆਲ ਆ ਰਿਹਾ ਸੀ ਪਰ ਮਰਦ ਪੂਰੀ ਢੀਠਤਾ ਨਾਲ ਮੈਨੂੰ ਘੇਰੀ ਖਲੋਤੇ ਰਹੇ। ਔਰਤ ਨੂੰ ਉਨ੍ਹਾਂ ਨੇ ਅੰਦਰ ਆਉਣ ਨੀ ਦਿੱਤਾ। ਜਿਹੜੀ ਔਰਤ ਜਿਵੇਂ ਕਿਵੇਂ ਅੰਦਰ ਲੰਘ ਆਈ, ਓ ਮੇਰੇ ਰੱਬ ਜੀ ਕੋਈ ਔਰਤ ਹੈ ਇਹ?ਵਾਹ, ਵਾਹ ਮੈਡਮ ਬਲਾਵਸਕੀ, **Blavatsky,** ਬਲਾਵਸਕੀ ਨੂੰ ਮੈਂ ਬਲਾ ਬਲਾ ਕਿਹਾ ਕਰਦਾਂ। ਉਸ ਦੀ ਲਿਖਤ ਕਮਾਲ ਹੈ। ਉਸਨੇ ਹਰੇਕ ਫਜ਼ੂਲ ਚੀਜ਼ ਬਾਰੇ ਲਿਖਿਆ। ਰਾਈ ਦਾ ਪਹਾੜ ਬਣਾਈ ਜਾਂਦੀ। ਮੈਨੂੰ ਪਤਾ ਸੀ, ਦਰਵਾਜਾ ਲੰਘ ਕੇ ਅੰਦਰ ਆਉਣ ਵਾਲੀ ਪਹਿਲੀ ਔਰਤ ਉਹੀ ਹੋਏਗੀ। ਤਾਕਤਵਰ ਔਰਤ ਸੀ। ਉਹਨੇ ਕੀ ਕੀਤਾ, ਸਾਰੇ ਪਤੰਜਲੀਆਂ, ਕਬੀਰਾਂ, ਬਾਦਰਾਇਣਾਂ ਨੂੰ ਧੱਕਾ ਮਾਰਿਆ ਤੇ ਆਪਣੀ ਕਿਤਾਬ ***THE SECRET DOCTRINE*** ਦੀਆਂ ਸੱਤ ਜਿਲਦਾਂ ਲੈ ਕੇ ਆ ਗਈ। ਇਹ ਮੇਰੀ ਪੰਜਵੀਂ ਕਿਤਾਬ ਹੈ। ਸਮਝੋ ਪੂਰਾ ਵਿਸ਼ਵਕੋਸ਼ ਹੈ ਇਹ। ਜਿਥੋਂ ਤਕ ਤੰਤਰਵਾਦ ਦਾ ਸਵਾਲ ਹੈ, ਮੇਰੇ ਬਿਨਾ ਹੋਰ ਕੋਈ ਉਸ ਨਾਲ ਮੁਕਾਬਲਾ ਨਹੀਂ ਕਰ ਸਕਦਾ। ਮੈਂ ਤਾਂ ਸੱਤ ਸੌ ਜਿਲਦਾਂ ਲਿਖ ਸਕਦਾਂ। ਇਸੇ ਕਰਕੇ ਮੈਂ ***THE SECRET DOCTRINE*** ਉਤੇ ਬੋਲਣੋ ਟਾਲਾ ਵੱਟੀ ਰੱਖਿਆ ਕਿਉਂਕਿ ਜੇ ਮੈਂ '*ਦ ਸੀਕਰਿਟ ਡਾਕਟਰਿਨ* ਦੀਆਂ ਸੱਤ ਜਿਲਦਾਂ ਤੇ ਬੋਲ ਸਕਦਾ ਫਿਰ ਇਨਸ਼ਾਅੱਲਾਹ ਮੈਂ ਸੱਤ ਸੌ ਜਿਲਦਾਂ ਤਿਆਰ ਕਰ ਸਕਦਾ। ਇਸ ਤੋਂ ਇਕ ਵੀ ਘੱਟ ਨਹੀਂ।

ਮੈਨੂੰ ਇਤਲਾਹ ਮਿਲੀ ਹੈ ਕਿ ਮੈਂ ਤਾਂ ਪਹਿਲਾਂ ਹੀ 336 ਕਿਤਾਬਾਂ ਦੀ ਸਮੱਗਰੀ ਜਿੰਨਾ ਬੋਲ ਚੁਕਾਂ। ਯਾ ਖੁਦਾ, ਤੂੰ ਬੜਾ ਮਿਹਰਬਾਨ ਹੈਂ, ਇਸ ਕਰਕੇ ਮਿਹਰਬਾਨ ਕਿ ਇਹ 336 ਕਿਤਾਬਾਂ ਮੈਨੂੰ ਨੀਂ ਪੜ੍ਹਨੀਆਂ ਪੈਣੀਆਂ। ਮੈਂ ਪੜ੍ਹੀ ਵੀ ਨਹੀਂ ਕੋਈ। ਪਰ ਬਲਾਵਸਕੀ ਨੇ ਇਸੇ ਗੱਲ ਵਿਚੋਂ ਕੁਝ ਬਣਾ ਦੇਣਾ ਸੀ। ਇਸ ਨੂੰ ਮੈਂ ਤੰਤਰਵਾਦ ਕਹਿੰਦਾ ਹੁੰਨਾ। ਤਿੰਨ ਸੌ ਤੇ ਛੱਤੀ, ਤਿੰਨ, ਤਿੰਨ ਛੇ, ਇਸ ਦਾ ਮਤਲਬ ਹੈ ਤਿੰਨ ਜਮਾ ਤਿੰਨ ਛੇ, ਇਕ ਛੀਕਾ ਹੋਰ, ਦੋ ਛੀਕੇ ਯਾਨੀ ਕਿ ਛਿਆਸਠ, ਛੇ ਜਮਾ ਛੇ ਬਾਰਾਂ ਹੁੰਦੇ ਨੇ, ਬਾਰਾਂ ਯਾਨੀ ਕਿ ਏਕਾ ਤੇ ਦੂਆ, ਇਕ ਤੇ ਦੋ ਦਾ ਜੋੜ ਫੇਰ ਤਿੰਨ ਹੋ ਗਿਆ। ਜਿਸ ਛਿਣ ਤੁਸੀਂ ਤਿੰਨ ਤੇ ਪੁੱਜ ਗਏ ਫਿਰ ਤੁਸੀਂ ਤਾਂਤਰਿਕ ਨੂੰ ਰੋਕ ਨਹੀਂ ਸਕਦੇ, ਉਸ ਨੂੰ ਚਾਬੀ ਮਿਲ ਗਈ।ਤਾਂਤਰਿਕ ਉਹ ਦਰਵਾਜੇ ਖੋਲ੍ਹੇਗਾ ਜੋ ਤੁਹਾਡੇ ਖਾਬੋ ਖਿਆਲ ਵਿਚ ਨਾ ਹੋਣ। ਖੁੱਲੇ, ਬੰਦ, ਸਾਰੇ ਬੂਹਿਆਂ ਵਾਸਤੇ ਤਿੰਨ ਦਾ ਹਿੰਦਸਾ ਕਾਫੀ ਹੈ।

ਵਿਚਾਰੀ ਬਲਾਵਸਕੀ, ਤਰਸ ਵੀ ਆਉਂਦੈ ਇਸ ਤੇ, ਪਿਆਰ ਵੀ। ਇਹ ਸੁਹਣੀ ਨਹੀਂ, ਪਸੰਦ ਕਰਨ ਯੋਗ ਨਹੀਂ, ਪਿਆਰ ਤਾਂ ਕੀ ਕਰਨਾ। ਬੱਚੇ ਜਦੋਂ ਇੱਲਤਾਂ ਕਰਨੋ ਨਾ ਹਟਣ ਉਨ੍ਹਾਂ ਨੂੰ ਡਰਾਉਣ ਵਾਸਤੇ ਇਸ ਬੀਬੀ ਦੀ ਸ਼ਕਲ ਦਿਖਾ ਦਿਉ। ਬੜਾ ਬਦਸੂਰਤ ਚਿਹਰਾ ਸੀ ਉਸ ਦਾ। ਪਰ ਮਰਦਾਂ ਦੇ ਬਣਾਏ, ਮਰਦਾਂ ਦੇ ਕਬਜ਼ੇ ਵਿਚਲੇ ਸੰਸਾਰ ਵਿਚ ਬਲਾਵਸਕੀ ਛਾ ਗਈ, ਆਪਣਾ ਪੂਰਾ ਦਬਦਬਾ ਬਣਾਇਆ।

ਸੰਸਾਰ ਵਿਚ ਉਹ ਪਹਿਲੀ ਔਰਤ ਹੈ ਜਿਸਨੇ ਆਪਣਾ ਧਰਮ ਚਲਾਉਣ ਵਿਚ ਕਾਮਯਾਬੀ ਹਾਸਲ ਕੀਤੀ। ਉਸਨੇ ਬੁੱਧ, ਜ਼ਰਥਸਤ੍ਰ, ਮੁਹੰਮਦ ਨਾਲ ਮੁਕਾਬਲਾ ਕੀਤਾ ਜਿਸ ਕਰਕੇ ਮੈਂ ਉਸਦਾ ਸ਼ੁਕਰਗੁਜ਼ਾਰ ਹਾਂ। ਕਿਸੇ ਨੂੰ ਕਰਨਾ ਪੈਣਾ ਸੀ ਇਸ ਤਰ੍ਹਾਂ। ਆਦਮੀ ਨੂੰ ਉਸ ਦੀ ਔਕਾਤ ਦਿਖਾਣੀ ਜਰੂਰੀ ਸੀ। ਇਸ ਕਾਰਨ ਉਸ ਦਾ ਸ਼ੁਕਰਾਨਾ।

*ਦ ਸੀਕਰਿਟ ਡਾਕਟਰਿਨ* ਵਿਚ ਪੂਰਾ ਤਾਂਤਰਿਕ ਕਬਾੜ ਹੈ ਪਰ ਬਹੁਤ ਸੁਹਣੇ ਹੀਰੇ ਅਤੇ ਕੰਵਲ ਫੁਲ ਹਨ। ਬਹੁਤਾ ਕਚਰਾ ਇਸ ਕਰਕੇ ਹੈ ਕਿਉਂਕਿ ਉਹ ਮਾਲ ਇਧਰੋਂ ਉਧਰੋਂ ਇਕੱਠਾ ਕਰੀ ਗਈ। ਕੰਮ ਦਾ ਹੈ ਕਿ ਨਿਕੰਮਾ ਬਿਨਾ ਪ੍ਰਵਾਹ ਕੀਤਿਆਂ ਉਹ ਹਰ ਥਾਂ ਤੋਂ ਹਰ ਤਰ੍ਹਾਂ ਦਾ ਕਚਰਾ ਇਕੱਤਰ ਕਰਦੀ ਗਈ। ਵਿਅਰਥ ਬਕਵਾਸ ਨੂੰ ਉਸ ਨੇ ਤਰਤੀਬਵਾਰ ਇਕੱਠਾ ਸਜਾ ਦਿੱਤਾ। ਅਸਲੀ ਕਾਰੀਗਰੀ। ਪਰ ਥੋੜੇ ਕੁ ਹੀਰੇ ਹਨ ਇਸ ਵਿਚ, ਅਫਸੋਸ, ਬਹੁਤ ਥੋੜੇ।

ਕੁਲ ਮਿਲਾ ਕੇ ਕਹਿ ਸਕਦੇ ਹਾਂ ਕੁਝ ਨਹੀਂ ਇਹ ਕਿਤਾਬ। ਇਸ ਕਿਤਾਬ ਨੂੰ ਰੱਖ ਲਿਆ ਲਿਸਟ ਵਿਚ ਕਿਉਂਕਿ ਇਕ ਜ਼ਨਾਨੀ ਦਾ ਨਾਮ ਵੀ ਚਾਹੀਦਾ ਹੈ। ਮੇਰੇ ਤੇ ਮਰਦਾਨਗੀ ਦੀ ਧੌਂਸ ਜਮਾਉਣ ਦਾ ਇਲਜਾਮ ਨਾ ਲਗੇ। ਮੈਂ ਜਨਾਨੀਆਂ ਦੇ ਹਕ ਵਿਚ ਤਾਂ ਧੌਂਸ ਜਮਾ ਸਕਦਾ ਹਾਂ, ਮਰਦਾਂ ਦੇ ਹੱਕ ਵਿਚ ਨਹੀਂ।

ਛੇਵੀਂ ਹੈ *ਮੀਰਾ ਦੇ ਭਜਨ।* ਬਲਾਵਸਕੀ ਮਗਰੋਂ ਮੀਰਾ ਦਾ ਨਾਮ ਲਿਖਣਾ ਚਾਹੀਦਾ ਸੀਤਾਂ ਕਿ ਸੰਤੁਲਨ ਬਣਿਆ ਰਹੇ। ਬਲਾਵਸਕੀ ਏਨੀ ਵਜ਼ਨਦਾਰ ਹੈ ਕਿ ਸਮਤੋਲ ਰੱਖਣ ਲਈ ਕੁਝ ਹੋਰ ਜਨਾਨੀਆਂ ਦਾ ਜ਼ਿਕਰ ਕਰਨਾ ਠੀਕ ਰਹੇਗਾ। ਇਹੋ ਕਰਾਂਗਾ ਮੈਂ। ਤਾਂ ਛੇਵੀਂ ਕਿਤਾਬ ਹੈ *ਮੀਰਾ ਦੇ ਭਜਨ।* ਕਿਸੇ ਔਰਤ ਜਾਂ ਮਰਦ ਵਲੋਂ ਗਾਏ ਗਏ ਇਹ ਬਿਹਤਰੀਨ ਭਜਨ ਹਨ। ਇਨ੍ਹਾਂ ਦਾ ਅਨੁਵਾਦ ਨਹੀਂ ਹੋ ਸਕਦਾ। ਮੀਰਾ ਆਖਦੀ ਹੈ- ਮੈਂ ਤੋ ਪ੍ਰੇਮ ਦੀਵਾਨੀ, ਇਨਾ ਪਿਆਰ ਕੀਤਾ ਕਿ ਪਾਗਲ ਹੋ ਗਈ। ਤੁਹਾਨੂੰ ਇਸ਼ਾਰਾ ਮਿਲ ਗਿਆ ਹੋਣਾ ਕਿਸ ਕਿਸਮ ਦੇ ਉਸਨੇ ਗੀਤ ਗਾਏ। ਉਹ ਰਾਜਕੁਮਾਰੀ ਸੀ, ਮਹਾਂਰਾਣੀ ਸੀ ਪਰ ਮਹਿਲ ਤਿਆਗ ਗਲੀਆਂ ਦੀ ਮੰਗਤੀ ਹੋ ਗਈ। ਵੀਣਾ ਵਜਾਉਂਦੀ ਉਹ ਗਲੀਆਂ ਬਜਾਰਾਂ, ਪਿੰਡਾਂ ਸ਼ਹਿਰਾਂ ਵਿਚ ਨਚਦੀ ਗਾਉਂਦੀ ਫਿਰਦੀ। ਮੀਰਾ ਦੀਆਂ ਗੱਲਾਂ ਮੈਂ ਹਿੰਦੀ ਵਿਚ ਕੀਤੀਆਂ, ਜੋ ਮੈਂ ਕਿਹਾ ਕੋਈ ਸ਼ੈਦਾਈ ਉਨ੍ਹਾਂ ਦਾ ਅਨੁਵਾਦ ਕਰ ਦਏਗਾ।

ਸੱਤਵੀਂ ਕਿਤਾਬ ਫਿਰ ਔਰਤ ਦੀ। ਮੈਂ ਸਮਤੋਲ ਕਾਇਮ ਕਰਨ ਦਾ ਇੱਛੁਕ ਹਾਂ। ਬਲਾਵਸਕੀ ਸਚਮੁਚ ਭਾਰੀ ਸੀ, ਸਾਹਿਤਕ ਪੱਖੋਂ ਭਾਰੀ, ਤਿੰਨ ਸੌ ਪੌਂਡ ਵਜ਼ਨ ਤਾਂ ਉਸ ਦਾ ਹੋਇਗਾ ਹੀ। ਤਿੰਨ ਸੌ ਪੌਂਡ ਭਾਰ, ਇਕ ਔਰਤ ਦਾ। ਤੁਹਾਡੇ ਬੌਕਸਰ ਮੁਹੰਮਦ ਅਲੀ ਨੂੰ ਉਹ ਅੱਖ ਝਪਕਦਿਆਂ ਸੁੱਟ ਲੈਂਦੀ। ਇਸ ਅਖੌਤੀ ਜਾਂਬਾਜ਼ ਮੁਕੇਬਾਜ਼ ਨੂੰ ਉਹ ਪੈਰਾਂ ਹੇਠ ਰੌਂਦ ਕੇ ਚਟਣੀ ਬਣਾ ਦਿੰਦੀ, ਨਾਮੋ ਨਿਸ਼ਾਨ ਬਾਕੀ

ਨਾ ਬਚਦਾ। ਤਿੰਨ ਸੌ ਪੌਂਡ, ਅਸਲ ਔਰਤ। ਇਸ ਵਿਚ ਹੈਰਾਨੀ ਕੀ ਹੋਣੀ ਹੋਈ ਕਿ ਉਸਦਾ ਕੋਈ ਆਸ਼ਕ ਨਹੀਂ ਸੀ, ਚੇਲੇ ਸਨ ਸਾਰੇ ਦੇ ਸਾਰੇ, ਕੁਦਰਤਨ ਇਹੋ ਜਿਹੀ ਔਰਤ ਨਾਲ ਇਸ਼ਕ ਥੋੜਾ ਹੋ ਸਕਦੈ। ਉਸ ਨੂੰ ਤਾਂ ਬਸ ਸਤ ਬਚਨ ਕਿਹਾ ਜਾ ਸਕਦੈ, ਉਸ ਦੇ ਪਿਛੇ ਲੱਗਿਆ ਜਾ ਸਕਦੈ। ਬਲਾਵਸਕੀ ਨਾਲ ਸੰਤੁਲਨ ਰਖਣ ਲਈ ਸੱਤਵੀਂ ਕਿਤਾਬ *ਸਹਿਜੋ ਦੇ ਗੀਤ* ।

ਸਹਿਜੋ, ਇਕ ਹੋਰ ਔਰਤ। ਨਾਮ ਵੀ ਸ਼ਾਇਰਾਨਾ ਜਿਸਦਾ ਅਰਥ ਹੈ ਖੁਦਰੌ ਦਾ ਤੱਤਸਾਰ। ਸਹਿਜੋ ਦੀਆਂ ਗੱਲਾਂ ਵੀ ਮੈਂ ਹਿੰਦੀ ਵਿਚ ਕੀਤੀਆਂ ਹਨ ਕਿਉਂਕਿ ਅੰਗਰੇਜ਼ੀ ਵਿਚ ਸ਼ਾਇਰਾਨਾ ਗੱਲ ਨਹੀਂ ਹੋ ਸਕਦੀ। ਅੰਗਰੇਜ਼ੀ ਜ਼ਬਾਨ ਵਿਚ ਮੈਨੂੰ ਬਹੁਤੀ ਸ਼ਾਇਰੀ ਨਹੀਂ ਦਿਸੀ। ਸ਼ਾਇਰੀ ਦੇ ਨਾਮ ਤੇ ਜੋ ਕੁਝ ਦਿਸਦਾ ਹੈ ਉਹ ਏਨਾ ਬੇਤੁਕਾ, ਮੈਂ ਹੈਰਾਨ ਹਾਂ ਕੋਈ ਇਸ ਵਿਰੁੱਧ ਬਗਾਵਤ ਕਿਉਂ ਨਹੀ ਕਰਦਾ? ਨਵੇਂ ਸਿਰੇ ਤੋਂ ਅੰਗਰੇਜ਼ੀ ਦੀ ਸ਼ੁਰੂਆਤ ਹੋਵੇ, ਸ਼ਾਇਰਾਨਾ ਤਰਜ ਤੇ ਹੋਵੇ, ਕਿਉਂ ਨਹੀਂ ਲੋਕ ਅੱਗੇ ਆਉਂਦੇ? ਦਿਨ ਬਦਿਨ ਇਹ ਵਿਗਿਆਨੀਆਂ, ਕਾਰੀਗਰਾਂ ਦੀ ਜ਼ਬਾਨ ਬਣਦੀ ਜਾ ਰਹੀ ਹੈ। ਬਦਕਿਸਮਤੀ ਹੈ ਇਹ। ਜੋ ਮੈਂ ਸਹਿਜੋ ਬਾਰੇ ਕਿਹਾ, ਉਮੀਦ ਕਰੀਏ ਇਕ ਦਿਨ ਸਾਰੇ ਸੰਸਾਰ ਨੂੰ ਪਤਾ ਲਗ ਜਾਏ।

ਅੱਠਵੀਂ ਕਿਤਾਬ ਫਿਰ ਇਕ ਔਰਤ ਦੀ। ਹਾਲੇ ਵਜ਼ਨਦਾਰ ਬਲਾ ਬਲਾਵਸਕੀ ਨਾਲ ਸੰਤੁਲਨ ਪੂਰਾ ਨਹੀਂ ਹੋਇਆ। ਇਹ ਔਰਤ ਕੰਮ ਆਇਗੀ, ਸੂਫੀ ਹੈ, ਨਾਮ ਹੈ ਰਾਬੀਆ ਅਲ ਅਦਾਬੀਆ, ਅਦਾਬੀਆ ਉਸਦੇ ਪਿੰਡ ਦਾ ਨਾਮ ਹੈ, ਅਲ ਅਦਾਬੀਆ ਮਾਇਨੇ ਅਦਾਬੀਆ ਪਿੰਡ ਦੀ। ਰਾਬੀਆ ਉਸ ਦਾ ਨਾਮ ਹੈ, ਅਲ ਅਦਾਬੀਆ ਸਿਰਨਾਵਾਂ। ਸੂਫੀ ਉਸ ਨੂੰ ਪੂਰੇ ਨਾਮ ਨਾਲ ਯਾਦ ਕਰਦੇ ਹਨ- ਰਾਬੀਆ ਅਲਅਦਾਬੀਆ। ਰਾਬੀਆ ਦੇ ਜਿਉਂਦੇ ਜੀਅ ਉਸ ਦਾ ਪਿੰਡ ਮੱਕਾ ਬਣ ਗਿਆ ਸੀ। ਸਾਰੀ ਦੁਨੀਆਂ ਤੋਂ ਯਾਤਰੂ, ਜਗਿਆਸੂ, ਰਾਬੀਆ ਦੀ ਝੌਂਪੜੀ ਦੀ ਤਲਾਸ਼ ਵਿਚ ਤੁਰੇ ਆਉਂਦੇ। ਬੜੀ ਤੇਜੱਸਵੀ ਫਕੀਰਨੀ ਸੀ। ਹਥੌੜਾ ਮਾਰ ਕੇ ਕਿਸੇ ਦੀ ਵੀ ਖੋਪੜੀ ਭੰਨ ਸਕਦੀ। ਉਹਨੇ ਯਕੀਨਨ ਬਹੁਤ ਖੋਪੜੀਆਂ ਭੰਨ ਕੇ ਉਨ੍ਹਾਂ ਵਿਚ ਛੁਪੇ ਖਜ਼ਾਨੇ ਲੱਭੇ।

ਉਸ ਨੂੰ ਲਭਦਾ ਲਭਾਂਦਾ ਇਕ ਦਿਨ ਹਸਨ ਆ ਗਿਆ। ਸਵੇਰ ਸਾਰ ਉਸ ਨੇ ਪਾਠ ਕਰਨ ਵਾਸਤੇ ਰਾਬੀਆ ਤੋਂ ਕੁਰਾਨ ਮੰਗਿਆ। ਰਾਬੀਆ ਨੇ ਉਸ ਹੱਥ ਆਪਣੀ ਕਿਤਾਬ ਫੜਾ ਦਿੱਤੀ। ਉਹ ਅਵਾਕ ਰਹਿ ਗਿਆ, ਕਿਹਾ- ਇਹ ਕੁਫਰ ਹੈ, ਕਿਸਨੇ ਲਿਖੀ ਹੈ ਇਹ ? ਰਾਬੀਆ ਨੇ ਕੁਰਾਨ ਵਿਚ ਸੋਧਾਂ ਕਰ ਦਿੱਤੀਆਂ, ਅਨੇਕ ਥਾਵਾਂ ਤੇ ਉਸ ਨੇ ਲਫਜ਼ ਬਦਲ ਦਿੱਤੇ। ਕਿਤੇ ਕਿਤੇ ਤਾਂ ਪੂਰੇ ਪ੍ਰਸੰਗ ਬਦਲ ਦਿੱਤੇ। ਹਸਨ ਨੇ ਕਿਹਾ- ਇਸ ਦੀ ਇਜ਼ਾਜਤ ਨੀਂ। ਕੁਰਾਨ ਵਿਚ ਸੋਧਾਂ ਨਹੀਂ ਹੋ ਸਕਦੀਆਂ। ਰੱਬ ਦੇ ਆਖਰੀ ਨਬੀ ਦੀ ਕਿਤਾਬ ਵਿਚ ਕੌਣ ਕਰ ਸਕਦੈ ਸੋਧ ? ਮੁਹੰਮਦ ਨੂੰ ਮੁਸਲਮਾਨ ਆਖਰੀ ਨਬੀ ਇਸੇ ਕਰਕੇ ਕਹਿਦੇ ਹਨ ਕਿ ਹੁਣ ਕੋਈ ਨਹੀਂ, ਵਹੀ ਵਿਚ ਸੋਧ ਕਰਨ ਹੋਰ ਨਹੀਂ ਆਏਗਾ। ਕੁਰਾਨ ਸੰਪੂਰਨ ਹੈ ਤੇ ਅੰਤਮ ਹੈ, ਸੋ ਸੋਧਾਂ ਨਹੀਂ ਹੋਣਗੀਆਂ।

ਹੱਸ ਕੇ ਰਾਬੀਆ ਨੇ ਕਿਹਾ– ਰਵਾਇਤ ਦੀ ਮੈਂ ਪਰਵਾਹ ਨਹੀਂ ਕਰਦੀ। ਰੱਬ ਨੂੰ ਮੈਂ ਆਪਣੇ ਰੂਬਰੂ ਦੇਖਿਆ ਹੈ ਤੇ ਉਸੇ ਅਨੁਭਵ ਰਾਹੀਂ ਤਬਦੀਲੀਆਂ ਕੀਤੀਆਂ ਹਨ। ਇਹ ਮੇਰੀ ਕਿਤਾਬ ਹੈ। ਤੈਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ। ਇਹ ਮੇਰੀ ਮਲਕੀਅਤ ਹੈ। ਮੇਰਾ ਸ਼ੁਕਰਾਨਾ ਕਰ ਕਿ ਮੈਂ ਤੈਨੂੰ ਪੜ੍ਹਨ ਲਈ ਦੇ ਦਿੱਤੀ। ਮੈਂ ਆਪਣੇ ਆਪ ਅਗੇ ਸੱਚੀ ਹੋਵਾਂਗੀ ਕਿਸੇ ਹੋਰ ਅਗੇ ਨਹੀਂ।

ਇਹ ਹੈ ਰਾਬੀਆ, ਸ਼ਾਨਾਮੱਤੀ ਔਰਤ। ਆਪਣੀ ਲਿਸਟ ਵਿਚ ਲਿਖ ਲਿਆ ਇਸ ਦਾ ਨਾਮ। ਮੈਡਮ ਬਲਾਵਸਕੀ ਨੂੰ ਥਾਂ ਸਿਰ ਰੱਖਣ ਲਈ ਰਾਬੀਆ ਠੀਕ ਹੈ। ਚੇਤੇ ਰਹੇ ਰਾਬੀਆ ਨੇ ਵੀ ਆਪ ਕੁਝ ਨਹੀਂ ਲਿਖਿਆ, ਚੇਲਿਆਂ ਨੇ ਨੋਟਸ ਲਏ, ਜਿਵੇਂ ਹੁਣ ਦੇਵਗੀਤ ਲੈ ਰਿਹੈ। ਬਿਨਾ ਕਿਸੇ ਪ੍ਰਸੰਗ ਦੇ ਰਾਬੀਆ ਕੁਝ ਕਹਿ ਦਿੰਦੀ, ਅੱਗਾ ਪਿਛਾ ਕਿਸੇ ਨੂੰ ਪਤਾ ਨਾ ਲਗਦਾ। ਅਚਾਨਕ ਕੁਝ ਬੋਲ ਦਿੰਦੀ, ਉਹ ਲਿਖ ਲਿਆ ਜਾਂਦਾ। ਸਾਖੀਆਂ ਸੁਣਾਉਂਦੀ ਸੁਣਾਉਂਦੀ ਉਹ ਆਪ ਸਾਖੀ ਹੋ ਗਈ। ਮੈਨੂੰ ਪਿਆਰ ਐ ਉਸ ਨਾਲ।

ਮੀਰਾ ਸੁਹਣੀ ਹੈ, ਨਮਕੀਨ ਨਹੀਂ, ਮਿਠੀ ਹੈ ਬਸ। ਰਾਬੀਆ ਨਮਕੀਨ ਹੈ। ਤੁਹਾਨੂੰ ਪਤੈ ਮੈਂ ਸ਼ੁਗਰ ਦਾ ਮਰੀਜ਼ ਹਾਂ ਇਸ ਕਰਕੇ ਮੀਰਾ ਨੂੰ ਜਿਆਦਾ ਪੀ ਨਹੀਂ ਸਕਦਾ, ਦੇਵਗੀਤ ਆਗਿਆ ਨਹੀਂ ਦਏਗਾ। ਰਾਬੀਆ ਓਕੇ ਹੈ। ਨਮਕ ਤਾਂ ਜਿੰਨਾ ਮਰਜ਼ੀ ਖਾਂਦਾ ਰਹਾਂ। ਚੀਨੀ ਨੂੰ ਤਾਂ ਮੈਂ ਨਫਰਤ ਕਰਦਾ ਹੀ ਹਾਂ ਮੈਂ ਤਾਂ ਸਕਰੀਨ ਵੀ ਬਰਦਾਸ਼ਤ ਨਹੀਂ ਕਰਦਾ। ਸ਼ੱਕਰ ਰੋਗੀਆਂ ਵਾਸਤੇ ਬਣਾਈ ਨਕਲੀ ਚੀਨੀ, ਸਕਰੀਨ ਬੁਰੀ ਲਗਦੀ ਹੈ– ਹਾਂ ਲੂਣ ਮੈਨੂੰ ਚੰਗਾ ਲਗਦੈ।

ਈਸਾ ਨੇ ਆਪਣੇ ਚੇਲਿਆ ਨੂੰ ਕਿਹਾ ਸੀ– ਤੁਸੀਂ ਧਰਤੀ ਦਾ ਨਮਕ ਹੋ। ਰਾਬੀਆ ਬਾਰੇ ਮੈਂ ਕਹਿ ਸਕਦਾਂ– ਸੰਸਾਰ ਉਤੇ ਜਿਨੀਆਂ ਔਰਤਾਂ ਹੋਈਆਂ ਅਤੇ ਹਨ, ਰਾਬੀਆ ਤੂੰ ਉਨ੍ਹਾਂ ਦਾ ਨਮਕ ਹੈਂ।

ਨੌਵਾਂ ਹੈ ਨਾਨਕ, ਸਿਖ ਧਰਮ ਦਾ ਮੋਢੀ। ਉਸਦੀ ਬਾਣੀ। ਜਿਥੇ ਜਿਥੇ ਤਕ ਜਹਾਨ ਵਿਚ ਉਦੋਂ ਜਾਇਆ ਜਾ ਸਕਦਾ ਸੀ, ਆਪਣੇ ਸਿਖ ਮਰਦਾਨੇ ਨਾਲ ਗਿਆ। ਮਰਦਾਨਾ ਮਾਇਨੇ ਅਸਲ ਮਰਦ। ਸਿਖ ਹੋਣ ਵਾਸਤੇ ਬਹਾਦਰ ਹੋਣਾ ਜਰੂਰੀ ਹੈ। ਨਾਨਕ ਗਾਉਂਦਾ, ਮਰਦਾਨਾ ਰਬਾਬ ਨਾਲ ਸਾਥ ਦਿੰਦਾ। ਅਨੰਤ ਦੀਆਂ ਸੁਗੰਧੀਆਂ ਖਲਾਰਦੇ ਉਹ ਸੰਸਾਰ ਵਿਚ ਘੁੰਮੇ। ਉਸ ਦੀ ਬਾਣੀ ਏਨੀ ਸੁਹਣੀ ਹੈ ਕਿ ਮੇਰੀਆਂ ਅੱਖਾਂ ਬਰਸਣ ਲਗਦੀਆਂ ਹਨ। ਉਸ ਦੀ ਬਾਣੀ ਨਾਲ ਇਕ ਨਵੀਂ ਜ਼ਬਾਨ ਦੀ ਸਿਰਜਣਾ ਹੋ ਗਈ। ਉਸ ਨੂੰ ਬੋਲੀਆਂ ਦੀ ਵਿਆਕਰਣ, ਨਿਯਮਾਵਲੀ, ਬੰਦਸ਼ਾਂ ਪਸੰਦ ਨਾ ਆਈਆਂ। ਆਪਣੀ ਮਨਮਰਜ਼ੀ ਨਾਲ ਗਾਉਣ ਲੱਗ ਗਿਆ ਜਿਸ ਵਿਚੋਂ ਪੰਜਾਬੀ ਦਾ ਜਨਮ ਹੋ ਗਿਆ। ਇਹ ਬੇਅੰਤ ਜਬਰਦਸਤ ਜ਼ਬਾਨ ਹੈ ਜਿਵੇਂ ਕਿਰਪਾਨ ਦੀ ਤਿਖੀ ਧਾਰ ਹੋਵੇ।

ਹਮੇਸ਼ਾ ਮੈਂ ਸ਼ੰਕਰਚਾਰੀਆ ਦੀ ਗੱਲ ਕਰਨੀ ਚਾਹੀ, ਹੁਣ ਵਾਲੇ ਸ਼ੰਕਰਚਾਰੀਆ ਦੀ ਨਹੀਂ, ਆਦਿ ਸ਼ੰਕਰਚਾਰੀਆ ਦੀ, ਪਹਿਲੇ ਦੀ। ਉਸ ਦੀ ਪ੍ਰਸਿਧ ਕਿਤਾਬ *ਵਿਵੇਕ ਚੂੜਾਮਣੀ* ਦੀ ਗੱਲ ਕਰਾਂਗਾ ...

ਜਾਗਰਣ ਦਾ ਨਗ। ਅਖੀਰਲੇ ਛਿਣ... ਤੁਹਾਨੂੰ ਪਤੈ ਮੈਂ ਹਾਂ ਈ ਸ਼ੈਦਾਈ... ਆਖਰੀ ਵਕਤ ਮੈਂ ਇਸ ਦੀ ਗੱਲ ਕਰਨੋ ਇਨਕਾਰੀ ਹੋ ਜਾਂਦਾ। ਕਾਰਨ ਮਾਮੂਲੀ ਹੈ, ਇਸ ਕਿਤਾਬ ਵਿਚ ਦਲੀਲ ਹੈ ਪਿਆਰ ਨਹੀਂ, ਉਸ ਦੀ ਦਲੀਲ ਕਾਰਨ ਮੈਨੂੰ ਮੁਸ਼ਕਲ ਝੱਲਣੀ ਪਏਗੀ ਹੀ ਪਏਗੀ। ਇਹ ਕੋਈ ਛੋਟੀ ਮੋਟੀ ਕਿਤਾਬ ਨਹੀਂ, ਬਹੁਤ ਵੱਡਾ ਗ੍ਰੰਥ ਹੈ ਜਿਸ ਉਤੇ ਮੈਂ ਅੱਠ ਮਹੀਨੇ ਬੋਲਣਾ ਸੀ ਲਗਾਤਾਰ। ਲੰਮਾ ਸਫਰ ਸੀ ਨਾ, ਇਸ ਕਰਕੇ ਮੁਲਤਵੀ ਕਰਨਾ ਪਿਆ, ਫੈਸਲਾ ਕੀਤਾ ਮੈਂ ਨੀ ਬੋਲਣਾ ਇਸ ਉਤੇ, ਤਾਂ ਵੀ ਜਿਹੜੀਆਂ ਮਹਾਨ ਕਿਤਾਬਾਂ ਦੀ ਲਿਸਟ ਤਿਆਰ ਕਰ ਰਿਹਾਂ, ਉਸ ਵਿਚ ਰੱਖਣੀ ਪਏਗੀ।

ਸ਼ੰਕਰਚਾਰੀਆ ਦੇ *ਵਿਵੇਕ ਚੂੜਾਮਣੀ* ਵਿਚ ਥਾਂ ਥਾਂ ਹੀਰੇ, ਫੂਲ, ਤਾਰੇ ਮੌਜੂਦ ਹਨ। ਪਰ ਵਿਚਾਲੇ ਬ੍ਰਾਹਮਣ ਕਚਰਾ ਏਨਾ ਜਿਆਦਾ, ਏਨਾ ਸੰਘਣਾ ਹੈ ਕਿ ਮੇਰੀ ਬਰਦਾਸ਼ਤ ਤੋਂ ਬਾਹਰ ਹੈ। ਪਰ ਗ੍ਰੰਥ ਮਹਾਨ ਹੈ। ਤੁਸੀਂ ਹੀਰਿਆਂ ਦੀ ਖਾਣ ਇਹ ਕਹਿਕੇ ਨਜ਼ਰੰਦਾਜ਼ ਨਹੀਂ ਕਰ ਸਕਦੇ ਕਿ ਮਿਟੀ ਬਹੁਤੀ ਹੈ, ਪੱਥਰ ਬਹੁਤੇ ਹਨ।

ਗਿਆਰਵੀਂ ਤੇ ਅਜ ਦੇ ਦਿਨ ਦੀ ਆਖਰੀ ਕਿਤਾਬ ਹਜ਼ਰਤ ਮੁਹੰਮਦ ਦੀ ਕੁਰਾਨ ਹੈ। ਪੜ੍ਹੀ ਜਾਣ ਵਾਲੀ ਨਹੀਂ, ਕੁਰਾਨ ਗਾਈ ਜਾਣ ਵਾਲੀ ਕਿਤਾਬ ਹੈ। ਪਾਠ ਕਰਨ ਨਾਲ ਕਈ ਕੁਝ ਗੁੰਮ ਹੋ ਜਾਂਦਾ ਹੈ, ਜੇ ਇਸ ਨੂੰ ਗਾਓਗੇ, ਇਨਸ਼ਾ ਅੱਲਾ ਪ੍ਰਾਪਤੀ ਹੋ ਜਾਏਗੀ।

ਕਿਸੇ ਵਿਦਵਾਨ ਜਾਂ ਫਿਲਾਸਫਰ ਨੇ ਨਹੀਂ ਲਿਖੀ ਕੁਰਾਨ। ਮੁਹੰਮਦ ਕੋਰਾ ਅਨਪੜ੍ਹ ਸੀ, ਦਸਤਖਤ ਕਰਨੇ ਨਹੀਂ ਸੀ ਜਾਣਦਾ ਪਰ ਰੱਬ ਦੀ ਰੂਹ ਉਸ ਵਿਚ ਆ ਗਈ। ਉਸ ਵਿਚਲੀ ਮਾਸੂਮੀਅਤ ਸਦਕਾ ਰੱਬ ਨੇ ਉਸ ਨੂੰ ਚੁਣ ਲਿਆ, ਉਸ ਨੇ ਗਾਇਆ, ਉਸ ਗੀਤ ਦਾ ਨਾਮ ਕੁਰਾਨ ਹੈ। ਮੈਨੂੰ ਅਰਬੀ ਨਹੀਂ ਆਉਂਦੀ, ਮੈਂ ਕੁਰਾਨ ਨੂੰ ਇਸ ਅੰਦਰਲੇ ਸੁਰਤਾਲ ਕਾਰਨ ਸਮਝ ਲੈਂਦਾ ਹਾਂ। ਅਰਬੀ ਲਫਜ਼ਾਂ ਦੀਆਂ ਧੁਨਾ ਬੇਹੱਦ ਖੂਬਸੂਰਤ ਹਨ। ਅਰਥਾਂ ਦੀ ਪਰਵਾਹ ਕੌਣ ਕਰਦੈ? ਜਦੋਂ ਤੁਸੀਂ ਫੂਲ ਦੇਖਦੇ ਹੋ ਤੁਸੀਂ ਉਸਦਾ ਮਾਇਨਾ ਪੁਛਦੇ ਹੋ?ਫੁੱਲ ਆਪਣੇ ਆਪ ਵਿਚ ਕਾਫੀ ਹੈ। ਜਦੋਂ ਲਾਟ ਦੇਖਦੇ ਹੋ ਤਾਂ ਪੁਛਦੇ ਹੋ ਇਸਦਾ ਕੀ ਮਾਇਨਾ ਹੈ? ਲਾਟ ਕਾਫੀ ਹੈ। ਇਸ ਦੀ ਸੁੰਦਰਤਾ ਇਸ ਦਾ ਮਾਇਨਾ ਹੈ। ਇਸ ਦਾ ਬੇਮਾਇਨਾ ਸੁਰਤਾਲ ਮਾਇਨਾਖੇਜ਼ ਹੈ।

ਇਸ ਤਰ੍ਹਾਂ ਦੀ ਹੈ ਕੁਰਾਨ। ਸ਼ੁਕਰਾਨਾ ਰੱਬ ਦਾ ਜਿਸਨੇ ਇਸ ਬਾਰੇ ਗੱਲ ਕਰਨ ਦੀ ਇਜ਼ਾਜਤ ਦਿੱਤੀ। ਯਾਦ ਰੱਖਣਾ ਰੱਬ ਹੋਇਆ ਨਹੀਂ ਕਰਦਾ, ਇਹ ਤਾਂ ਗੱਲ ਕਰਨ ਦਾ ਤਰੀਕਾ ਹੈ ਬਸ। ਕੋਈ ਨੀ ਮੈਨੂੰ ਗੱਲ ਕਰਨ ਦੀ ਇਜ਼ਾਜਤ ਦਿੰਦਾ। ਇਨਸ਼ਾ ਅੱਲਾ ਅੱਜ ਦੀ ਗਲਬਾਤ ਕੁਰਾਨ ਨਾਲ ਖਤਮ ਹੋਈ, ਪੂਰਨ ਖੂਬਸੂਰਤ, ਪੂਰੀ ਬੇਮਾਇਨੀ, ਪੂਰੀ ਮਹੱਤਵਪੂਰਨ ਪੂਰੀ ਬੇਦਲੀਲ ਹੈ ਕਿਤਾਬ ਕੁਰਾਨ ਮਨੁਖਤਾ ਦੀ ਪੂਰੀ ਤਵਾਰੀਖ ਵਿਚ।

ਅਧਿਆਇ ਛੇਵਾਂ

ਹੁਣ ਕੁਝ ਅੰਤਿਮ ਟਿਪੱਣੀਆਂ। ਪਿਛਲੀ ਬੈਠਕ ਵਿਚ ਜਦੋਂ ਮੈਂ ਕਿਹਾ ਸੀ ਕਿ ਹੁਣ ਸਮਾਪਤੀ ਹੋਈ, ਮੈਂ ਪੰਜਾਹ ਕਿਤਾਬਾਂ ਦੀ ਲਿਸਟ ਤਿਆਰ ਕਰਨੀ ਸੀ। ਮੈਂ ਸੋਚਿਆ ਸੀ ਪੰਜਾਹ ਦੀ ਗਿਣਤੀ ਕਾਫੀ ਹੁੰਦੀ ਐ। ਬੰਦੇ ਨੂੰ ਫੈਸਲੇ ਕਰਨੇ ਤਾਂ ਪੈਂਦੇ ਨੇ ਪਰ ਸਾਰੇ ਫੈਸਲੇ ਆਰਜ਼ੀ ਹੁੰਦੇ ਨੇ। ਬੰਦਾ ਜੋੜੇ ਪਲੀ ਪਲੀ ਰੱਬ ਰੁੜ੍ਹਾਏ ਪੀਪਾ। ਉਹੀ ਰੱਬ, ਜਿਹੜਾ ਹੈ ਨਹੀਂ।

ਜਦੋਂ ਮੈਂ ਕਿਹਾ ਲਿਸਟ ਪੂਰੀ ਹੋ ਗਈ, ਗੀਤ ਗੋਵਿੰਦ ਵਾਲਾ ਜੈਦੇਵ, ਮੈਡਮ ਬਲਾਵਸਕੀ, ਸਭ ਦੇ ਸਭ ਜਿਹੜੇ ਮੈਨੂੰ ਘੇਰੀ ਖਲੋਤੇ ਸਨ, ਖਿਸਕਣੇ ਸ਼ੁਰੂ ਹੋ ਗਏ। ਕਈਆਂ ਨੂੰ ਮੈਂ ਜਾਣਦਾ ਸਾਂ ਪਰ ਕਈਆਂ ਨੂੰ ਪਛਾਣ ਨਾ ਸਕਿਆ। ਮੇਰਾ ਐਲਾਨ ਸੁਣਕੇ ਕਿਰਨੇ ਸ਼ੁਰੂ ਹੋ ਗਏ।

ਮੇਰੀ ਖੁਸ਼ਕਿਸਮਤੀ, ਮੈਨੂੰ ਈਸਾ ਦਾ ਕਥਨ ਸਮਝ ਆਉਣ ਲੱਗਾ - ਧੰਨ ਹਨ ਕਮਜ਼ੋਰ, ਰੱਬੀ ਬਾਦਸ਼ਾਹਤ ਉਨ੍ਹਾਂ ਦੇ ਹਿਸੇ ਆਏਗੀ। ਉਸਨੇ ਇਹ ਵੀ ਕਿਹਾ ਸੀ- ਖੁਸ਼ਕਿਸਮਤ ਨੇ ਉਹ ਜਿਹੜੇ ਅਖੀਰ ਵਿਚ ਖਲੋਤੇ ਨੇ ਦੂਰ, ਧੱਕਾ ਮੁੱਕੀ ਨਹੀਂ ਕਰਦੇ, ਖਰੂਦੀ ਨਹੀਂ, ਖਲੋਤੇ ਉਡੀਕ ਰਹੇ ਹਨ। ਭੀੜ ਖਿਸਕ ਗਈ ਤਾਂ ਇਹ ਥੋੜੇ ਜਿਹੇ ਸਬਰ ਸ਼ੁਕਰ ਵਾਲੇ ਬੰਦੇ ਨਜ਼ਰੀਂ ਪਏ। ਅਗਲੀ ਲਿਖਤ ਉਨ੍ਹਾਂ ਦੇ ਨਾਮ।

ਮੈਨੂੰ ਖੁਦ ਤੇ ਇਤਬਾਰ ਨਹੀਂ ਆਇਆ ਜਦੋਂ ਮੈਂ ਦੇਖਿਆ ਬੁੱਧ ਦੇ *ਧਮਪਦ* ਦਾ ਜ਼ਿਕਰ ਨਹੀਂ ਕੀਤਾ। ਆਖਰੀ ਕਤਾਰ ਦੇ ਆਖਰੀ ਸਿਰੇ ਤੇ ਬੁੱਧ ਖਾਮੋਸ਼ ਬੈਠਾ ਰਿਹਾ। ਕਿਸੇ ਨੂੰ ਏਨਾ ਪਿਆਰ ਨਹੀਂ ਕੀਤਾ ਮੈਂ ਜਿੰਨਾ ਬੁੱਧ ਨੂੰ। ਆਪਣੀ ਸਾਰੀ ਜ਼ਿੰਦਗੀ ਮੈਂ ਉਸ ਬਾਰੇ ਜ਼ਿਕਰ ਕਰਦਾ ਆਇਆ ਹਾਂ। ਜਦੋਂ ਮੈਂ ਹੋਰਨਾ ਬਾਰੇ ਗੱਲਾਂ ਕਰਦਾ ਉਦੋਂ ਵੀ ਬੁੱਧ ਦੀਆਂ ਗੱਲਾਂ ਹੁੰਦੀਆਂ। ਧਿਆਨ ਦਿਉ, ਇਹ ਮੇਰਾ ਇਕਬਾਲੀਆ ਬਿਆਨ ਹੈ। ਈਸਾ ਮਸੀਹ ਬਾਰੇ ਗੱਲ ਨਹੀਂ ਕਰ ਸਕਦਾ। ਜਦ ਤਕ ਬੁੱਧ ਦਾ ਜ਼ਿਕਰ ਨਹੀਂ ਹੁੰਦਾ, ਬੁੱਧ ਦੀ ਦਖਲੰਦਾਜੀ ਬਿਨਾ ਮੁਹੰਮਦ ਦਾ ਜ਼ਿਕਰ ਨਹੀਂ ਹੁੰਦਾ। ਬੁੱਧ ਦਾ ਜ਼ਿਕਰ ਸਿੱਧਮ ਸਿੱਧਾ ਕਰਾਂ ਜਾਂ ਕਿਸੇ ਹੋਰ ਨਾਮ ਨਾਲ, ਕੋਈ ਫਰਕ ਨੀਂ ਪੈਂਦਾ। ਬੁੱਧ ਦੇ ਧਿਆਨ ਬਗੈਰ ਗਲ ਕਰਨੀ ਅਸੰਭਵ ਹੈ। ਉਹ ਮੇਰਾ ਖੂਨ ਹਡ ਮਾਸ ਸਭ ਕੁਝ ਹੈ। ਮੇਰੀ ਖਾਮੋਸ਼ੀ ਮੇਰਾ ਗੀਤ ਉਹੋ ਹੈ। ਇਥੇ ਬੈਠੇ ਨੂੰ ਮੈਂ ਉਸ ਨੂੰ ਦੇਖ ਲਿਆ ਸੀ। ਉਸ ਤੋਂ ਤਾਂ ਮੈਂ ਖਿਮਾ ਵੀ ਨਹੀਂ ਮੰਗਦਾ, ਉਹ ਖਿਮਾ ਵਰਗੀਆਂ ਰਸਮਾਂ ਤੋਂ ਪਾਰ ਹੈ।

*ਧਮਪਦ* ਸ਼ਬਦ ਦੇ ਮਾਇਨੇ ਹਨ ਸੱਚ ਦਾ ਰਸਤਾ, ਹੋਰ ਸ਼ੁਧ ਅਰਥ ਹਨ ਸੱਚ ਦੀਆਂ ਪੈੜਾਂ। ਤੁਹਾਨੂੰ ਇਸ ਵਿਚਲੀ ਗੜਬੜ ਦਾ ਪਤਾ ਲੱਗਾ ਕੁੱਝ ?

ਆਉਣਾ

ਜਾਣਾ

ਮੁਰਗਾਬੀ

ਉਡ ਚੁਕੇ ਪੱਤੇ

ਕਿਸੇ ਰਹਿਬਰ ਦੀ ਲੋੜ ਨਹੀਂ

ਸਚ ਅਕਥ ਹੈ। ਕਿਧਰੇ ਪੈੜਾਂ ਨਹੀਂ। ਅਕਾਸ਼ ਵਿਚ ਉਡਦੇ ਪਰਿੰਦਿਆਂ ਦੀਆਂ ਪੈੜਾਂ ਨਹੀਂ ਹੁੰਦੀਆਂ... ਬੁੱਧ ਅਸਮਾਨ ਵਿਚ ਉਡਦੇ ਪੰਛੀ ਹਨ।

ਬੁੱਧ ਹਮੇਸ਼ਾ ਆਤਮ ਵਿਰੋਧੀ ਕਥਨ ਕਰਿਆ ਕਰਦੇ ਹਨ, ਇਹੋ ਬੜੀ ਪਿਆਰੀ ਗੱਲ ਹੈ ਕਿ ਆਖਰ ਬੋਲਦੇ ਤਾਂ ਹਨ। ਆਪਾ ਵਿਰੋਧੀ ਕਥਨ ਬਗੈਰ ਉਹ ਬੋਲ ਨਹੀਂ ਸਕਦੇ, ਉਨ੍ਹਾਂ ਦੇ ਵਸ ਦੀ ਗਲ ਨਹੀਂ। ਸੱਚ ਬੋਲਣਾ ਆਪਣੇ ਆਪ ਵਿਰੁੱਧ ਬੋਲਣਾ ਹੁੰਦੈ। ਨਾ ਬੋਲਣਾ ਵੀ ਆਪਾ ਵਿਰੋਧੀ ਹੁੰਦਾ ਹੈ, ਜਦੋਂ ਤੁਸੀਂ ਚੁਪ ਰਹਿਣ ਦੀ ਕੋਸ਼ਿਸ਼ ਕਰਦੇ ਹੋ ਉਦੋਂ ਤੁਹਾਡੀ ਖਾਮੋਸ਼ੀ ਵੀ ਕੋਈ ਸੁਨੇਹਾ ਦਿੰਦੀ ਹੈ, ਸ਼ਬਦ ਨਹੀਂ ਤਾਂ ਨਾ ਸਹੀ, ਸੁਨੇਹਾ ਤਾਂ ਜਾ ਰਿਹਾ ਹੈ।

ਆਪਣੇ ਸਭ ਤੋਂ ਮਹਾਨ ਗ੍ਰੰਥ ਦਾ ਨਾਮ ਬੁੱਧ ਨੇ ਧਮਪਦ ਰੱਖਿਆ ਜਿਸ ਵਿਚ ਗੜਬੜਾਂ ਈ ਗੜਬੜਾਂ ਹਨ। ਉਸ ਤੋਂ ਵਧੀਕ ਗਲਤੀਆਂ ਮੈਥੋਂ ਸਿਵਾ ਹੋਰ ਕੋਈ ਨਹੀਂ ਕਰ ਸਕਦਾ। ਮੈਥੋਂ ਹਾਰ ਕੇ ਉਹ ਖੁਸ਼ ਹੋਏਗਾ ਯਕੀਨਨ ਜਿਵੇਂ ਕਦੀ ਕਦਾਈਂ ਪਿਤਾ ਆਪਣੇ ਬੱਚੇ ਨਾਲ ਖੇਡਦਿਆਂ ਹਾਰ ਕੇ ਖੁਸ਼ ਹੁੰਦਾ ਹੈ। ਪਿਤਾ ਨੂੰ ਕੁਸ਼ਤੀ ਵਿਚ ਢਾਹ ਕੇ ਵਿਜਈ ਬੱਚਾ ਉਸਦੀ ਛਾਤੀ ਤੇ ਚੜ੍ਹਿਆ ਬੈਠਾ ਹੈ, ਪਿਤਾ ਨੇ ਉਸ ਨੂੰ ਜਿੱਤਣ ਦੀ ਆਗਿਆ ਦੇ ਦਿੱਤੀ। ਬੁੱਧਾਂ ਨੂੰ ਜਿਹੜੇ ਬੰਦੇ ਪਿਆਰ ਕਰਦੇ ਨੇ, ਬੁੱਧ ਉਨ੍ਹਾਂ ਤੋਂ ਹਾਰ ਕੇ ਖੁਸ਼ ਹੁੰਦੇ ਨੇ। ਮੇਰੇ ਚੇਲੇ ਮੈਨੂੰ ਹਰਾ ਦੇਣ, ਆਗਿਆ ਹੈ, ਮੇਰੇ ਤੋਂ ਅਗੇ ਨਿਕਲ ਜਾਣ। ਤੁਹਾਡਾ ਚੇਲਾ ਤੁਹਾਡੇ ਤੋਂ ਉਚੇਰੀ ਅਵਸਥਾ ਉਪਰ ਜਾ ਪੁਜੇ ਇਸ ਤੋਂ ਵਧੀਕ ਮੰਗਲਮਈ ਹੋਰ ਕੀ ਹੋ ਸਕਦੈ?

ਬੁੱਧ *ਧਮਪਦ* ਨਾਮ ਰੱਖ ਕੇ ਦਸ ਰਿਹਾ ਹੈ ਉਹ ਕੀ ਕਰੇਗਾ, ਉਹ ਅਬੋਲ ਨੂੰ ਬੋਲ ਦਏਗਾ, ਅਕਹਿ ਨੂੰ ਕਹੇਗਾ, ਅਕਥ ਦਾ ਕਥਨ ਕਰੇਗਾ। ਅਕਥ ਦੀ ਕਥਾ ਉਸ ਨੇ ਅਜਿਹੀ ਖੂਬਸੂਰਤੀ ਨਾਲ ਕੀਤੀ ਕਿ ਧਮਪਦ ਐਵਰੈਸਟ ਹੋ ਗਿਆ। ਪਰਬਤ ਦਰ ਪਰਬਤ ਮੌਜੂਦ ਹਨ ਪਰ ਐਵਰੈਸਟ ਤੋਂ ਉਚਾ ਕੋਈ ਨਹੀਂ।

ਮੈਂ ਬੁੱਧ ਨੂੰ ਆਸਣ ਤੇ ਬੈਠਿਆਂ ਦੇਖਿਆ, ਮੈਂ ਹੋਰਾਂ ਨੂੰ ਵੀ ਦੇਖਿਆ ਹੈ, ਬਹੁਤ ਪਿਆਰਿਆਂ ਸੁਹਣਿਆਂ ਅਤੇ ਨਾਜਕ ਲੋਕਾਂ ਨੂੰ ਜਿਹੜੇ ਬਲਾਵਸਕੀ ਵਾਂਗ ਪੈਰ ਪਟਕਦੇ ਚੀਕਦੇ ਨਹੀਂ, ਇਹ ਨਹੀਂ

ਕਹਿੰਦੇ- ਮੈਨੂੰ ਆਉਣ ਦਿਉ। ਮਹਾਂਵੀਰ ਨੂੰ ਨਿਰਵਸਤਰ ਦੇਖਿਆ... ਸੱਚ ਨੰਗਾ ਹੁੰਦੈ। ਖਾਮੋਸ਼ ਖਲੋਤਾ। ਗ੍ਰੰਥ ਉਸ ਕੋਲ ਨਹੀਂ ਉਸਦੇ ਚੇਲਿਆਂ ਕੋਲ ਸੀ।

ਦੂਜਾ ਗ੍ਰੰਥ - *ਜਿਨ ਸੂਤਰ* । ਵਿਜੇਤਾ ਦੇ ਸੂਤਰ। ਸੁਹਣਾ ਲਫਜ਼ ਹੈ ਜਿਨ, ਇਸ ਦਾ ਮਾਇਨਾ ਵਿਜੇਤਾ। ਜਿਸ ਨੇ ਆਪਣੇ ਆਪ ਨੂੰ ਜਿਤ ਲਿਆ।

ਇਨ੍ਹਾਂ ਸੂਤਰਾਂ ਬਾਰੇ ਮੈਂ ਕਈ ਜਿਲਦਾਂ ਵਿਚ ਗੱਲਾਂ ਕੀਤੀਆਂ ਹਨ ਪਰ ਅੰਗਰੇਜ਼ੀ ਵਿਚ ਅਨੁਵਾਦ ਨਹੀਂ ਹੋਏ। ਇਕ ਗਲ ਕਹਿਣੀ ਜਰੂਰੀ ਹੈ, *ਜਿਨ ਸੂਤਰ* ਨੂੰ ਮੈਂ ਲਿਖਤ ਦੇ ਅਖੀਰ ਵਿਚ ਰੱਖਿਆ ਹੈ।

ਮਹਾਂਵੀਰ ਜਿਨਾ ਖਾਮੋਸ਼ ਕੋਈ ਨਹੀਂ, ਨਿਰਵਸਤਰ ਕੋਈ ਨਹੀਂ। ਕੇਵਲ ਖਾਮੋਸ਼ੀ ਨਿਰਵਸਤਰ ਹੋ ਸਕਦੀ ਹੈ। ਯਾਦ ਰੱਖਣਾ ਮੈਂ ਨਿਰਵਸਤਰ ਕਿਹੈ, ਨੰਗਾ ਨਹੀਂ। ਦੋਵੇਂ ਲਫਜ਼ ਵਖ ਵਖ ਹਨ। ਨੰਗਾ ਅਸ਼ਲੀਲ ਹੁੰਦੈ, ਨਿਰਵਸਤਰ ਤੁਹਾਡੇ ਪ੍ਰਤੱਖ ਹੈ, ਤੁਹਾਡੀ ਪ੍ਰੁੱਜਤ ਵਿਚ ਹੈ, ਅਣਕੱਜਿਆ ਹੈ। ਬੱਚਾ ਨੰਗਾ ਨਹੀਂ ਹੁੰਦਾ, ਨਿਰਵਸਤਰ ਹੁੰਦੈ। ਬਿਨਾ ਲਿਬਾਸ ਦੇ ਮਹਾਂਵੀਰ ਬੇਅੰਤ ਸੁਹਣਾ ਹੈ।

ਕਹਿੰਦੇ ਨੇ ਮਹਾਵੀਰ ਨੇ ਕਿਸੇ ਅੱਗੇ ਆਪਣੇ ਸੂਤਰ ਬੋਲੇ ਨਹੀਂ, ਉਸ ਦੇ ਬਹੁਤ ਕਰੀਬੀ ਚੇਲੇ ਨੇੜੇ ਬੈਠੇ ਹੁੰਦੇ, ਉਨ੍ਹਾਂ ਨੂੰ ਆਪੇ ਬਾਣੀ ਸੁਣਾਈ ਦੇ ਦਿੰਦੀ। ਅਚੰਭੇਜਨਕ... ਮਹਾਂਵੀਰ ਦੁਆਲੇ ਗਿਆਰਾਂ ਚੇਲੇ ਬੈਠੇ ਹਨ, ਜਦੋਂ ਸਾਰਿਆਂ ਨੂੰ ਇਕੋ ਆਵਾਜ਼ ਸੁਣਾਈ ਦਿੰਦੀ ਉਦੋਂ ਉਹ ਲਿਖ ਲੈਂਦੇ... ਕਿ ਹੁਣ ਠੀਕ ਹੈ, ਲਿਖਣ ਯੋਗ ਹੈ। ਵਿਸਥਾਰ ਨਾਲ ਮਹਾਂਵੀਰ ਕੁਝ ਨਹੀਂ ਆਖਦੇ ਸਨ, ਤਰੰਗਾਂ ਨਾਲ ਰਮਜ਼ ਨਾਲ ਸਮਝਾ ਦਿੰਦੇ।

*ਜਿਨ ਸੂਤਰ* ਸੰਸਾਰ ਦੇ ਹੋਰ ਗ੍ਰੰਥਾ ਤੋਂ ਬਿਲਕੁਲ ਵਖਰੇ ਤਰੀਕੇ ਨਾਲ ਲਿਖੇ ਗਏ। ਭਗਵਾਨ ਖਾਮੋਸ਼ ਗਿਆਰਾਂ ਚੇਲਿਆਂ ਨੂੰ ਇਕੋ ਧੁਨੀ ਸੁਣਾਈ ਦਿੰਦੀ, ਇਕੋ ਸ਼ਬਦ, ਉਹ ਲਿਖ ਲੈਂਦੇ। ਜਿਨ ਸੂਤਰਾਂ ਦਾ ਪ੍ਰਕਾਸ਼ ਇਸ ਤਰ੍ਹਾਂ ਹੋਇਆ। ਕਿਆ ਗਜਬ ਦਾ ਜਨਮ ਹੈ ਇਕ ਗ੍ਰੰਥ ਦਾ। ਇਸ ਤੋਂ ਸੁਹਣਾ ਪ੍ਰਕਾਸ਼ ਕਿਵੇਂ ਹੋ ਸਕਦੈ ਕਿਸੇ ਗ੍ਰੰਥ ਦਾ, ਆਦਮੀ ਸਿਖਰ ਤੋਂ ਸਿਖਰ ਜਿਹੜੀ ਰੋਸ਼ਨੀ ਹਾਸਲ ਕਰ ਸਕਦਾ ਹੈ ਉਹ ਹੈ ਇਸ ਵਿਚ। ਆਪਣੇ ਆਪ ਉਪਰ ਵਿਜੇ ਹਾਸਲ ਕਰਨ ਦਾ ਸੰਪੂਰਨ ਵਿਗਿਆਨ।

ਤੀਜੀ ਕਿਤਾਬ। ਮੈਂ ਇਕ ਬੰਦਾ ਦੇਖਿਆ ਤਾਂ ਪਛਾਣ ਨਾ ਸਕਿਆ। ਅਜੀਬ ਹੈ, ਮੈਂ ਸੋਚਿਆ ਆਪਣੇ ਰਸਤਿਆਂ ਉਤੇ ਮੈਂ ਹਜ਼ਾਰਾਂ ਜ਼ਿੰਦਗੀਆਂ ਵਿਚੋਂ ਦੀ ਗੁਜ਼ਰਿਆ, ਹਜ਼ਾਰਾਂ ਨੂੰ ਮਿਲਿਆ, ਬੜੀਆਂ ਸੰਸਥਾਵਾਂ ਦੇਖੀਆਂ। ਇਹ ਕੌਣ ਹੋਇਆ ! ਪਛਾਣ ਵਿਚ ਨਹੀਂ ਆਉਂਦਾ। ਕੋਈ ਮੁਰਸ਼ਦ ਨਹੀਂ ਹੈ, ਇਸੇ ਕਰਕੇ ਪਛਾਣਿਆ ਨਾ ਗਿਆ ਪਰ ਏਨੇ ਨਿਮਰ ਬੰਦੇ ਨੂੰ ਸ਼ਾਮਲ ਕਰਨਾ ਪਏਗਾ। ਮੈਨੂੰ ਉਸ ਦੀ ਕਿਤਾਬ ਹਮੇਸ਼ਾ ਵਧੀਆ ਲੱਗੀ। ਪਹਿਲੀਆਂ ਇਕਵੰਜਾ ਕਿਤਾਬਾਂ ਵਿਚ ਇਹ ਕਿਤਾਬ ਕਿਉਂ ਨਹੀਂ ਆਈ, ਕਹਿ

ਨਹੀਂ ਸਕਦਾ। ਇਹ ਯੂਨਾਨੀ ਹੈ, ਕਜ਼ਾਨਜਾਕਿਸ, *ਜ਼ੋਰਬਾ 'ਦ ਗਰੀਕ* ਲਿਖਣ ਵਾਲਾ। ਉਸਦਾ ਨਾਮ ਸਹੀ ਕਿਵੇਂ ਉਚਾਰਿਆ ਜਾਂਦਾ ਹੈ ਇਹ ਵੀ ਪਤਾ ਨਹੀਂ ਪਰ *ਜ਼ੋਰਬਾ 'ਦ ਗਰੀਕ* ਸ਼ਾਹਕਾਰ ਹੈ। ਕਿਤਾਬ ਦਾ ਕਰਤਾ ਬੁੱਧ ਨਹੀਂ, ਨਾ ਮਹਾਂਵੀਰ ਪਰ ਛਿਣ ਵਿਚ ਉਹ ਦੋਹਾਂ ਵਿਚੋਂ ਕੋਈ ਇਕ ਬਣ ਸਕਦਾ ਹੈ। ਦੇਰ ਦਾ ਪੱਕਿਆ ਹੋਇਆ ਫਲ ਆਪਣੀ ਰੁੱਤ ਆਉਣ ਦਾ ਇੰਤਜ਼ਾਰ ਕਰ ਰਿਹਾ ਸੀ।

ਮੇਰੇ ਇਸ਼ਕਾਂ ਵਿਚੋਂ ਜ਼ੋਰਬਾ ਵੀ ਹੈ। ਮੈਂ ਅਦਭੁਤ ਲੋਕਾਂ ਨਾਲ ਪਿਆਰ ਕਰਦਾਂ। ਜ਼ੋਰਬਾ ਅਦਭੁਤ ਬੰਦਾ ਹੈ, ਅਸਲੀ ਨਹੀਂ, ਕਲਪਿਤ ਹੈ ਪਰ ਮੇਰੇ ਲਈ ਉਹ ਅਸਲੀ ਹੋ ਗਿਆ ਹੈ ਕਿਉਂਕਿ ਉਹ ਐਪੀਕਿਉਰਸ, ਚਾਰਵਾਕ ਅਤੇ ਦੁਨੀਆਂ ਦੇ ਸਾਰੇ ਪਦਾਰਥਵਾਦੀਆਂ ਦਾ ਪ੍ਰਤੀਨਿਧ ਹੈ। ਉਨ੍ਹਾਂ ਦੀ ਪ੍ਰਤੀਨਿਧਤਾ ਕਰਦਾ ਹੈ ਪਰ ਸ਼ਾਨਦਾਰ ਤਰੀਕੇ ਨਾਲ।

ਇਕ ਥਾਂ ਜ਼ੋਰਬਾ ਆਪਣੇ ਮਾਲਕ ਨੂੰ ਕਹਿੰਦਾ ਹੈ, ''ਤੁਹਾਡੇ ਕੋਲ ਸਭ ਕੁਝ ਹੈ ਜੀਵਨ ਦੇ ਸਿਵਾਅ ਕਿਉਂਕਿ ਤੁਹਾਡੇ ਕੋਲ ਪਾਗਲਪਣ ਨਹੀਂ। ਜੇ ਥੋੜੇ ਬਹੁਤ ਪਾਗਲਪਣ ਦਾ ਪ੍ਰਬੰਧ ਕਰ ਸਕੋ ਤੁਹਾਨੂੰ ਪਤਾ ਲਗ ਜਾਏ ਜ਼ਿੰਦਗੀ ਕੀ ਹੈ।''

ਮੈਂ ਉਸ ਨੂੰ ਸਮਝਦਾਂ, ਉਸ ਨੂੰ ਨਹੀਂ ਕੇਵਲ, ਮੈਂ ਜੁਗਾਂ ਜੁਗਾਂਤਰਾਂ ਤੋਂ ਹੁੰਦੇ ਆਏ ਸਾਰੇ ਜ਼ੋਰਬਿਆਂ ਨੂੰ ਜਾਣਦਾ ਹਾਂ ਜਿਨ੍ਹਾਂ ਵਿਚ ਪਾਗਲਪਣ ਹੈ। ਪਰ ਮੈਨੂੰ ਥੋੜੀ ਚੀਜ਼ ਨਾਲ ਸਬਰ ਨਹੀਂ ਆਉਂਦਾ। ਮੈਂ ਏਨਾ ਪਾਗਲ ਹਾਂ ਜਿੰਨਾ ਕੋਈ ਹੋ ਸਕੇ- ਸੰਪੂਰਣ। ਜੇ ਤੁਸੀਂ ਥੋੜੇ ਕੁ ਸ਼ੈਦਾਈ ਹੁੰਦੇ ਤਾਂ ਥੋੜੀ ਕੁਜ਼ਿੰਦਗੀ ਨੂੰ ਜਾਣ ਲੈਂਦੇ ਪਰ ਥੋੜਾ ਕੁ ਜਾਣਨ ਨਾਲੋਂ ਤਾਂ ਬਿਲਕੁਲ ਅਨਜਾਣ ਹੋਣਾ ਚੰਗਾ।

ਜ਼ੋਰਬਾ, ਵਿਚਾਰਾ ਗਰੀਬ ਜ਼ੋਰਬਾ, ਅਨਪੜ੍ਹ, ਮਜ਼ਦੂਰ ਉਚਾ ਲੰਮਾ ਰਿਸ਼ਟ ਪੁਸ਼ਟ ਹੋਵੇਗਾ, ਪਾਗਲ ਵੀ। ਉਸਨੇ ਆਪਣੇ ਮਾਲਕ ਨੂੰ ਵਡੀ ਸਿਖਿਆ ਦਿੱਤੀ- ਪਾਗਲ ਹੋ ਜਾਉ ਥੋੜੇ ਬਹੁਤ। ਮੈਂ ਕਹਿਨਾ ਥੋੜਾ ਜਿੰਨਾ ਪਾਗਲ ਹੋਣ ਨਾਲ ਕੀ ਬਣਦੈ, ਪੂਰੇ ਪਾਗਲ ਹੋਵੋ। ਪੂਰਾ ਪਾਗਲਪਣ ਬੰਦਗੀ ਰਾਹੀਂ ਹਾਸਲ ਹੋ ਸਕਦਾ ਹੈ ਨਹੀਂ ਤਾਂ ਤੁਹਾਡੀ ਬਸ ਹੋ ਜਾਏਗੀ। ਤੁਸੀਂ ਇਹਨੂੰ ਪਚਾ ਨਹੀਂ ਸਕੋਗੇ, ਇਹ ਤੁਹਾਨੂੰ ਹਜ਼ਮ ਕਰ ਜਾਏਗਾ। ਜੇ ਤੁਹਾਨੂੰ ਪਤਾ ਨਹੀਂ ਬੰਦਗੀ ਕੀ ਹੁੰਦੀ ਹੈ ਫਿਰ ਤੁਸੀਂ ਭਸਮ ਹੋ ਜਾਉਗੇ। ਮੈਂ ਇਕ ਨਵਾਂ ਨਾ ਘੜਿਆ ਹੈ- *ਜ਼ੋਰਬਾ 'ਦ ਬੁੱਧਾ।*

ਜ਼ੋਰਬਾ 'ਦ ਬੁੱਧਾ ਸਿੰਥੇਸਿਸ ਹੋ ਗਿਆ ਹੈ। ਮੈਨੂੰ ਕਜ਼ਾਨਜ਼ਾਕਿਸ਼ ਨਾਲ ਪਿਆਰ ਹੈ ਜਿਸਨੇ ਆਰਟ ਦਾ ਏਡਾ ਵਡਾ ਕੰਮ ਕੀਤਾ ਪਰ ਮੈਨੂੰ ਉਸ ਉਪਰ ਅਫਸੋਸ ਵੀ ਹੈ, ਉਹ ਅਜੇ ਅੰਧਕਾਰ ਵਿਚ ਹੈ। ਤੇਰਾ ਕੋਈ ਉਸਤਾਦ ਚਾਹੀਦਾ ਸੀ ਕਜ਼ਾਨਜ਼ਾਕਿਸ਼ ਤੇ ਨਾਲ ਬੰਦਗੀ, ਨਹੀਂ ਤਾਂ ਤੈਨੂੰ ਵੀ ਪਤਾ ਨਹੀਂ ਲੱਗਣਾ ਜ਼ਿੰਦਗੀ ਕੀ ਹੈ।

ਚੌਥਾ ਇਕ ਹੋਰ ਸ਼ਾਨਦਾਰ ਮਨੁੱਖ ਦੇਖਿਆ ਮੈਂ। ਉਸ ਬਾਰੇ ਮੈਂ ਗੱਲਾਂ ਕੀਤੀਆਂ ਹਨ ਪਰ ਪੰਜਾਹਾਂ ਵਿਚ ਨਹੀਂ ਆਇਆ। ਉਸਦਾ ਨਾਮ ਹੈ ਅਲ ਹੱਲਾਜ ਮਨਸੂਰ। ਅਲ ਹੱਲਾਜ ਨੇ ਕੋਈ ਕਿਤਾਬ ਨਹੀਂ ਲਿਖੀ, ਕੁਝ ਬਿਆਨ ਹਨ ਉਸਦੇ, ਨਹੀਂ ਨਹੀਂ ਐਲਾਨ ਕਹੋ। ਅਲ ਹੱਲਾਜ ਵਰਗੇ ਲੋਕ ਐਲਾਨ ਕਰਿਆ ਕਰਦੇ ਹਨ, ਹੰਕਾਰ ਨਹੀਂ ਕਰਦੇ, ਹੰਕਾਰ ਉਨ੍ਹਾਂ ਵਿਚ ਰੰਚਕ ਮਾਤਰ ਨਹੀਂ ਹੁੰਦਾ, ਇਸ ਕਰਕੇ ਤਾਂ ਕਹਿੰਦੇ ਹਨ- ਮੈਂ ਰੱਬ ਹਾਂ, ਅਨਅਲ ਹੱਕ।

ਅਨਅਲ ਹੱਕ ! ਆਪਣੇ ਇਸ ਐਲਾਨ ਵਿਚ ਉਸ ਦਾ ਕਹਿਣਾ ਹੈ- ਮੈਂ ਰੱਬ ਹਾਂ, ਹੋਰ ਕੋਈ ਰੱਬ ਨਹੀਂ। ਮੁਸਲਮਾਨ ਉਸ ਨੂੰ ਕਿਵੇਂ ਮਾਫ ਕਰਦੇ, ਮਾਰ ਦਿੱਤਾ। ਪਰ ਤੁਸੀਂ ਅਲ ਹੱਲਾਜ ਨੂੰ ਮਾਰ ਸਕਦੇ ਹੋ? ਨਾਮੁਮਕਿਨ। ਜਦੋਂ ਉਸ ਨੂੰ ਕਤਲ ਕੀਤਾ ਜਾ ਰਿਹਾ ਸੀ ਉਹ ਹੱਸ ਰਿਹਾ ਸੀ।

ਕਿਸੇ ਨੇ ਪੁੱਛਿਆ- ਕਿਸ ਗੱਲ ਤੇ ਹੱਸੇ?

ਉਸ ਨੇ ਕਿਹਾ- ਮੈਨੂੰ ਨਹੀਂ ਤੁਸੀਂ ਮੇਰੇ ਜਿਸਮ ਨੂੰ ਮਾਰ ਰਹੇ ਹੋ। ਬਾਰ ਬਾਰ ਤੁਹਾਨੂੰ ਦਸਦਾ ਰਿਹਾ ਹਾਂ, ਮੈਂ ਸਰੀਰ ਨਹੀਂ ਹਾਂ। ਅਨਅਲ ਹੱਕ ! ਰੱਬ ਹਾਂ ਮੈਂ। ਇਹ ਨੇ ਉਹ ਲੋਕ ਜਿਨ੍ਹਾਂ ਨੂੰ ਕਿਹਾ ਜਾਂਦੈ ਧਰਤੀ ਦਾ ਨਮਕ।

ਮਨਸੂਰ ਨੇ ਕਿਤਾਬ ਨਹੀਂ ਲਿਖੀ। ਉਸ ਦੇ ਮਿਤਰਾਂ ਪਿਆਰਿਆਂ ਨੇ ਉਸਦੇ ਕੁੱਝ ਐਲਾਨ ਨੋਟ ਕਰ ਲਏ। ਮੈਂ ਮਿੱਤਰਾਂ ਵਾਸਤੇ ਚੇਲੇ ਲਫਜ਼ ਨਹੀਂ ਵਰਤਿਆ ਇਥੇ ਕਿਉਂਕਿ ਮਨਸੂਰ ਵਰਗੇ ਬੰਦੇ ਦੇ ਚੇਲੇ ਨਹੀਂ ਹੁੰਦੇ, ਉਸ ਨੂੰ ਚੰਗਾ ਨਾ ਲਗੇ ਜੇ ਕੋਈ ਉਸ ਦੀ ਨਕਲ ਕਰੇ। ਮਨਸੂਰ ਦੋਸਤਾਂ ਪਿਆਰਿਆਂ ਨੂੰ ਮਨਜ਼ੂਰ ਕਰੇਗਾ।

ਮਾਫ ਕਰਨਾ ਉਸ ਬਾਰੇ ਮੈਂ ਪੂਰੀ ਤਰ੍ਹਾਂ ਭੁਲ ਗਿਆ ਸੀ। ਮੇਰੇ ਲਈ ਚੰਗੀ ਗੱਲ ਨਹੀਂ ਇਹ। ਪਰ ਮਨਸੂਰ ਤੂੰ ਮੇਰੀ ਮਜਬੂਰੀ ਨੂੰ ਸਮਝ, ਤੂੰ ਏਨੀਆਂ ਕਿਤਾਬਾਂ ਦੇ ਨਾਮ ਤਕ ਨਹੀਂ ਸੁਣੇ ਜਿੰਨੀਆਂ ਮੈਂ ਪੜ੍ਹ ਲਈਆਂ ਹਨ। ਮੈਂ ਲੱਖ ਕਿਤਾਬਾਂ ਪੜ੍ਹ ਲਈਆਂ ਹਨ। ਉਨ੍ਹਾਂ ਵਿਚੋਂ ਕੇਵਲ ਪੰਜਾਹ ਛਾਂਟਣੀਆਂ ਔਖਾ ਕੰਮ ਹੈ। ਮੈਂ ਬਹੁਤ ਥੋੜੀਆਂ ਕਿਤਾਬਾਂ ਚੁਣੀਆਂ ਹਨ, ਕੁਦਰਤੀ ਹੈ ਬਹੁਤ ਸਾਰੀਆਂ ਰਹਿ ਗਈਆਂ। ਮੇਰੀਆਂ ਅੱਖਾਂ ਭਰ ਆਈਆਂ, ਉਹ ਕਾਹਨੂੰ ਛਡਣੀਆਂ ਸਨ? ਪਿਛੋਂ ਮੈਂ ਉਨ੍ਹਾਂ ਦਾ ਜ਼ਿਕਰ ਵੀ ਕਰ ਦਿਆਂਗਾ।

ਪੰਜਵੇਂ ਬੰਦੇ ਨੂੰ ਥੋੜੇ ਲੋਕ ਜਾਣਦੇ ਹਨ। ਨਾ ਉਸਨੇ ਕੁਝ ਲਿਖਿਆ ਨਾ ਕੁਝ ਕਿਹਾ। ਉਹਹੈ ਮਹਾਂਕਾਸਪ। ਉਸ ਦੀ ਸਾਖੀ ਸੁਣਾਈ ਜਾਂਦੀ ਹੈ ਬਸ।

ਬੁੱਧ ਇਕ ਦਿਨ ਹੱਥ ਵਿਚ ਕੰਵਲਫੁਲ ਫੜੀ ਸਵੇਰ ਵੇਲੇ ਦਾ ਪ੍ਰਵਚਨ ਦੇਣ ਜਾ ਰਹੇ ਸਨ। ਬੈਠ ਕੇ ਉਹ ਫੁੱਲ ਵਲ ਦੇਖਦੇ ਰਹੇ, ਕੋਈ ਬੋਲ ਨਹੀਂ ਬੋਲਿਆ। ਦਸ ਹਜ਼ਾਰ ਭਿੱਖੂਆਂ ਦੀ ਸਭਾ ਉਲਝਣ ਵਿਚ ਪੈ ਗਈ। ਇਉਂ ਤਾਂ ਕਦੀ ਹੋਇਆ ਨਹੀਂ ਸੀ। ਪਹਿਲੀ ਗੱਲ ਤਾਂ ਇਹ ਕਿ ਖਾਲੀ ਹੱਥ ਆਉਣ ਵਾਲਾ ਬੁੱਧ ਅੱਜ ਪਹਿਲੀ ਵਾਰ ਕੰਵਲ ਫੁਲ ਲੈ ਆਇਆ। ਫਿਰ, ਉਹ ਆਉਂਦਿਆਂ ਹੀ ਪ੍ਰਵਚਨ ਦੇਣ ਲੱਗ ਜਾਇਆ ਕਰਦਾ, ਅੱਜ ਮਿੰਟ ਘੰਟੇ ਬੀਤ ਗਏ, ਫੁੱਲ ਵਲ ਦੇਖੀ ਗਿਆ। ਕਈਆਂ ਨੇ ਸੋਚਿਆ ਹੋਣਾ ਇਸ ਦੀ ਮੱਤ ਮਾਰੀ ਗਈ। ਇਕ ਬੰਦਾ ਸੀ ਕੇਵਲ ਜਿਹੜਾ ਬਾਕੀਆਂ ਨਾਲ ਸਹਿਮਤ ਨਾ ਹੋਇਆ। ਹੱਸ ਪਿਆ। ਇਹ ਸ਼ਖਸ ਸੀ ਮਹਾਂਕਾਸਪ।

ਬੁੱਧ ਨੇ ਨਜ਼ਰਾਂ ਉਪਰ ਉਠਾਈਆਂ, ਹੱਸ ਪਿਆ ਅਤੇ ਮਹਾਂਕਾਸਪ ਨੂੰ ਆਪਣੇ ਕੋਲ ਬੁਲਾ ਕੇ ਕੰਵਲ ਫੁੱਲ ਦੇ ਦਿੱਤਾ। ਸਭਾ ਇਹ ਕਹਿਕੇ ਸਮਾਪਤ ਕਰ ਦਿੱਤੀ- ਜਿਸ ਦੇ ਤੁਸੀਂ ਅਧਿਕਾਰੀ ਸਓ ਤੁਹਾਨੂੰ ਦੇ ਦਿੱਤਾ, ਜਿਸ ਕਾਸੇ ਦਾ ਮਹਾਂਕਾਸਪ, ਹੱਕਦਾਰ ਸੀ ਉਸ ਨੂੰ ਮਿਲ ਗਿਆ। ਸਹੀ ਹੋਇਆ। ਵਰ੍ਹਿਆਂ ਤੋਂ ਤੁਹਾਨੂੰ ਬੋਲਾਂ ਰਾਹੀਂ ਪ੍ਰਵਚਨ ਸੁਣਾਉਂਦਾ ਆਇਆ ਹਾਂ, ਤੁਹਾਡੇ ਤੇ ਕੋਈ ਅਸਰ ਨਹੀਂ ਹੋਇਆ, ਤੁਹਾਨੂੰ ਗੱਲ ਸਮਝ ਹੀ ਨਹੀਂ ਆਈ ਕੋਈ। ਅੱਜ ਮੈਂ ਖਾਮੋਸ਼ੀ ਦਾ ਪਾਠ ਪੜ੍ਹਾਇਆ ਜਿਸ ਨੂੰ ਮਹਾਂਕਾਸਪ ਸਮਝ ਗਿਆ ਤੇ ਹੱਸ ਪਿਆ। ਇਸ ਗੁਝੀ ਰਮਜ਼ ਰਾਹੀਂ ਬੁੱਧ ਨੂੰ ਉਤਰਾਧਿਕਾਰੀ ਮਿਲ ਗਿਆ। ਮਹਾਂਕਾਸਪ ਬੁੱਧ ਦਾ ਜਾਨਸ਼ੀਨ ਹੋ ਗਿਆ। ਅਜੀਬ ਢੰਗ ਤਰੀਕੇ।

ਮਹਾਂਕਾਸਪ ਦੇ ਚੇਲਿਆਂ ਨੇ ਉਸ ਬਾਰੇ ਕੁਝ ਚੀਜ਼ਾਂ ਕਲਮਬਧ ਕੀਤੀਆਂ ਹਨ। ਇਨ੍ਹਾਂ ਨੂੰ ਮਹਾਂਕਾਸਪ ਦੀ ਕਿਤਾਬ ਕਿਹਾ ਜਾਂਦਾ ਹੈ। ਆਪ ਉਸ ਨੇ ਕੁਝ ਨਹੀਂ ਲਿਖਿਆ, ਜਿਨ੍ਹਾਂ ਚੇਲਿਆਂ ਨੇ ਲਿਖਿਆ, ਉਨ੍ਹਾਂ ਨੇ ਵੀ ਆਪਣੇ ਨਾਮ ਨਹੀਂ ਲਿਖੇ। ਇਹ ਲਿਖਤਾਂ ਅਨਾਮ ਹਨ। ਪਰ ਜਿਨ੍ਹਾਂ ਨੇ ਲਿਖਿਆ, ਬਹੁਤ ਸੁਹਣਾ ਲਿਖਿਆ। ਜਿਵੇਂ ਪੂਰਨਮਾਸੀ ਦੇ ਚੰਦ ਦੀਆਂ ਫਾੜੀਆਂ ਹੋਣ। ਸਾਰੀਆਂ ਨੂੰ ਇਕੱਠੀਆਂ ਕਰਕੇ ਜੋੜ ਲਉ। ਪੂਰਾ ਚੰਦ ਰੌਸ਼ਨ ਹੋ ਜਾਵੇਗਾ। ਜੋੜਨ ਦਾ ਭੇਦ ਬੰਦਗੀ ਰਾਹੀਂ ਪਤਾ ਲਗਦਾ ਹੈ।

ਮਹਾਂਕਾਸਪ ਵਿਚੋਂ ਜਿਹੜੀ ਸ਼ਾਖਾ ਪ੍ਰਗਟ ਹੋਈ ਉਹ ਜ਼ੈਨ ਹੈ। ਜ਼ੈਨ ਦਾ ਮੋਢੀ ਮਹਾਂਕਾਸਪ ਹੈ, ਜ਼ੈਨ ਮਾਇਨੇ ਧਿਆਨ। ਅਜੀਬ, ਬੁੱਧ ਨਹੀਂ ਮਹਾਂਕਾਸਪ ਹੈ ਜ਼ੈਨ ਦਾ ਪਿਤਾਮਾ। ਬੁੱਧ ਤਾਂ ਚਾਲੀ ਸਾਲ ਪ੍ਰਵਚਨ ਕਰਦੇ ਰਹੇ, ਮਹਾਂਕਾਸਪ ਕਦੇ ਨਹੀਂ ਬੋਲਿਆ। ਕਦੀ ਕਿਸੇ ਨੇ ਉਸਦੀ ਆਵਾਜ਼ ਜੇ ਸੁਣੀ ਤਾਂ ਹਾਸੇ ਦੀ ਆਵਾਜ਼ ਸੁਣੀ। ਜੇ ਤੁਹਾਡਾ ਆਖਣਾ ਹੈ ਕਿ ਇਹ ਵੀ ਬੋਲਣ ਦੀ ਇਕ ਕਿਸਮ ਹੈ ਤਾਂ ਤੁਹਾਡੀ ਮਰਜੀ। ਇਕ ਤਰੀਕੇ ਇਹ ਵੀ ਗੱਲ ਕਰਨਾ ਹੀ ਹੈ, ਮਤਲਬ ਹੈ ਕਿ ਸਾਰੀ ਰਚਨਾ ਮਜ਼ਾਕ ਹੈ ਮਹਿਜ਼। ਬੁੱਧ ਨੂੰ ਇਹ ਕਹਿਣਾ ਹੈ- ਕਿਆ ਮਜ਼ਾਕ ਐ।

ਜਿਸ ਛਿਣ ਤੁਹਾਨੂੰ ਸਮਝ ਆ ਗਈ ਸਾਰੀ ਸ੍ਰਿਸ਼ਟੀ ਮਜ਼ਾਕ ਹੈ, ਤੁਹਾਨੂੰ ਗਿਆਨ ਹੋ ਗਿਆ। ਹੋਰ ਕੋਈ ਗਿਆਨ ਨਹੀਂ, ਕੋਈ ਜਾਗਰਣ ਨਹੀਂ। ਬਾਕੀ ਸਭ ਕੁਝ ਆਭਾਸ ਹੈ, ਨਕਲੀ ਹੈ।

ਕਿਥੇ ਪੁੱਜੀ ਗਿਣਤੀ ਦੇਵਗੀਤ? ਕਿਨਵਾਂ ਨੰਬਰ ਹੈ ਕਿਤਾਬਾਂ ਦਾ? ਮੇਰੇ ਦੇਹਾਂਤ ਪਿਛੋਂ ਵੀ ਰਿਕਾਰਡ ਦਰੁਸਤ ਰਹਿਣਾ ਚਾਹੀਦਾ ਹੈ।

-ਛੇ ਓਸ਼ੋ।

ਵਾਹ। ਕਿੰਨਾ ਚੰਗਾ ਲਗਦੈ ਇਹ ਕਹਿਣਾ- ਮੇਰੇ ਮਰਨ ਪਿਛੋਂ। ਸਚਮੁਚ ਮਰ ਚੁਕਿਆਂ ਹਾਂ ਤਾਂ ਹੀ ਤਾਂ ਤੁਸੀਂ ਮੈਨੂੰ ਮੁਕਤ ਆਤਮਾ ਕਹਿੰਦੇ ਹੋ। ਜੇ ਮੈਂ ਨਹੀਂ ਮਰਿਆ ਫਿਰ ਮੈਨੂੰ ਮੁਕਤ ਆਤਮਾ ਕਹਿਣਾ ਸਹੀ ਨਹੀਂ।

ਮਰਨ ਉਪਰਾਂਤ ਲਫਜ਼ ਮੇਰੇ ਕੋਲ ਅਚਾਨਕ ਆ ਗਿਆ। ਕਹਿਣਾ ਤਾਂ ਮੈਂ ਇਹ ਸੀ ਕਿ ਇਹ ਗੱਲ ਪਿਛੋਂ ਸੁੱਝੀ, ਕਿਹਾ ਗਿਆ ਮਰਨ ਉਪਰਾਂਤ। ਸਚ ਕਦੇ ਕਦੇ ਅਚਾਨਕ ਪ੍ਰਗਟ ਹੁੰਦਾ ਹੈ ਆਪੇ। ਗਿਣਿਆ ਮਿਥਿਆ, ਤਰਤੀਬਵਾਰ, ਮਨਇਛਿਤ ਨੀਂ। ਜਵਾਲਾਮੁਖੀ ਵਾਂਗ ਆਪੇ ਖੋਲ ਪੈਂਦਾ ਹੈ। ਜਿਹੜੀ ਗਲ ਮੈਂ ਕਰਨੀ ਨਹੀਂ ਸੀ ਆਪੇ ਕਹੀ ਗਈ। ਸਚ ਦਾ ਆਪਣਾ ਈ ਤਰੀਕਾ ਹੁੰਦੈ। ਮੈਂ ਅਤੀਤ ਪੁਰਖ ਹਾਂ, ਬੜੀ ਦੇਰ ਪਹਿਲਾਂ ਮਰ ਗਿਆ ਸਾਂ।

ਛੇਵਾਂ ਮੈਂ ਹਰਮਨ ਹੈਂਸ ਦੇਖਿਆ। ਜਿਹੜੇ ਗਿਆਨ ਤੋਂ ਪਾਰ ਲੰਘ ਜਾਂਦੇ ਨੇ ਉਨ੍ਹਾਂ ਦੇ ਕਹਿਣੇ ਹੀ ਕਿਆ, ਹੈਸੱ ਗਿਆਨ ਤੱਕ ਵੀ ਨਹੀਂ ਅਪੜਿਆ। ਉਹ ਸਿਧਾ ਸਾਦਾ ਬੰਦਾ ਸੀ ਪਰ ਕਾਵਿ ਦੇ ਖੰਭਾਂ ਤੇ ਸਵਾਰ ਹੋ ਕੇ ਉਸ ਨੇ ਸੰਸਾਰ ਦੀ ਮਹਾਨ ਕਿਤਾਬ *ਸਿਧਾਰਥ* ਲਿਖ ਦਿੱਤੀ।

ਗੌਤਮ ਬੁੱਧ ਦਾ ਅਸਲ ਨਾਮ ਜੋ ਮਾਪਿਆਂ ਵਲੋਂ ਰੱਖਿਆ ਗਿਆ ਸਿਧਾਰਥ ਸੀ। ਉਸ ਨੂੰ ਗੌਤਮ ਬੁੱਧ ਕਿਹਾ ਗਿਆ। ਗੌਤਮ ਉਸ ਦਾ ਖਾਨਦਾਨੀ ਨਾਮ ਸੀ। ਬੁੱਧ ਮਾਇਨੇ ਜਾਗ੍ਰਿਤ। ਜੋਤਸ਼ੀਆਂ ਦੀ ਸਲਾਹ ਨਾਲ ਮਾਪਿਆਂ ਨੇ ਸਿਧਾਰਥ ਨਾਮ ਰੱਖਿਆ। ਸੁਹਣਾ ਨਾਮ ਹੈ। ਸਿਧਾਰਥ ਸ਼ਬਦ ਦਾ ਮਾਇਨਾ ਹੈ ਜਿਹੜਾ ਅਰਥ ਤਕ ਪੁੱਜ ਗਿਆ ਹੋਵੇ। ਸਿਧ ਮਾਇਨੇ ਪ੍ਰਾਪਤ, ਅਰਥ ਤੋ ਭਾਵ ਮਾਇਨਾ। ਪੂਰਾ ਮਤਲਬ ਇਹ ਹੋਇਆ - ਜਿਸ ਨੂੰ ਜੀਵਨ ਦਾ ਬੋਧ ਹੋ ਗਿਆ, ਜਿਸਨੇ ਜੀਵਨ ਦੀ ਥਾਹ ਪਾ ਲਈ। ਜੋਤਸ਼ੀ, ਮਾਪੇ, ਉਹ ਲੋਕ ਜਿਨ੍ਹਾਂ ਨੇ ਸਿਧਾਰਥ ਨਾਮ ਰੱਖਿਆ ਯਕੀਨਨ ਸਿਆਣੇ ਲੋਕ ਹੋਣਗੇ। ਪਹੁੰਚੇ ਹੋਏ ਨਾ ਸਹੀ ਸਿਆਣੇ ਤਾਂ ਸਨ ਹੀ, ਦੁਨੀਆਂਦਾਰੀ ਵਿਚ ਅਵੱਸ਼ ਸਮਝਦਾਰ।

ਦੁਹਰਾਈ ਤਾਂ ਹਰਮਨ ਹੈਸ ਨੇ ਸਿਧਾਰਥ ਦੀ ਕਹਾਣੀ ਹੀ ਪਰ ਵਖਰੇ ਤਰੀਕੇ। ਦਿਸ਼ਾ ਉਹੀ, ਅਰਥ ਉਹੀ। ਹਰਮਨ ਨੇ ਇਹ ਕਥਾ ਲਿਖੀ ਹੋਵੇ ਤੇ ਖੁਦ ਸਿਧ ਨਾ ਹੋ ਗਿਆ ਹੋਵੇ, ਦਿਲ ਨਹੀਂ

ਮੰਨਦਾ। ਉਹ ਵਿਚਾਰਾ ਬਸ ਲੇਖਕ ਹੀ ਰਿਹਾ, ਨੋਬਲ ਇਨਾਮ ਮਿਲ ਗਿਆ ਤਾਂ ਕੀ ਹੋਇਆ। ਬੁੱਧ ਨੂੰ ਤੁਸੀਂ ਨੋਬਲ ਪ੍ਰਾਈਜ਼ ਨਹੀਂ ਦੇ ਸਕਦੇ, ਹੱਸ ਕੇ ਉਹ ਇਸ ਨੂੰ ਵਗਾਹ ਦਏਗਾ। ਪਰ ਕਿਤਾਬ ਬਹੁਤ ਸੁਹਣੀ ਹੈ, ਮੈਂ ਇਸ ਨੂੰ ਚੁਣ ਲਿਆ ਹੈ।

ਸੱਤਵੀਂ ਕਿਤਾਬ। ਪਰੰਪਰਾਵਾਦੀ ਸਨਾਤਨੀ ਯਹੂਦੀ ਧਰਮ ਵਿਚ ਗਿਆਨੀ ਉਸਤਾਦ ਹੋਣਗੇ, ਪਤਾ ਨਹੀਂ, ਗਿਆਨ ਤੋਂ ਪਾਰ ਲੰਘ ਜਾਣਾ ਤਾਂ ਦੂਰ ਦੀ ਗੱਲ। ਪਰ ਇਕ ਹੈ ਉਨ੍ਹਾਂ ਵਿਚ- ਬਾਲ ਸ਼ਿਮ ਤੋਵ। ਉਸ ਦਾ ਨਾਮ ਨਾ ਲੈਂਦਾ ਮੈਂ ਆਪਣੇ ਆਪ ਨੂੰ ਮਾਫ ਨਾ ਕਰ ਸਕਦਾ, ਕੋਈ ਹੋਰ ਵੀ ਅਜਿਹਾ ਨਹੀਂ ਦਿਸਦਾ ਜਿਸ ਨੂੰ ਮੈਂ ਆਖਦਾ ਮਾਫ ਕਰ।

ਬਾਲ ਸ਼ਿਮ ਤੋਵ। ਤੋਵ ਉਸ ਦੇ ਪਿੰਡ ਦਾ ਨਾਮ ਸੀ। ਉਸ ਦੇ ਨਾਮ ਦਾ ਮਤਲਬ ਹੈ ਤੋਵ ਪਿੰਡ ਦਾ ਬਾਲ ਸ਼ਿਮ। ਆਪਾਂ ਉਸ ਨੂੰ ਬਸ ਬਾਲ ਸ਼ਿਮ ਕਹਾਂਗੇ। ਇਸ ਬੰਦੇ ਬਾਰੇ ਮੈਂ ਪਹਿਲਾਂ ਗਲਾਂ ਕਰ ਚੁਕਿਆਂ। ਜਦੋਂ ਮੈਂ ਯਹੂਦੀ ਸਨਾਤਨਵਾਦ(**Hassidism**) ਬਾਰੇ ਬੋਲ ਰਿਹਾ ਸਾਂ ਉਦੋਂ ਕੋਈ ਜਰੂਰੀ ਪੱਖ ਛਡਿਆ ਨਹੀਂ ਸੀ। ਉਦੋਂ ਮੈਂ ਤਾਓ, ਜ਼ੈਨ, ਸੂਫੀਮੱਤ ਤੇ ਯਹੂਦੀ ਸਨਾਤਨਵਾਦ ਬਾਰੇ ਗੱਲਾਂ ਕੀਤੀਆਂ। ਮੈਂ ਕਿਸੇ ਪਰੰਪਰਾ ਵਿਚ ਬੱਝਾ ਹੋਇਆ ਬੰਦਾ ਨਹੀਂ ਇਸ ਕਰਕੇ ਜਿਸ ਮਰਜ਼ੀ ਦਿਸ਼ਾ ਵਲ ਚਲਾ ਜਾਨਾ। ਮੈਨੂੰ ਨਕਸ਼ੇ ਦੀ ਜ਼ਰੂਰਤ ਵੀ ਨਹੀਂ ਪੈਂਦੀ। ਮੁੜ ਤੁਹਾਨੂੰ ਯਾਦ ਕਰਾ ਦਿਆਂ :

ਹਾਜ਼ਰ ਹੋਣਾ
ਚਲੇ ਜਾਣਾ
ਮੁਰਗਾਬੀਆਂ
ਆਪਣੇ ਕਦਮਾਂ ਦੇ ਨਿਸ਼ਾਨ ਨਹੀਂ ਛਡਦੀਆਂ
ਨਾ ਮੁਰਸ਼ਦ ਭਾਲਦੀਆਂ ਹਨ।

ਬਾਲ ਸ਼ਿਮ ਨੇ ਗ੍ਰੰਥ ਨਹੀਂ ਲਿਖਿਆ। ਗਿਆਨ ਦੇ ਸੰਸਾਰ ਵਿਚ ਗ੍ਰੰਥ ਦੀ ਕੋਈ ਲੋੜ ਨਹੀਂ। ਉਸ ਨੇ ਬਹੁਤ ਸੁਹਣੀਆਂ ਸਾਖੀਆਂ ਸੁਣਾਈਆਂ, ਇਨੀਆਂ ਸੁਹਣੀਆਂ, ਉਦਾਹਰਣ ਵਾਸਤੇ ਉਸਦੀ ਇਕ ਸਾਖੀ ਸੁਣਾਉਂਦਾ ਹਾਂ। ਇਸ ਨਾਲ ਪਤਾ ਲਗ ਜਾਏਗਾ ਬੰਦਾ ਕਿਸ ਨਸਲ ਦਾ ਸੀ।

ਬਾਲ ਸ਼ਿਮ ਕੋਲ ਇਕ ਔਰਤ ਆਈ, ਬੱਚੇ ਦੀ ਇਛਾਵਾਨ ਸੀ। ਉਹ ਇਹ ਕਹਿਕੇ ਬਾਲ ਸ਼ਿਮ ਦੀਆਂ ਮਿੰਨਤਾਂ ਕਰਦੀ ਰਹੀ- ਜੇ ਤੁਹਾਡੀ ਅਸੀਸ ਮਿਲ ਜਾਏ ਇੱਛਾ ਪੂਰੀ ਹੋ ਜਾਏਗੀ। ਕਿਰਪਾ ਨਿਧਾਨ ਮੈਨੂੰ ਬੱਚੇ ਦੀ ਦਾਤ ਦਿਉ।

ਅੱਕ ਕੇ ਬਾਲ ਸ਼ਿਮ ਨੇ ਪੁੱਛਿਆ- ਮੁੰਡਾ ਚਾਹੀਦੈ ਕਿ ਕੁੜੀ?

ਬਹੁਤ ਖੁਸ਼ ਹੋ ਕੇ ਔਰਤ ਬੋਲੀ - ਮੁੰਡਾ।

ਬਾਲ ਸ਼ਿਮ ਨੇ ਕਿਹਾ - ਤਾਂ ਸਾਖੀ ਸੁਣ। ਮੇਰੀ ਮਾਂ ਵੀ ਬਾਂਝ ਸੀ। ਉਹ ਬਾਰ ਬਾਰ ਪਿੰਡ ਦੇ ਸਿਆਣੇ ਕੋਲ ਔਲਾਦ ਪ੍ਰਾਪਤੀ ਵਾਸਤੇ ਗਈ। ਮਿੰਨਤਾਂ ਤਰਲੇ ਕਰਨੋ ਨਾ ਹਟੀ ਤਾਂ ਸਿਆਣੇ ਨੇ ਕਿਹਾ- ਚੰਗਾ ਮੇਰੇ ਵਾਸਤੇ ਵਧੀਆ ਟੋਪੀ ਲਿਆ। ਟੋਪੀ ਏਨੀ ਸੁਹਣੀ ਬਣਾ ਕੇ ਲਿਆਈ, ਬਾਲ ਸ਼ਿਮ ਦੀ ਮਾਂ ਨੇ ਸਿਆਣੇ ਨੂੰ ਕਿਹਾ- ਮੈਨੂੰ ਹੁਣ ਹੋਰ ਕੁਝ ਨਹੀਂ ਚਾਹੀਦਾ ਬਾਬਾ। ਇਹ ਟੋਪੀ ਪਹਿਨੋ। ਟੋਪੀ ਨਾਲ ਤੁਸੀਂ ਕਿਨੇ ਸੁਹਣੇ ਲਗਦੇ ਹੋ। ਹੋਰ ਕਾਸੇ ਦੀ ਲੋੜ ਨਹੀਂ। ਜੋ ਚਾਹੀਦਾ ਸੀ ਮੈਨੂੰ ਮਿਲ ਗਿਆ। ਤੁਹਾਨੂੰ ਮੇਰਾ ਸ਼ੁਕਰਾਨਾ ਕਰਨ ਦੀ ਲੋੜ ਨਹੀਂ, ਮੈਂ ਤੁਹਾਡੀ ਸ਼ੁਕਰਗੁਜ਼ਾਰ ਹਾਂ। ਧੰਨਵਾਦ ਬਾਬਾ।

ਤੇ ਮੇਰੀ ਮਾਂ ਵਾਪਸ ਆ ਗਈ। ਇਸ ਤਰ੍ਹਾਂ ਮੈਂ ਪੈਦਾ ਹੋਇਆ।

ਔਰਤ ਬੋਲੀ - ਠੀਕ ਹੈ, ਕੱਲ੍ਹ ਨੂੰ ਮੈਂ ਟੋਪੀ ਲਿਆਵਾਂਗੀ।

ਅਗਲੇ ਦਿਨ ਜਨਾਨੀ ਸੁਹਣੀ ਟੋਪੀ ਲੈ ਕੇ ਹਾਜ਼ਰ ਹੋਈ।

ਬਾਲ ਸ਼ਿਮ ਨੇ ਟੋਪੀ ਪਹਿਨੀ ਤੇ ਸ਼ੁਕਰੀਆਂ ਤਕ ਨਾ ਕਿਹਾ। ਔਰਤ ਉਡੀਕਦੀ ਰਹੀ ਉਡੀਕਦੀ ਰਹੀ, ਫਿਰ ਬੋਲੀ - ਬੱਚੇ ਦਾ ਕੀ ਬਣਿਆ?

ਬਾਲ ਸ਼ਿਮ ਨੇ ਕਿਹਾ - ਬੱਚਾ ਭੁੱਲ ਜਾ। ਟੋਪੀ ਕਿੰਨੀ ਸੁਹਣੀ ਹੈ। ਤੇਰਾ ਸ਼ੁਕਰਗੁਜ਼ਾਰ ਹਾਂ। ਮੈਂ ਤੇਰਾ ਧੰਨਵਾਦ ਕਰਦਾ ਹਾਂ। ਜਿਹੜੀ ਕਹਾਣੀ ਮੈਂ ਤੈਨੂੰ ਸੁਣਾਈ ਉਹ ਯਾਦ ਹੈ? ਟੋਪੀ ਦੇ ਕੇ ਮੇਰੀ ਮਾਂ ਨੇ ਸਿਆਣੇ ਤੋਂ ਕੁਝ ਨਹੀਂ ਮੰਗਿਆ ਸੀ ਤਾਂ ਮੈਂ ਜੰਮਿਆ।

ਪਰ ਤੂੰ ਖਾਹਸ਼ਾਂ ਲੈਕੇ ਆਈ ਹੈਂ। ਇਹ ਟੋਪੀ ਦੇਕੇ ਤੈਨੂੰ ਇਕ ਬਾਲਕ ਚਾਹੀਦੈ, ਉਹ ਵੀ ਬਾਲ ਸ਼ਿਮ ਵਰਗਾ। ਭੁਲ ਜਾ ਹੁਣ ਸਭ ਕੁਝ। ਮੁੜ ਇਥੇ ਨਾ ਆਈਂ।

ਬਹੁਤ ਸਾਰੀਆਂ ਗੱਲਾਂ ਕੇਵਲ ਕਹਾਣੀਆਂ ਰਾਹੀਂ ਸਮਝਾਈਆਂ ਜਾਂਦੀਆਂ ਹਨ। ਬਾਲ ਸ਼ਿਮ ਨੇ ਸੂਤ੍ਰਿਕ ਗਲ ਕੀਤੀ - ਮੰਗੋ ਨਾ, ਮਿਲ ਜਾਏਗਾ। ਮੁਢਲੀ ਗੱਲ ਇਹੋ ਹੈ - ਸਵਾਲੀਏ ਨਾ ਬਣੋ।

ਬਾਲ ਸ਼ਿਮ ਦੀਆਂ ਕਹਾਣੀਆਂ ਵਿਚੋਂ ਹਸੀਦਵਾਦ ਦੀ ਉਹ ਬਹਾਰ ਆਈ ਫੁਲਾਂ ਲੱਦੀ ਕਿ ਕੁਝ ਨਾ ਪੁੱਛੋ। ਕਿਸੇ ਹੋਰ ਯਹੂਦੀ ਨੇ ਬਾਲ ਸ਼ਿਮ ਵਰਗਾ ਕੰਮ ਨਹੀਂ ਕੀਤਾ। ਸਨਾਤਨਵਾਦ[3] ਨਿਕੀ ਜਿਹੀ ਯਹੂਦੀ ਧਾਰਾ ਹੈ ਪਰ ਵਗੀ ਜਾ ਰਹੀ ਹੈ ਨਿਰੰਤਰ।

---

[3] Hassidism ਯਹੂਦੀਆਂ ਦੀ ਅਜਿਹੀ ਇਕ ਸੰਪਰਦਾਇ ਹੈ ਜਿਹੜੀ ਵਿਗਿਆਨਵਾਦ, ਤਰਕਸ਼ੀਲਤਾ, ਆਧੁਨਿਕਤਾ ਦੇ ਖਿਲਾਫ ਹੈ। ਇਸ ਦਾ ਆਸ਼ਾ ਪੁਰਾਤਨ ਰਵਾਇਤਾਂ, ਕਰਮਕਾਂਡ ਤੇ ਸਨਾਤਨਵਾਦ ਨੂੰ ਸੁਰਜੀਤ ਕਰਨਾ, ਜੀਵੰਤ ਰੱਖਣਾ ਹੈ।ਅਨੁ

ਅੱਠਵਾਂ ਹੈ ਫਰੀਦ। ਇਹ ਹੈ ਉਹ ਆਦਮੀ ਜਿਸ ਬਾਰੇ ਮੈਂ ਪਹਿਲਾਂ ਹਿੰਦੀ ਵਿਚ ਤਾਂ ਗੱਲਾਂ ਸੁਣਾ ਚੁਕਿਆਂ, ਅੰਗਰੇਜ਼ੀ ਵਿਚ ਨਹੀਂ। ਇਹ ਸੂਫੀ ਫਕੀਰ ਕਬੀਰ, ਨਾਨਕ ਆਦਿਕ ਦਾ ਸਮਕਾਲੀ ਸੀ।[4] ਪਿਆਰ ਕਰਦਾਂ ਉਹਨੂੰ ਮੈਂ। ਬਾਣੀ ਵਿਚ ਆਪਣੇ ਆਪ ਨੂੰ ਉਹ ਫਰੀਦਾ ਕਹਿੰਦਾ ਹੈ, ਆਪਣੇ ਆਪ ਨੂੰ ਮੁਖਾਤਿਬ ਹੁੰਦਾ ਹੈ ਕਿਸੇ ਹੋਰ ਨੂੰ ਨਹੀਂ। ਇਉਂ ਗੱਲ ਕਰਦਾ ਹੈ- ਫਰੀਦਾ ਤੈਨੂੰ ਸੁਣ ਰਿਹੈ ਨਾ? ਫਰੀਦਾ ਜਾਗ, ਫਰੀਦਾ ਇਹ ਕਰ, ਫਰੀਦਾ ਉਹ ਕਰ। ਹਿੰਦੀ ਵਿਚ ਫਰੀਦ ਲਫਜ਼ ਸਤਿਕਾਰਯੋਗ ਹੈ, ਫਰੀਦਾ ਨਹੀਂ। ਇਸ ਢੰਗ ਨਾਲ ਨੌਕਰ ਨੂੰ ਵਾਜ ਮਾਰੀਦੀ ਹੈ। ਉਹ ਆਪਣੇ ਆਪ ਨੂੰ ਫਰੀਦਾ ਕਹਿੰਦਾ ਹੈ ਕਿਉਂਕਿ ਖੁਦ ਮਾਲਕ ਹੈ, ਜਿਸਮ ਉਸ ਦਾ ਨੌਕਰ।

ਮਹਾਨ ਬਾਦਸ਼ਾਹ ਅਕਸਰ ਫਰੀਦ ਪਾਸ ਉਸ ਦਾ ਕਲਾਮ ਸੁਣਨ ਆਉਂਦਾ। ਬਾਦਸ਼ਾਹ ਨੂੰ ਕਿਸੇ ਨੇ ਹੀਰਿਆਂ ਜੜੀ ਕੈਂਚੀ ਦੀ ਸੁਗਾਤ ਦਿੱਤੀ। ਗੁਡੀਆ ਨੂੰ ਉਹ ਕੈਂਚੀ ਬੜੀ ਵਧੀਆ ਲਗਦੀ, ਹਰੇਕ ਔਰਤ ਨੂੰ ਲਗਦੀ। ਬਾਦਸ਼ਾਹ ਨੂੰ ਵੀ ਸੁਹਣੀ ਲਗੀ, ਉਸਨੇ ਸੋਚਿਆ ਇਹ ਤੁਹਫਾ ਤਾਂ ਬਾਬਾ ਫਰੀਦ ਲਾਇਕ ਹੈ। ਉਹ ਬਾਬਾ ਜੀ ਦੀ ਦਰਗਾਹ ਤੇ ਗਿਆ, ਕੈਂਚੀ ਭੇਂਟ ਕੀਤੀ। ਬਾਬਾ ਜੀ ਨੇ ਕੈਂਚੀ ਦੇਖੀ ਤੇ ਇਹ ਕਹਿਕੇ ਵਾਪਸ ਕਰ ਦਿੱਤੀ - ਜੇ ਸੁਗਾਤ ਦੇਣੀ ਹੈ ਤਾਂ ਸੂਈ ਲਿਆਉ।

ਅਕਬਰ ਨੇ ਪੁੱਛਿਆ- ਸੂਈ ਕਿਉਂ ਹਜੂਰ?

ਫਰੀਦ ਨੇ ਕਿਹਾ- ਕੈਂਚੀ ਕੱਟਦੀ ਹੈ, ਵਿਛੋੜਦੀ ਹੈ, ਸੂਈ ਜੋੜਦੀ ਹੈ। ਮੇਰਾ ਕੰਮ ਕੈਂਚੀ ਦਾ ਨਹੀਂ ਸੂਈ ਦਾ ਹੈ। ਮੈਂ ਆਪਸ ਵਿਚ ਮੇਲਦਾ ਹਾਂ।

ਫਰੀਦ ਨੇ ਸਿਗਮੰਡ ਫਰਾਇਡ ਨਾਲ ਸਹਿਮਤ ਨਹੀਂ ਹੋਣਾ ਸੀ, ਮਨੋਵਿਸ਼ਲੇਸ਼ਣ ਸੁਨਹਿਰੀ ਕੈਂਚੀ ਹੈ, ਟੁਕੜਿਆਂ ਵਿਚ ਵੰਡਦੀ ਹੈ। ਉਹ ਅਸਜੀਲੀ(**Assagioli**) ਦੇ ਮਨੋਸੰਸਲੇਸ਼ਣ ਨਾਲ ਸਹਿਮਤ ਹੁੰਦੇ। ਮੇਲ ਦਿਉ, ਵਖ ਵਖ ਪਈਆਂ ਵਸਤਾਂ ਇਕ ਕਰ ਦਿਉ। ਮੇਰੀਆਂ ਅੱਖਾਂ ਵਿਚ ਹੰਝੂ ਦਿਸੇ? ਇਹ ਫਰੀਦ ਲਈ ਹਨ... ਫਰੀਦੇ ਲਈ... ਹਾਂ ਮੇਰਾ ਫਰੀਦਾ ਹੈ ਉਹ। ਉਸ ਵਾਸਤੇ ਲਫਜ਼ ਨਹੀਂ ਹਨ। ਸੁਨਹਿਰੀ ਕੈਂਚੀ ਦੀ ਨਹੀਂ, ਉਹ ਹੰਝੂਆਂ ਦੀ ਜ਼ਬਾਨ ਸਮਝਦਾ ਹੈ। ਫਰੀਦ ਦੇ ਚਰਨਾ ਦੇ ਢਹਿ ਕੇ ਬਾਦਸ਼ਾਹ ਰੋ ਪੈਂਦਾ, ਇਹ ਸੁਗਾਤ ਸਹੀ ਹੁੰਦੀ।

ਫਰੀਦ ਨੇ ਗ੍ਰੰਥ ਨਹੀਂ ਲਿਖਿਆ, ਉਸਦੀ ਬਾਣੀ ਉਸਦੇ ਮੁਰੀਦਾਂ ਨੇ ਲਿਖੀ। ਉਸਦਾ ਕਲਾਮ ਬੇਹੱਦ ਖੂਬਸੂਰਤ ਹੈ ਪਰ ਮਾਣਨ ਲਈ ਪੰਜਾਬੀ ਵਿਚ ਇਸਦਾ ਕੀਰਤਨ ਸੁਣਨਾ ਪਏਗਾ। ਉਹ ਪੰਜਾਬ ਵਿਚ ਰਿਹਾ, ਉਸ ਦੀ ਬਾਣੀ ਪੰਜਾਬੀ ਵਿਚ ਹੈ, ਹਿੰਦੀ ਵਿਚ ਨਹੀਂ। ਹਿੰਦੀ ਨਾਲੋਂ ਪੰਜਾਬੀ ਬੜੀ ਵੱਖਰੀ ਹੈ।

[4] ਬਾਬਾ ਫਰੀਦ ਦੋਹਾਂ ਤੋਂ ਬਹੁਤ ਪਹਿਲਾਂ ਹੋਏ ਪਰ ਓਸ਼ੋ ਇਥੇ ਇਤਿਹਾਸ ਦੀ ਨਹੀਂ ਅਕਾਲ ਦੀ ਬਾਤ ਪਾ ਰਿਹੈ। ਅਨੁ.

ਹਿੰਦੀ ਨਰਮ ਹੈ, ਵਪਾਰੀਆਂ ਦੀ ਬੋਲੀ, ਪੰਜਾਬੀ ਕਿਰਪਾਨ ਹੈ, ਸੂਰਮਿਆਂ ਦੀ ਬੋਲੀ, ਦਿਲ ਵਿਚ ਧਸਦੀ ਜਾਂਦੀ ਹੈ। ਫਰੀਦ ਬਾਣੀ ਨੂੰ ਪੰਜਾਬੀ ਵਿਚ ਗਾਈ ਜਾਂਦੀ ਸੁਣੋ। ਦਿਲ ਪੰਘਰਨ ਲਗੇਗਾ।

ਜਦੋਂ ਮੈਂ ਪੰਜਾਬ ਜਾਂਦਾ, ਪੁਛਦਾ– ਮੈਨੂੰ ਫਰੀਦ ਬਾਣੀ ਦਾ ਕੀਰਤਨ ਸੁਣਾ ਦਿਉਗੇ? ਇਕ ਵਾਰ ਇਕ ਕੀਰਤਨੀਆ ਤਿਆਰ ਹੋ ਗਿਆ ਜਿਸ ਨੂੰ ਪਤਾ ਸੀ ਫਰੀਦ ਕਿਵੇਂ ਗਾਈਦਾ ਹੈ। ਕਮਾਲ ਦੇ ਕੀਰਤਨੀਏ... ਗਜ਼ਬ ਦੇ ਛਿਣ... ਪੰਜਾਬੀ ਦੀ ਆਪਣੀ ਆਭਾ ਹੈ। ਹਰ ਜ਼ਬਾਨ ਦਾ ਆਪਣਾ ਮੰਡਲ ਹੁੰਦਾ ਹੈ। ਪੰਜਾਬੀ ਜ਼ਬਾਨ ਉਹ ਤੇਗ ਹੈ ਜਿਸ ਨੂੰ ਤੁਸੀਂ ਹੋਰ ਤਿੱਖੀ ਨਹੀਂ ਕਰ ਸਕਦੇ।

ਨੌਂਵੀ ਕਿਤਾਬ। ਮੈਂ ਕਾਹਲੀ ਵਿਚ ਹਾਂ, ਮੇਰਾ ਸਮਾਂ ਖਤਮ ਹੋਣ ਵਾਲਾ ਹੈ, ਪਤਾ ਨੀਕੀ ਹੋ ਗਿਆ ਹੋਵੇ ਕਿਉਂਕਿ ਗੁਡੀਆ ਆਉਂਦੀ ਦਿਸ ਗਈ। ਕਿੰਨਾ ਅਫਸੋਸਜਨਕ ਹੈ, ਵਕਤ ਤੁਹਾਨੂੰ ਅਤੇ ਮੈਨੂੰ ਇਕੋ ਸੋਟੀ ਨਾਲ ਹੱਕੀ ਜਾਂਦਾ ਹੈ। ਇਤਿਹਾਸਕ ਕ੍ਰਮ ਨਿਰਪੇਖ ਹੋਣ ਦੀ ਥਾਂ ਸਾਪੇਖ ਹੁੰਦਾ ਹੈ। ਮੇਰੇ ਉਤੇ ਆਈਨਸਟੀਨ ਦੇ ਸਾਪੇਖਤਾ ਸਿਧਾਂਤ ਲਾਗੂ ਨਹੀਂ ਹੋਣੇ ਚਾਹੀਦੇ। ਅਨੰਤ ਹੋਣਾ ਚਾਹੀਦੈ। ਪਰ ਅਜਿਹਾ ਹੋਣਾ ਨਹੀਂ ਇਸ ਲਈ ਮੈਂ ਕਾਹਲ ਵਿਚ ਹਾਂ। ਤੁਹਾਨੂੰ ਪਤੈ ਜਦੋਂ ਮੈਂ ਜਲਦਬਾਜ਼ੀ ਕਰਦਾ ਹੋਵਾਂ ਉਦੋਂ ਮੈਂ ਬੜੇ ਆਰਾਮ ਵਿਚ ਹੁੰਨਾ।

ਨੌਂਵਾਂ ਸ਼ਾਇਰ ਹੈ, ਗਾਇਕ ਹੈ, ਨ੍ਰਿਤਕਾਰ ਹੈ ਪਰ ਹੈ ਵਖਰੀ ਤਰ੍ਹਾਂ ਦਾ। ਇਹ ਹੈ ਸ਼ਿਵ ਦੀ ਕਿਤਾਬ *ਵਿਗਿਆਨ ਭੈਰਵ ਤੰਤਰ* । ਇਸ ਬਾਰੇ ਗਲਾਂ ਕੀਤੀਆਂ ਹਨ ਮੈਂ। ਛੋਟੇ ਆਕਾਰ ਦੀ ਕਿਤਾਬ ਹੈ, 120 ਸੂਤਰਾਂ ਦੀ। ਇਕ ਪੰਨੇ ਤੇ ਲਿਖੀ ਜਾ ਸਕਦੀ ਹੈ, ਹੱਦ ਦੋ ਪੰਨੇ ਹੋ ਜਾਣਗੇ। ਮੈਂ ਹਜ਼ਾਰਾਂ ਪੰਨਿਆਂ ਦੇ ਵਖਿਆਨ ਦੇ ਚੁਕਿਆਂ ਇਸ ਉਪਰ, ਪੰਜ ਜਿਲਦਾਂ ਬਣ ਗਈਆਂ, ਨਾਮ ਰੱਖਿਐ – ਰਹੱਸਾਂ ਦੀ ਕਿਤਾਬ। ਸ਼ਿਵ ਦੀ ਕਿਤਾਬ ਜਿੰਨੀ ਸੰਘਣੀ, ਗੂੜ੍ਹੀ ਕੋਈ ਹੋਰ ਕਿਤਾਬ ਹੋਏਗੀ ਕਹਿ ਨਹੀਂ ਸਕਦਾ। ਹਰੇਕ ਸੂਤਰ ਆਪਣੇ ਆਪ ਵਿਚ ਸੰਪੂਰਨ ਵਿਉਂਤਬੰਦੀ ਹੈ, ਵਿਲੱਖਣ ਗੱਲ ਹੈ।

ਵਿਘਨ ਨਾ ਪਾ ਦੇਵਗੀਤ। ਮੈਨੂੰ ਕੰਮ ਨਿਬੇੜਨ ਦੇਹ। ਕੁਰਸੀ ਤੇ ਬੈਠੇ ਬੰਦੇ ਨੂੰ ਮਰੀਜ਼ ਕਹਿੰਦੇ ਨੇ, ਡਾਕਟਰਾਂ ਨੂੰ ਕਹੋ ਧੀਰਜ ਰੱਖਣ। ਤੂੰ ਡਾਕਟਰ ਨਹੀਂ ਆਸ਼ੂ ਸੋ ਠੰਢ ਰੱਖ। ਕੋਈ ਔਰਤ ਫਿਕਰਮੰਦ ਨਹੀਂ ਹੁੰਦੀ। ਇਹ ਵੱਖਰੀ ਗੱਲ ਹੈ, ਉਸ ਕਰਕੇ ਦੂਜੇ ਫਿਕਰਮੰਦ ਹੋ ਜਾਂਦੇ ਨੇ। ਦੇਖੋ ਗੁਡੀਆ ਹੱਸ ਰਹੀ ਹੈ, ਅੰਗਰੇਜ਼ ਔਰਤਾਂ ਇਉਂ ਕਰਿਆ ਨੀ ਕਰਦੀਆਂ।

ਅੱਛਾ। ਹਾਸਾ ਹਮੇਸ਼ਾ ਗੁਣਕਾਰੀ ਹੁੰਦੈ, ਮੈਨੂੰ ਚੰਗਾ ਲਗਦੈ, ਹੱਸੋ ਭਾਵੇਂ ਰੋਵੋ ਮੈਂ ਆਪਣਾ ਕੰਮ ਕਰਨਾ ਹੈ, ਕੁਰਸੀ ਤੇ ਬੈਠੇ ਬੰਦੇ ਨੂੰ ਇਨ੍ਹਾਂ ਗੱਲਾਂ ਨਾਲ ਕੋਈ ਵਾਸਤਾ ਨਹੀਂ। ਮੈਂ ਚਟਾਨ ਜਿੰਨਾ ਸਖਤ ਤੇ ਕੰਵਲ ਜਿੰਨਾ ਨਰਮ ਹਾਂ, ਮੈਂ ਦੋਵੇਂ ਹਾਂ। ਗੱਲ ਹੋਰ ਸਾਫ ਕਰ ਦਿਆਂ, ਪਹਿਲਾਂ ਮੈਂ ਚਟਾਨ ਹਾਂ ਜਿਸ

ਨਾਲ ਤੁਹਾਡੀ ਖੋਪੜੀ ਤੋੜ ਦਿਆਂ। ਤੁਹਾਡੇ ਲਈ ਕੰਵਲ ਨਹੀਂ ਹਾਂ ਮੈਂ ਪਰ ਜੋ ਤੁਸੀਂ ਕਰ ਰਹੇ ਹੋ ਵਧੀਆ ਹੈ।

ਦਸਵੀਂ ਕਿਤਾਬ ਹੈ ਉਮਾ ਸਵਾਤੀ ਦੀ। ਇਸ ਬਾਰੇ ਗਲ ਕਰਨ ਲਈ ਹਮੇਸ਼ਾ ਸੋਚਦਾ ਰਿਹਾ। ਉਮਾ ਸਵਾਤੀ ਗੂੜ੍ਹ ਹੈ ਪਰ ਖੁਸ਼ਕ, ਜਿੰਨੇ ਇਸ ਵੇਲੇ ਮੇਰੇ ਹੋਂਠ ਨਮੀ ਦੀ ਗੈਰ ਹਾਜ਼ਰੀ ਕਾਰਨ ਖੁਸ਼ਕ ਨੇ। ਉਸਨੇ ਅਨੰਤ ਸੱਚ ਦੀ ਸਹੀ ਪਰ ਖੁਸ਼ਕ ਵਿਆਖਿਆ ਕੀਤੀ ਹੈ। ਉਸ ਦੀ ਕਿਤਾਬ ਦਾ ਨਾਮ ਹੈ *ਤੱਤ ਸੂਤਰ*। ਤੱਤ ਮਾਇਨੇ ਅਨੰਤ ਸਤਿ। ਜੋ ਸਾਡੇ ਬਿਲਕੁਲ ਸਾਹਮਣੇ ਹੈ ਉਹ 'ਇਹ' ਹੈ ਤੇ ਜੋ ਅਪਰੰਪਾਰ ਹੈ ਉਸ ਨੂੰ 'ਉਹ' ਕਿਹਾ ਜਾਂਦਾ ਹੈ। ਅੰਗਰੇਜ਼ੀ ਵਿਚ ਇਹ **This** ਅਤੇ **That** ਹਨ।

ਰੌਲਾ ਨਾ ਪਾ ਦੇਵਗੀਤ। ਮੈਨੂੰ ਪਤੈ ਅਪਣੀ ਮਨੀਸ਼ਰੀ ਬਾਬਤ ਤੂੰ ਬੜਾ ਜਾਣਕਾਰ ਹੈ। ਮੈਨੂੰ ਤੇਰੀ ਚੇਤਨਾ ਦਾ ਪਤਾ ਹੈ, ਇਹੋ ਅਸਲੀ ਮਸਲਾ ਹੈ।

*ਤੱਤਸੂਤਰ* ਸੁਹਣੀ ਹੈ, ਮੈਂ ਇਸ ਬਾਰੇ ਗਲਾਂ ਕਰਨੀਆਂ ਸਨ ਪਰ ਬਾਰ ਬਾਰ ਮੁਲਤਵੀ ਕਰਦਾ ਗਿਆ। ਕੁੰਡਕੁੰਡ ਦੇ ਸਮਯਸਾਰ ਵਾਂਗ ਇਹ ਬਹੁਤੀ ਗਣਿਤਵਾਚਕ ਹੈ। ਸਾਰੇ ਜੈਨੀ ਸਾਧੂ ਇਸੇ ਤਰ੍ਹਾਂ ਦੇ ਹਨ, ਖੁਸ਼ਕ, ਸਿਰੇ ਦੇ ਬੇਰਸ।

ਲੱਛਮੀ ਨੇ ਆਪਣਾ ਟਿਕਾਣਾ ਬਣਾਉਣ ਲਈ ਕੱਛ ਦਾ ਪਹਾੜੀ ਥਾਂ ਚੁਣਿਆ। ਮਹਾਂਵੀਰ, ਕੁੰਡਕੁੰਡ, ਉਮਾ ਸਵਾਤੀ ਕੱਛ ਵਿਚ ਰਹਿਣਾ ਪਸੰਦ ਕਰਨ। ਕੇਹਾ ਬਦਕਿਸਮਤ ਹਾਂ ਮੈਂ। ਹਮੇਸ਼ਾ ਹਿਮਾਲਾ ਵਿਚ ਰਹਿਣਾ ਚਾਹਿਆ ਪਰ ਇਨ੍ਹਾਂ ਲੋਕਾਂ ਸਦਕਾਂ ਪਹਾੜਾਂ ਵਿਚ ਰਹਿਣ ਦਾ ਲਾਲਚ ਤਿਆਗਣਾ ਪਿਆ।

ਬੁੱਧ, ਬੋਧੀਧਰਮ, ਬਾਸ਼ੋ, ਉਮਰ ਖਯਾਮ, ਖਲੀਲ ਜਿਬਰਾਨ, ਮਿਖਾਈਲ ਨਈਮੀ ਨਾਲ ਇਉਂ ਨਹੀਂ ਹੋਇਆ। ਇਸ ਵਿਚ ਭੇਦ ਹੋਵੇਗਾ ਕੋਈ। ਮੈਨੂੰ ਆਪਣਾ ਟਿਕਾਣਾ ਹਿਮਾਲਾ ਜਿਹਾ ਸੁਹਣਾ ਬਣਾਉਣਾ ਪਏਗਾ। ਮੰਨ ਜਾਉ ਮੇਰੀ ਗੱਲ, ਜਿਥੇ ਮੈਂ ਹਾਂ ਉਹੀ ਥਾਂ ਦੁਨੀਆਂ ਦੀ ਸਭ ਤੋ ਸੁਹਣੀ ਜਗਾਹ ਬਣ ਜਾਏਗੀ। ਸ਼ਰਤ ਲਾ ਲਉ। ਜੋ ਮਰਜੀ ਹੋਵੇ।

ਗਿਆਰਵੀਂ, ਆਖਰੀ ਕਿਤਾਬ ਮਤਲਬ ਕਿ ਅੱਜ ਦੀ ਆਖਰੀ। ਕੱਲ੍ਹ ਕਿਸ ਨੇ ਦੇਖਿਆ। ਆਖਰੀ ਚੀਜ਼ ਇੰਨੀ ਸੁਹਣੀ ਹੋਇਆ ਕਰਦੀ ਹੈ ਕਿ ਮੈਂ ਸਚਮੁਚ ਸਿਆਣਾ ਹੋਵਾਂਗਾ ਜੇ ਇਸ ਨੂੰ ਭੁਲ ਗਿਆ। ਸਾਵਧਾਨ। ਮੈਂ ਮੂਰਖ ਨਹੀਂ ਕਿਹਾ, ਮੈਂ ਆਪਣੇ ਆਪ ਨੂੰ ਸਿਆਣਾ ਕਿਹੈ। ਇਸ ਨੂੰ ਭੁਲਾ ਕੇ ਮੈਂ ਸਿਆਣਪ ਕੀਤੀ। ਜੇ ਮੈਂ ਕਾਫੀ ਮੂਰਖ ਹੁੰਦਾ ਤਾਂ ਭੁਲਾ ਦੇਣਾ ਅਸੰਭਵ ਹੁੰਦਾ। ਫਿਰ ਤਾਂ ਸਭ ਤੋਂ ਪਹਿਲਾਂ ਇਹੋ ਯਾਦ ਆਉਂਦੀ ਨਾ ਕਿ ਆਖਰ ਵਿਚ। ਇਨ ਨੈਰੋਪਾ ਦਾ ਗੀਤ ਹੈ।

ਇਸ ਬਾਰੇ ਮੈਂ ਕਦੇ ਗੱਲ ਨਹੀਂ ਕੀਤੀ ਕਿਉਂਕਿ ਗੱਲ ਹੋ ਸਕਦੀ ਹੈ ਇਸ ਤੇਸੋਚਿਆ ਹੀ ਨਹੀਂ। ਮੇਰੇ ਦਿਲ ਵਿਚ ਇਸ ਦਾ ਖਿਆਲ ਰਿਹਾ ਜਰੂਰ। ਇਨਾ ਕੁ ਕਹਿ ਦਿਆਂ ਕਿ ਜਿਹੜੇ ਮੈਨੂੰ ਪਿਆਰ ਕਰਦੇ ਨੇ ਉਹ ਇਸ ਕਿਤਾਬ ਨੂੰ ਲੱਭਣ ... *ਨੈਰੋਪਾ ਦੀ ਸ਼ਾਇਰੀ* ਗੀਤ, ਨਾਚ ਲੱਭਣ, ਮੇਰੀ ਜਾਇਦਾਦ ਵੀ ਇਹੋ ਹੈ।

ਓਮ ਮਣੀ ਪਦਮੇ ਹੁਮ
ਕੰਵਲ ਵਿਚ ਨਗ
ਸ਼ੁਕਰਾਨਾ। ਅਨੰਦ ਮੰਗਲ।
ਅਧਿਆਇ ਸੱਤਵਾਂ

ਠੀਕ ਹੈ। ਸੁਣ ਗਈ ਕਾਪੀ ਖੁਲ੍ਹਣ ਦੀ ਆਵਾਜ਼। ਹੁਣ ਮੇਰਾ ਘੰਟੇ ਦਾ ਪੀਰੀਅਡ ਹੈ। ਮੇਰਾ ਘੰਟਾ ਸੱਠ ਮਿੰਟਾਂ ਦਾ ਨਹੀਂ ਹੁੰਦਾ, ਸੱਤਰ, ਅੱਸੀ, ਨੱਬੇ, ਸੌ... ਗਿਣਤੀ ਤੋਂ ਪਾਰ ਵੀ। ਜੇ ਇਹ ਮੇਰਾ ਘੰਟਾ ਹੈ ਤਾਂ ਮੇਰੇ ਜਿਡਾ ਹੋਣਾ ਪਵੇਗਾ ਇਸ ਨੂੰ, ਮੈਂ ਇਸ ਜਿਡਾ ਨਹੀਂ ਹੋਣਾ।

ਪਿਛੋਂ ਲਿਖੀ ਜਾਣ ਵਾਲੀ ਗੱਲ ਜਾਰੀ ਹੈ।

ਅੱਜ ਦੀ ਸਭਾ ਵਿਚ ਸਭ ਤੋਂ ਪਹਿਲਾਂ ਜਿਹੜਾ ਨਾਮ ਲੈਣਾ ਹੈ ਪੱਛਮ ਨੇ ਨਹੀਂ ਸੁਣਿਆ– ਮਲੂਕਾ। ਉਹ ਭਾਰਤ ਦੇ ਵਡੇ ਅਨੁਭਵੀਆਂ ਵਿਚੋਂ ਹੈ। ਪੂਰਾ ਨਾਮ ਮਲੂਕ ਦਾਸ ਹੈ ਪਰ ਉਹ ਆਪਣੇ ਆਪ ਨੂੰ ਮਲੂਕਾ ਲਿਖਦਾ ਹੈ, ਜਿਵੇਂ ਬੱਚਾ ਹੋਵੇ, ਨਹੀਂ ਨਹੀਂ, ਜਿਵੇਂ ਨਹੀਂ, ਉਹ ਹੈ ਈ ਬੱਚਾ ਸੀ।

ਉਸ ਬਾਰੇ ਹਿੰਦੀ ਵਿਚ ਕੀਤੀਆਂ ਸਨ ਗੱਲਾਂ। ਬਾਕੀ ਜ਼ਬਾਨਾ ਵਿਚ ਉਸ ਨੂੰ ਉਲਥਾਉਣ ਲਈ ਲੰਮਾ ਸਮਾਂ ਲਗੇਗਾ ਕਿਉਂਕਿ ਮਲੂਕਾ ਅਦਭੁਤ ਹੈ, ਡੂੰਘਾ ਹੈ। ਭਾਰਤ ਵਿਚ ਬੜੇ ਟੀਕਾਕਾਰ, ਵਿਦਵਾਨ, ਖੋਜੀ ਹਨ, ਤੁਸੀਂ ਹੈਰਾਨ ਹੋਵੋਗੇ ਮਲੂਕਦਾਸ ਉਪਰ ਕਿਸੇ ਨੇ ਟਿਪਣੀ ਨਹੀਂ ਕੀਤੀ ਕਿਉਂਕਿ ਬਹੁਤ ਮੁਸ਼ਕਲ ਹੈ। ਉਸ ਨੂੰ ਮੇਰੀ ਉਡੀਕ ਕਰਨੀ ਪਈ। ਮੈਂ ਉਸਦਾ ਪਹਿਲਾ ਵਿਆਖਿਆਕਰ ਹਾਂ, ਕੀ ਪਤਾ ਆਖਰੀ ਵੀ ਹੋਵਾਂ।

ਇਕ ਮਿਸਾਲ :

ਅਜਗਰ ਕਰੇ ਨਾ ਚਾਕਰੀ ਪੰਛੀ ਕਰੇ ਨਾ ਕਾਮ।
ਦਾਸ ਮਲੂਕਾ ਕਹਿ ਗਏ ਸਬ ਕੇ ਦਾਤਾ ਰਾਮ।

ਮੈਂ ਇਹਦਾ ਅਨੁਵਦਾ ਕਰਨ ਦਾ ਯਤਨ ਕਰਦਾਂ। ਸਹੀ ਅਨੁਵਾਦ ਨਹੀਂ ਹੋਇਗਾ ਤੇ ਇਸ ਵਾਸਤੇ ਮੈਂ ਜ਼ੁਮੇਵਾਰ ਨਹੀਂ। ਗਰੀਬ ਅੰਗਰੇਜ਼ੀ ਕੋਲ ਏਨੀ ਅਮੀਰੀ ਨਹੀਂ ਹੈ। ਮਲੂਕੇ ਦਾ ਕਥਨ ਹੈ – ਸੱਪ ਰੁਜ਼ਗਾਰ ਵਾਸਤੇ ਨਹੀਂ ਨਿਕਲਦਾ, ਪੰਛੀ ਕੰਮ ਨਹੀਂ ਕਰਦਾ, ਮਲੂਕਾ ਆਖਦਾ ਹੈ ਇਸ ਦੀ ਲੋੜ ਨਹੀਂ

ਕਿਉਂਕਿ ਕੁਦਰਤ ਕੋਲ ਸਭ ਨੂੰ ਦੇਣ ਵਾਸਤੇ ਬਥੇਰਾ ਹੈ। ਇਸ ਆਦਮੀ ਨੂੰ ਜ਼ੋਰਬਾ ਬੜਾ ਪਸੰਦ ਕਰਦਾ। ਇਹ ਸੀ ਉਹ ਆਦਮੀ ਜਿਸ ਕੋਲ ਕੁਝ ਪਾਗਲਪਣ ਸੀ ਤੇ ਅਥਾਹ ਬੰਦਗੀ।

ਬੰਦਗੀ ਵਿਚ ਏਨਾ ਗਹਿਰਾ, ਕਿਹਾ :

ਮਾਲਾ ਜਪਉਂ ਨ ਕਰ ਜਪਉਂ ਜਿਭੀਆ ਜਪਉਂ ਨ ਰਾਮ।
ਸਿਮਰਨ ਮੇਰਾ ਹਰਿ ਕਰੇ ਮੈਂ ਪਾਇਆ ਬਿਸਰਾਮ।

ਕਥਨ ਹੈ- ਨਾ ਮੈਂ ਰਬ ਦਾ ਨਾਮ ਲਵਾਂ ਨਾ ਮਾਲਾ ਫੇਰਾਂ। ਮੈਂ ਪੂਜਾ ਕਰਦਾ ਹੀ ਨਹੀਂ। ਇਹੋ ਜਿਹੀਆਂ ਫਜ਼ੂਲ ਰਸਮਾਂ ਦੀ ਪਰਵਾਹ ਕੌਣ ਕਰੇ? ਰੱਬ ਮੇਰਾ ਨਾਮ ਜਪਦਾ ਹੈ, ਮੈਂ ਕਿਉਂ ਉਸਦਾ ਨਾਮ ਲਵਾਂ? ਦੇਖਿਆ? ਥੋੜਾ ਪਾਗਲਪਣ, ਬਹੁਤੀ ਬੰਦਗੀ। ਉਨ੍ਹਾਂ ਲੋਕਾਂ ਵਿਚੋਂ ਹੈ ਮਲੂਕਾ ਜਿਨ੍ਹਾਂ ਬਾਰੇ ਮੈਂ ਬੇਝਿਜਕ ਹੋ ਕੇ ਕਹਿ ਸਕਦਾਂ ਕਿ ਉਹ ਗਿਆਨ ਤੋਂ ਪਾਰ ਚਲਾ ਗਿਆ ਹੈ। ਦਸ ਜ਼ੈਨੱ ਸਾਨ੍ਹਾਂ ਦੇ ਦਸ ਕਾਰਡਾਂ ਵਿਚਲੀ ਤਸਵੀਰ ਬਣ ਗਿਆ ਹੈ ਉਹ।

ਦੂਜੀ ਕਿਤਾਬ ਸਿਖਾਂ ਦਾ *ਗੁਰੂ ਗ੍ਰੰਥ ਸਾਹਿਬ* । ਇਹ ਕਿਸੇ ਇਕ ਮਨੁਖ ਦਾ ਲਿਖਿਆ ਹੋਇਆ ਨਹੀਂ ਇਸ ਕਰਕੇ ਕਹਿ ਨਹੀਂ ਸਕਦਾ ਇਸਦਾ ਲੇਖਕ ਕੌਣ ਹੈ। ਇਹ ਪੀੜ੍ਹੀ ਦਰ ਪੀੜ੍ਹੀ ਸੰਗ੍ਰਹਿਤ ਕੀਤਾ ਗਿਆ। ਇਸ ਦੀ ਸਮੱਗਰੀ ਦੇ ਬਹੁਤ ਸ੍ਰੋਤ ਹਨ। ਸੰਸਾਰ ਵਿਚ ਇਸ ਤਰ੍ਹਾਂ ਦਾ ਗ੍ਰੰਥ ਹੋਰ ਨਹੀਂ। ਪੁਰਾਣੀ ਇੰਜੀਲ ਕੇਵਲ ਯਹੂਦੀਆਂ ਦੀ ਹੈ, ਨਵੀਂ ਇੰਜੀਲ ਈਸਾਈਆਂ ਦੀ, ਭਗਵਦ ਗੀਤਾ ਸਿਰਫ ਹਿੰਦੂਆਂ ਦੀ ਹੈ, ਧਮਪਦ ਬੋਧੀਆਂ ਦਾ, ਜਿਨ ਸੂਤਰ ਜੈਨੀਆਂ ਦੇ ਹਨ ਪਰ ਗੁਰੂ ਗ੍ਰੰਥ ਸੰਸਾਰ ਦਾ ਇਕੋ ਇਕ ਗ੍ਰੰਥ ਹੈ ਜਿਥੇ ਸਾਰੀਆਂ ਪ੍ਰਪੰਰਾਵਾਂ ਦੇ ਸ੍ਰੋਤ ਹਨ। ਇਸ ਦੇ ਸਰੋਤਾਂ ਵਿਚ ਹਿੰਦੂ, ਮੁਸਲਮਾਨ, ਜੈਨੀ, ਬੋਧੀ, ਈਸਾਈ ਸਭ ਹਨ। ਇਨੀ ਦਰਿਆ ਦਿਲੀ, ਕੋਈ ਕੱਟੜਤਾ ਨਹੀਂ।

ਗੁਰੂ ਗ੍ਰੰਥ ਸਿਰਲੇਖ ਦਾ ਅਰਥ ਹੈ ਗੁਰੂਆਂ ਦੇ ਗ੍ਰੰਥ, ਮਾਸਟਰ ਬੁੱਕ। ਇਸ ਵਿਚ ਤੁਹਾਨੂੰ ਕਬੀਰ, ਨਾਨਕ, ਫਰੀਦ ਅਤੇ ਵਿਭਿੰਨ ਧਰਮਾਂ ਦੇ ਸਾਧਕ ਮਿਲਣਗੇ, ਅਨੇਕ ਸੰਪਰਦਾਵਾਂ ਦੇ, ਜਿਵੇਂ ਹਜ਼ਾਰਾਂ ਨਦੀਆਂ ਸਮੁੰਦਰ ਵਿਚ ਮਿਲ ਜਾਣ। ਗੁਰੂ ਗ੍ਰੰਥ ਸਮੁੰਦਰ ਹੈ।

ਮੈਂ ਗੁਰੂ ਨਾਨਕ ਦਾ ਇਕ ਵਾਕ ਉਲਥਾਵਾਂਗਾ। ਉਹ ਮੋਢੀ ਹੈ ਇਸ ਕਰਕੇ ਗੁਰੂ ਗ੍ਰੰਥ ਵਿਚ ਉਸਦੀ ਬਾਣੀ ਹੋਣੀ ਹੀ ਸੀ। ਉਹ ਸਿਖਾਂ ਦਾ ਪਹਿਲਾ ਗੁਰੂ ਹੈ, ਉਸ ਪਿਛੋਂ ਨੌਂ ਗੁਰੂ ਹੋਰ ਹੋਏ। ਗੁਰਮਤਿ ਦਸ ਗੁਰੂਆਂ ਦੀ ਦਿੱਤੀ ਸੁਗਾਤ ਹੈ। ਇਹ ਇਸ ਕਰਕੇ ਵਿਲੱਖਣ ਧਰਮ ਹੈ ਕਿਉਂਕਿ ਬਾਕੀ ਧਰਮ ਇਕ ਇਕ ਗੁਰੂ ਨੇ ਚਲਾਏ ਸਨ।

ਗੁਰੂ ਨਾਨਕ ਨੇ ਕਿਹਾ– ਸੱਚ, ਅਨੰਤ ਸੱਚ ਅਕਥ ਹੈ, ਸੋ ਮੈਨੂੰ ਖਿਮਾ ਕਰਨਾ, ਮੈਂ ਕਥਨ ਨਹੀਂ ਕਰਾਂਗਾ, ਗਾਵਾਂਗਾ। ਤੁਹਾਨੂੰ ਸੰਗੀਤ ਦੀ ਜ਼ਬਾਨ ਆਉਂਦੀ ਹੋਵੇ ਤਾਂ ਤੁਸੀਂ ਜਾਣ ਸਕਦੇ ਹੋ। ਫਿਰ ਸ਼ਾਇਦ ਤੁਹਾਡੇ ਦਿਲ ਦੀ ਕੋਈ ਤਰਬ ਛੁਹੀ ਜਾਏ। ਦੀਵੇ ਦੀ ਰੋਸ਼ਨੀ ਦਾ ਸੰਚਾਰ ਲਫਜ਼ਾਂ ਤੋਂ ਪਾਰ ਹੈ।

ਗੁਰੂ ਗ੍ਰੰਥ ਸਾਹਿਬ... ਸਿਖ ਇਸ ਨੂੰ ਸਾਹਿਬ ਆਖਦੇ ਹਨ, ਇਸ ਦਾ ਇਉਂ ਸਤਿਕਾਰ ਕਰਦੇ ਹਨ ਜਿਵੇਂ ਜੀਵੰਤ ਗੁਰੂ ਹੋਵੇ। ਇਹ ਉਨ੍ਹਾਂ ਦੇ ਗੁਰੂ ਦੀ ਰੂਹ ਹੈ। ਕਿਤਾਬ ਤਾਂ ਕਿਤਾਬ ਹੈ, ਜੇ ਗੁਰੂ ਇਸ ਵਿਚੋਂ ਗੈਰ ਹਾਜ਼ਰ ਹੋ ਜਾਵੇ ਤਾਂ ਕਿਤਾਬ ਲਾਸ਼ ਹੈ, ਸ਼ਬਦ ਮੁਰਦਾ ਹਨ।

ਡੱਚ ਪਾਰਲੀਮੈਂਟ ਨੇ ਫਿਰਕਿਆਂ ਅਤੇ ਸੰਪਰਦਾਇਆਂ ਦੀ ਖੋਜ ਕਰਨ ਵਾਸਤੇ ਕਮਿਸ਼ਨ ਬਿਠਾ ਦਿੱਤਾ। ਉਨ੍ਹਾਂ ਦੀ ਖੋਜ ਵਿਚ ਸਭ ਤੋਂ ਪਹਿਲਾਂ ਮੈਂ ਆਇਆ। ਹਾਲੈਂਡ ਵਿਚਲੇ ਆਪਣੇ ਬੰਦਿਆਂ ਨੂੰ ਮੈਂ ਦੱਸ ਦਿੱਤਾ ਜੋ ਕਹਿਣਾ ਸੀ– ਅਸੀਂ ਤੁਹਾਨੂੰ ਸਹਿਯੋਗ ਨਹੀਂ ਦੇ ਸਕਦੇ ਕਿਉਂਕਿ ਅਸੀਂ ਨਾ ਫਿਰਕਾ ਹਾਂ ਨਾ ਸੰਪਰਦਾ। ਅਸੀਂ ਧਰਮ ਹਾਂ। ਤੁਸੀਂ ਫਿਰਕੇ ਤੇ ਸੰਪਰਦਾਇ ਦੇਖਣੇ ਹੋਣ ਤਾਂ ਬਹੁਤ ਸਾਰੇ ਹਨ – ਈਸਾਈ, ਯਹੂਦੀ, ਹਿੰਦੂ, ਮੁਸਲਮਾਨ ਆਦਿਕ ਆਦਿਕ। ਦਰਅਸਲ ਮੈਂ ਇਸ ਗੱਲ ਨੂੰ ਏਨੀ ਵਾਰ ਦੁਹਰਾਉਂਦਾ ਕਿ ਚਕਰ ਆ ਜਾਂਦੇ।

ਕਮਿਸ਼ਨ ਫਿਕਰਮੰਦ ਹੋ ਗਿਆ। ਉਸ ਨੇ ਹਾਲੈਂਡ ਵਿਚ ਮੇਰੇ ਸਨਿਆਸੀਆਂ ਨੂੰ ਪੱਤਰ ਲਿਖ ਕੇ ਫਿਰ ਕਿਹਾ– ਕਿਰਪਾ ਕਰਕੇ ਸਾਨੂੰ ਸਹਿਯੋਗ ਦਿਉ। ਮੇਰੇ ਲੋਕਾਂ ਨੇ ਫਿਰ ਮੈਨੂੰ ਪੁੱਛਿਆ ਕੀ ਕਰੀਏ। ਮੈਂ ਦੱਸਿਆ– ਜੋ ਕਰਨਾ ਹੈ ਮੈਂ ਦਸ ਦਿੱਤਾ। ਜਦੋਂ ਤਕ ਧਰਮ ਦੀ ਰੂਹ ਤਲਾਸ਼ਣ ਵਾਸਤੇ ਉਹ ਕਮਿਸ਼ਨ ਨਹੀਂ ਥਾਪਦੇ, ਸਹਿਯੋਗ ਨਾ ਦਿਉ।

ਉਨ੍ਹਾਂ ਦੀ ਮੂਰਖਤਾ ਦੇਖੋ : ਡੱਚ ਪਾਰਲੀਮੈਂਟ ਵਿਚ ਬਹੁ ਗਿਣਤੀ ਈਸਾਈ ਡੈਮੋਕਰੈਟਾਂ ਦੀ ਹੈ। ਕਮਿਸ਼ਨ ਦੇ ਸਾਰੇ ਕਰਿੰਦੇ ਕ੍ਰਿਸਚਨ ਡੈਮੋਕਰੈਟਿਕ ਪਾਰਟੀ ਦੇ ਹਨ। ਉਹ ਨੇ ਇਕ ਫਿਰਕਾ, ਇਕ ਸੰਪਰਦਾ। ਮੇਰੇ ਲੋਕ ਸੰਪਰਦਾ ਨਹੀਂ। ਮੈਂ ਅਜੇ ਜਿਉਂਦਾ ਤੇ ਕਰਮਸ਼ੀਲ ਹਾਂ। ਧਰਮ ਦੀ ਹੋਂਦ ਉਦੋਂ ਹੋਇਆ ਕਰਦੀ ਹੈ ਜਦੋਂ ਉਸਦੇ ਮਾਲਕ ਦਾ ਦਿਲ ਧੜਕਦਾ ਹੋਵੇ। ਗੁਰੂ ਦਾ ਸਾਹ ਧਰਮ ਹੁੰਦਾ ਹੈ।

ਗੁਰੂ ਗ੍ਰੰਥ ਵਿਚ ਜੀਵੰਤ, ਸਾਹਿਬ ਦਿਮਾਗ ਗੁਰੂਆਂ ਦੀ ਬਾਣੀ ਹੈ। ਮੈਂ ਕਹਿਨਾ ਕੋਈ ਹੋਰ ਗ੍ਰੰਥ ਇਸ ਦਾ ਮੁਕਾਬਲਾ ਨਹੀਂ ਕਰ ਸਕਦਾ। ਇਹ ਲਾਸਾਨੀ ਹੈ। ਗੁਰੂ ਨਾਨਕ ਨੇ ਕਿਹਾ ਹੈ – ੧ਓਂ ਸਤਿਨਾਮ, ਸੱਤ ਇਕ ਹੈ ਉਸਦਾ ਨਾਮ ਅਕਥ ਹੈ। ਪੂਰਬ ਵਿਚ ਅਸੀਂ ਉਸ ਨੂੰ ਓਅੰਕਾਰ ਕਹਿੰਦੇ ਹਾਂ, ਓਮ, ਸਿਰਫ ਉਹੀ ਸਤਿ ਹੈ, ਖਾਮੋਸ਼ੀ ਦੀ ਆਵਾਜ਼। ਧੁਨੀ ਬਾਦ ਜਿਹੜੀ ਖਾਮੋਸ਼ੀ ਥਿਰ ਰਹਿ ਜਾਂਦੀ ਹੈ ਉਹ ਹੈ ੧ਓਂ ਸਤਿਨਾਮ।

ਤੀਜੀ ਮਾਬਿਲ ਕੋਲਿਨਜ਼ ਦੀ ਕਿਤਾਬ *ਪੰਥ ਦੀ ਰੋਸ਼ਨੀ,* **LIGHT OF PATH,** ਜਿਸ ਕਿਸੇ ਨੇ ਉਚਾਣ ਵਲ ਯਾਤਰਾ ਕਰਨੀ ਹੋਏ ਉਸ ਨੂੰ *ਪੰਥ ਦੀ ਰੋਸ਼ਨੀ* ਜਾਣਨੀ ਪਵੇਗੀ। ਆਕਾਰ ਪੱਖੋਂ ਇਹ ਛੋਟੀ ਜਿਹੀ ਕਿਤਾਬ ਹੈ, ਥੋੜੇ ਕੁ ਵਰਕੇ, ਜੇ ਗੁਣ ਦੇਖੀਏ ਤਾਂ ਸਭ ਤੋਂ ਵੱਡੀ। ਸਭ ਤੋਂ ਮਹਾਨ, ਅਜੂਬਿਆਂ ਦਾ ਅਜੂਬਾ। ਇਹ ਆਧੁਨਿਕ ਵਕਤ ਵਿਚ ਲਿਖੀ ਗਈ। ਕਰਤਾ ਮੇਬਿਲ ਕੋਲਿਨਜ਼ ਨੂੰ ਕੋਈ ਨਹੀਂ ਜਾਣਦਾ। ਲੇਖਕ ਨੇ ਆਪਣਾ ਪੂਰਾ ਨਾਮ ਵੀ ਕਦੀ ਨਹੀਂ ਲਿਖਿਆ, ਬਸ ਦੋ ਅਖਰ ਲਿਖ ਦਿੰਦਾ ਹੈ, **M.C.** ਐਮ.ਸੀ. ਦੇ ਕੁਝ ਦੋਸਤਾਂ ਤੋਂ ਇਤਫਾਕਨ ਮੈਨੂੰ ਉਸ ਦਾ ਪੂਰਾ ਨਾਮ ਪਤਾ ਲੱਗਾ।

ਕੇਵਲ ਐਮ.ਸੀ ਕਿਉਂ? ਮੈਨੂੰ ਪਤੈ। ਲੇਖਕ ਤਾਂ ਮਹਿਜ਼ ਵਾਹਨ ਹੋਇਆ ਕਰਦੈ, *ਰੋਸ਼ਨੀ ਦਾ ਪੰਥ* ਵਿਚ ਤਾਂ ਖਾਸ ਕਰਕੇ ਇਹੋ ਹੈ। ਕੋਈ ਸੂਫੀ, ਕੋਈ ਖਿਜ਼ਰ, ਕੋਈ ਰੂਹ ਹੋਇਆ ਕਰਦੀ ਹੈ ਜਿਹੜੀ ਲੋਕਾਂ ਦੀ ਅਗਵਾਈ ਕਰਦੀ ਹੈ, ਰਾਹ ਦਿਖਾਉਂਦੀ ਹੈ, ਮਦਦਗਾਰ ਹੁੰਦੀ ਹੈ, ਤੁਹਾਨੂੰ ਦੱਸਿਆ ਸੀ ਇਸ ਬਾਰੇ, ਐਮ.ਸੀ ਦੇ ਕੰਮ ਪਿਛੇ ਉਹੀ ਹੈ।

ਐਮ.ਸੀ. ਥਿਓਸੋਫਿਸਟ ਸੀ, ਬ੍ਰਹਮ ਵਿਦਿਆਵਾਦੀ। ਮੈਨੂੰ ਤਾ ਇਹ ਵੀ ਨਹੀਂ ਪਤਾ ਉਹ ਮਰਦ ਹੈ ਕਿ ਔਰਤ, ਪਰ ਇਸ ਨਾਲ ਕੀ ਫਰਕ ਪੈਂਦੈ, ਕੀ ਪਤਾ ਖਿਜ਼ਰ ਜਾਂ ਸੂਫੀ ਵਲੋਂ ਕੀਤੀ ਅਗਵਾਈ ਦਾ ਖਿਆਲ ਉਸ ਨੂੰ ਪਸੰਦ ਨਾ ਆਇਆ ਹੋਵੇ। ਪਰ ਐਮ.ਸੀ. ਬਹੁਤ ਖੁਸ਼ ਹੋਵੇ ਜੇ ਮੈਂ ਉਸਦੇ ਥਿਓਸਾਫੀਕਲ ਨਾਮ ਦੇ ਬਰਾਬਰ ਕੇ ਐਚ ਕਹਿ ਦਿਆਂ। ਕੋਈ ਵੀ ਨਾਮ ਚੱਲੇਗਾ। ਨਾਮ ਨਾਲ ਕੋਈ ਫਰਕ ਨਹੀਂ ਪੈਣਾ। ਮਾਸਟਰ ਕੇ.ਐਚ. ਜਾਂ ਮਿਸਟਰ ਖਿਜ਼ਰ ਇਕੋ ਗੱਲ ਐ। ਪਰ ਕਿਤਾਬ ਬੜੀ ਲਾਹੇਵੰਦੀ ਹੈ। ਜਿਸ ਨੇ ਵੀ ਲਿਖੀ, ਜਿਸ ਨੇ ਵੀ ਲੇਖਕ ਨੂੰ ਰਾਹ ਦਿਖਾਇਆ, ਇਹ ਕੋਈ ਮਸਲਾ ਨਹੀਂ, ਕਿਤਾਬ ਸੁਨਹਿਰੀ ਮੀਨਾਰ ਵਾਂਗ ਖਲੋਤੀ ਹੈ।

ਚੌਥੀ ਕਿਤਾਬ। ਮੈਂ ਠੀਕ ਹਾਂ, ਇਸ ਗਲ ਕਰਕੇ ਫਿਕਰਮੰਦ ਨਾ ਹੋ ਜਾਣਾ ਕਿ ਮੈਂ ਠੀਕ ਗਿਣ ਰਿਹਾਂ। ਇਤਫਾਕਨ ਹੋ ਜਾਂਦੈ ਇਸ ਤਰ੍ਹਾਂ ਵੀ। ਚੌਥੀ ਕਸ਼ਮੀਰੀ ਔਰਤ ਹੈ ਲੱਲਾ। ਕਸ਼ਮੀਰੀ ਉਸ ਨੂੰ ਏਨਾ ਪਿਆਰ ਕਰਦੇ ਨੇ ਕਿ ਸਤਿਕਾਰ ਨਾਲ ਲੱਲ ਕਹਿੰਦੇ ਹੁੰਦੇ ਨੇ, ਉਨ੍ਹਾਂ ਕੋਲ ਦੋ ਲਫਜ਼ ਨੇ ਕੇਵਲ, ਇਕ ਅੱਲਾ ਦੂਜਾ ਲੱਲਾ। ਕਸ਼ਮੀਰੀ ਨੜਿੰਨਵੇਂ ਪ੍ਰਤੀਸ਼ਤ ਮੁਸਲਮਾਨ ਨੇ, ਜਦੋਂ ਉਹ ਕਹਿੰਦੇ ਨੇ ਅਸੀਂ ਬਸ ਦੋ ਲਫਜ਼ ਅੱਲਾ ਤੇ ਲੱਲਾ ਜਾਣਦੇ ਹਾਂ, ਉਹ ਖਾਸ ਗੱਲ ਕਰ ਜਾਂਦੇ ਨੇ।

ਲੱਲਾ ਨੇ ਕੋਈ ਕਿਤਾਬ ਨਹੀਂ ਲਿਖੀ। ਅਨਪੜ੍ਹ ਸੀ ਪਰ ਬਹਾਦਰ... ਸਾਰੀ ਉਮਰ ਨਿਰਵਸਤਰ ਰਹੀ। ਧਿਆਨ ਰਹੇ, ਇਹ ਪੂਰਬ ਹੈ ਤੇ ਇਹ ਗੱਲ ਸੈਂਕੜੇ ਸਾਲ ਪਹਿਲਾਂ ਦੀ ਹੈ। ਉਹ ਖੂਬਸੂਰਤ ਔਰਤ ਸੀ, ਕਸ਼ਮੀਰੀ ਹੁੰਦੇ ਈ ਸੁਹਣੇ ਨੇ। ਭਾਰਤ ਵਿਚ ਜੇ ਸੁਹਣੇ ਨੇ ਤਾਂ ਬਸ ਉਹੀ। ਜਿਹੜਾ ਕਬੀਲਾ

ਕਸ਼ਮੀਰ ਵਿਚ ਗੁਆਚ ਗਿਆ ਸੀ, ਉਹ ਇਹੀ ਹੈ ਜਿਸ ਨੂੰ ਮੂਸਾ ਲਭਦਾ ਫਿਰਿਆ। ਮੂਲ ਰੂਪ ਵਿਚ ਇਹ ਆਦਿ ਜੁਗਾਦੀ ਯਹੂਦੀ ਹਨ।

ਆਪਣੇ ਕਾਰਵਾਂ ਦੀ ਅਗਵਾਈ ਕਰਦਾ ਮੂਸਾ ਇਜ਼ਰਾਈਲ ਵਲ ਜਾ ਰਿਹਾ ਸੀ। ਹੈਰਾਨੀ ਹੁੰਦੀ ਹੈ ਇਹ ਪਾਗਲ ਕੀ ਕਰ ਰਿਹਾ ਸੀ, ਇਜ਼ਰਾਈਲ ਵਲ ਕਿਉਂ? ਪਰ ਭਾਈ ਪਾਗਲ ਪਾਗਲ ਹੁੰਦੇ ਨੇ, ਇਸ ਗਲ ਦੀ ਕੋਈ ਥਾਹ ਨਹੀਂ ਪਾ ਸਕਦਾ। ਮੂਸਾ ਆਪਣੇ ਲੋਕਾਂ ਵਾਸਤੇ ਥਾਂ ਲੱਭ ਰਹਾ ਸੀ। ਮਾਰੂਥਲ ਵਿਚ ਉਹ ਚਾਲੀ ਸਾਲ ਘੁੰਮਦਾ ਰਿਹਾ, ਫਿਰ ਇਜ਼ਰਾਈਲ ਲੱਭ ਲਿਆ।

ਇਸ ਦੌਰਾਨ ਉਸਦਾ ਇਕ ਕਬੀਲਾ ਭਟਕ ਗਿਆ। ਇਹ ਕਬੀਲਾ ਕਸ਼ਮੀਰ ਪੁੱਜ ਗਿਆ।

ਭਟਕ ਜਾਣਾ ਕਦੀ ਫਾਇਦੇਮੰਦ ਹੋਇਆ ਕਰਦਾ ਹੈ। ਮੂਸਾ ਉਨ੍ਹਾਂ ਨੂੰ ਲੱਭ ਨਾ ਸਕਿਆ। ਤੁਹਾਨੂੰ ਪਤੈ ਇਸ ਭਟਕੇ ਕਬੀਲੇ ਨੂੰ ਲਭਦਾ ਲਭਦਾ ਮੂਸਾ ਕਸ਼ਮੀਰ ਪੁੱਜ ਗਿਆ ਸੀ? ਉਥੇ ਹੀ ਉਸ ਦਾ ਦੇਹਾਂਤ ਹੋਇਆ। ਇਜ਼ਰਾਈਲ ਵਿਚ ਨਹੀਂ, ਉਸਦਾ ਮਕਬਰਾ ਕਸ਼ਮੀਰ ਵਿਚ ਹੈ।

ਅਸਚਰਜ ਹੈ, ਮੋਜਜ਼ ਦਾ ਦੇਹਾਂਤ ਕਸ਼ਮੀਰ ਵਿਚ ਹੋਇਆ, ਈਸਾ ਦੀ ਮੌਤ ਕਸ਼ਮੀਰ ਵਿਚ ਹੋਈ। ਮੈਂ ਗਿਆਂ ਕਸ਼ਮੀਰ ਬੜੀ ਵਾਰ, ਮੈਨੂੰ ਪਤੈ ਇਹ ਹੈ ਉਹ ਥਾਂ ਜਿਥੇ ਕੋਈ ਕਹੇ – ਅੱਲਾ, ਇਸੇ ਪਲ ਕੀ ਮੈਂ ਮਰ ਸਕਦਾਂ, ਇਥੇ, ਹੁਣੇ? ...ਏਨਾ ਸੁਹਣਾ ਥਾਂ ਕਿ ਇਸ ਨੂੰ ਦੇਖਣ ਬਾਦ ਜਿਉਣਾ ਫਜ਼ੂਲ।

ਕਸ਼ਮੀਰੀ ਸੁਹਣੇ ਹਨ, ਗਰੀਬ ਪਰ ਸੁਹਣੇ ਬੇਅੰਤ। ਲੱਲਾ ਕਸ਼ਮੀਰਨ ਸੀ, ਅਨਪੜ੍ਹ ਪਰ ਗਾਉਂਦੀ, ਨਚਦੀ। ਉਸ ਦੇ ਕੁਝ ਗੀਤ ਲੋਕਾਂ ਨੂੰ ਯਾਦ ਰਹਿ ਗਏ ਹਨ। ਆਪ ਤਾਂ ਨਹੀਂ ਬਚੀ, ਗੀਤ ਬਚ ਗਏ। ਆਪਣੀ ਲਿਖਤ ਦੇ ਆਖਰ ਵਿਚ ਮੈਂ ਉਸ ਦਾ ਨਾਮ ਲਿਖ ਲਿਆ ਹੈ।

ਪੰਜਵਾਂ ਇਕ ਹੋਰ ਸਾਧਕ ਹੈ, ਤਾਂਤਰਿਕ ਗੋਰਖ, ਉਹ ਆਦਮੀ ਜਿਹੜਾ ਤੰਤਰ ਵਿਦਿਆ ਦੇ ਸਾਰੇ ਭੇਦਾਂ ਵਿਚ ਨਿਪੁੰਨ ਹੈ। ਜਿਸ ਬੰਦੇ ਦੇ ਬਹੁਤ ਸਾਰੇ ਲੰਮੇ ਚੌੜੇ ਕਾਰੋਬਾਰ ਹੋਣ, ਉਸ ਨੂੰ ਕਿਹਾ ਜਾਂਦਾ ਹੈ ਕਿ ਇਹ ਗੋਰਖਧੰਦਾ ਕਰ ਰਿਹੈ। ਗੋਰਖ ਧੰਦੇ ਦਾ ਮਤਲਬ ਹੈ ਗੋਰਖ ਵਾਂਗ ਉਲਝਣਾ ਤੋਂ ਜਾਣੂੰ। ਲੋਕਾਂ ਦਾ ਖਿਆਲ ਹੈ ਬੰਦੇ ਨੂੰ ਇਕੋ ਕੰਮ ਵਿਚ ਨਿਪੁੰਨ ਹੋਣਾ ਚਾਹੀਦਾ ਹੈ। ਗੋਰਖ ਨੇ ਸਾਰੇ ਕੰਮਾਂ ਵਿਚ ਸਾਰੀਆਂ ਦਿਸ਼ਾਵਾਂ ਵਿਚ ਨਿਪੁੰਨਤਾ ਹਾਸਲ ਕੀਤੀ।

ਗੋਰਖ ਦਾ ਪੂਰਾ ਨਾਮ ਗੋਰਖਨਾਥ। ਉਸ ਦੇ ਚੇਲਿਆਂ ਨੇ ਰੱਖਿਆ ਹੋਣਾ ਇਹ ਨਾਮ ਕਿਉਂਕਿ ਨਾਥ ਮਾਇਨੇ ਮਾਲਕ। ਅੰਦਰਲੇ ਰਹੱਸ ਖੋਲ੍ਹਣ ਵਾਸਤੇ ਗੋਰਖ ਨੇ ਸਾਰੀਆਂ ਕੁੰਜੀਆਂ ਘੜ ਲਈਆਂ। ਜੋ ਗਲ ਕਹੀ ਜਾ ਸਕਣੀ ਸੰਭਵ ਹੈ ਉਸ ਨੇ ਕਹਿ ਦਿੱਤੀ। ਇਉਂ ਕਹੋ ਕਿ ਇਕ ਤਰੀਕੇ ਉਹ ਪੂਰਣ ਵਿਰਾਮ ਹੈ, ਫੁੱਲ ਸਟਾਪ।

ਪਰ ਦੁਨੀਆਂ ਨੇ ਤਾਂ ਚਲਦੀ ਰਹਿਣਾ ਹੈ, ਮੈਂ ਵੀ। ਦੁਨੀਆਂ ਨੂੰ ਕਿਸੇ ਫੁਲਸਟਾਪ ਦਾ ਪਤਾ ਨਹੀਂ, ਨਾ ਮੈਨੂੰ ਪਤਾ। ਮੈਂ ਵਾਕ ਦੇ ਵਿਚਕਾਰ ਮਰਾਂਗਾ, ਲੋਕ ਹਮੇਸ਼ਾ ਸੋਚਦੇ ਰਹਿਣਗੇ ਮੈਂ ਕੀ ਗੱਲ ਕਰਨੀ ਸੀ ਮੈਂ ਵਾਕ ਕਿਵੇਂ ਪੂਰਾ ਕਰਨਾ ਸੀ?ਮੈਂ ਗੋਰਖ ਨਾਥ ਦਾ ਕਦਰਦਾਨ ਹਾਂ। ਉਸ ਬਾਰੇ ਮੈਂ ਬਹੁਤ ਗੱਲਾਂ ਕੀਤੀਆਂ ਹਨ। ਇਕ ਦਿਨ ਉਨ੍ਹਾਂ ਦਾ ਅਨੁਵਾਦ ਹੋ ਹੀ ਜਾਣਾ ਹੈ। ਫਿਰ ਇਸ ਬੰਦੇ ਉਤੇ ਹੋਰ ਸਮਾਂ ਕਿਉਂ ਜ਼ਾਇਆ ਕਰਨਾ ਹੋਇਆ।

ਅਕਸਰ ਇਸ ਤਰ੍ਹਾਂ ਹੋਇਆ ਨਹੀਂ ਕਰਦਾ ਕਿ ਇਕਲਾ ਕਾਰਾ ਬੰਦਾ ਦੋ ਸ਼ਾਹਕਾਰ ਸਿਰਜ ਦਏ ਪਰ ਹੁਬੇਰ ਬੇਨੋਈ **Hubert Benoit** ਨੇ ਦਿਖਾ ਦਿੱਤਾ ਹੋ ਸਕਦੈ। ਫਰਾਂਸੀਸੀ ਇਹ ਨਾਮ ਕਿਵੇਂ ਲੈਂਦੇ ਨੇ ਪਤਾ ਨੀਂ, ਜਿਨੇ ਉਹ ਸਹੀ ਉਚਾਰਣ ਬਾਰੇ ਸਨਕੀ ਨੇ ਉਨਾ ਮੈਂ ਬੇਪ੍ਰਵਾਹ। ਕਦੀ ਕਦਾਈਂ ਕਿਸੇ ਲਫਜ਼ ਦਾ ਉਚਾਰਣ ਗਲਤ ਹੋ ਜਾਏ ਕੀ ਫਰਕ ਪੈਂਦੇ ? ਤਾ ਉਮਰ ਮੈਂ ਗਲਤ ਉਚਾਰਣ ਕਰਦਾ ਰਿਹਾ।

ਹੁਬੇਰ ਬੇਨੋਈ ਦੀ ਪਹਿਲੀ ਕਿਤਾਬ *ਚਲੋ ਚੱਲੀਏ* ***LET GO*** ਦਰਅਸਲ ਉਸਦੀ ਦੂਜੀ ਕਿਤਾਬ ਹੈ। ਚਲੋ ਚੱਲੀਏ ਤੋਂ ਪਹਿਲਾਂ ਉਸ ਨੇ *ਸਰਬੋਤਮ ਸਿਧਾਂਤ* ***SUPREME DOCTRINE*** ਲਿਖੀ ਸੀ। ਇਸ ਕਿਤਾਬ ਨੂੰ ਵੀ ਲਿਸਟ ਵਿਚ ਰੱਖਾਂਗਾ, ਨਹੀਂ ਤਾਂ ਮੈਨੂੰ ਦੁੱਖ ਹੋਵੇਗਾ। ਬਹੁਤ ਵਧੀਆ ਕਿਤਾਬ ਹੈ ਇਹ, ਪਰ ਸਮਝਣੀ ਬੜੀ ਕਠਿਨ। ਬੇਨੋਈ ਨੇ ਇਸ ਨੂੰ ਬਹੁਤ ਸੌਖੀ ਬਣਾਉਣ ਦਾ ਯਤਨ ਕੀਤਾ।

ਸੱਤਵੀਂ ਕਿਤਾਬ। ਬੜਾ ਰਹੱਸਮਈ ਹੈ ਸੱਤ ਨੰਬਰ ਹਿੰਦਸਾ। ਠੀਕ ਹੈ ਇਸ ਰਹੱਸਪੂਰਣ ਨੰਬਰ ਤੇ ਰਹੱਸਮਈ ਬੰਦੇ ਨੂੰ ਰਖਾਂਗਾ, ਸ਼ਿਵ ਨੂੰ। ਸਰਵੋਤਮ ਨੇਕੀ ਵਾਸਤੇ ਹਿੰਦੂ ਸੰਕਲਪ ਸ਼ਿਵਮ ਹੈ। ਸ਼ਿਵ ਦੇ ਨਾਮ ਹੇਠ ਬੜੇ ਗ੍ਰੰਥ ਹਨ, ਕੁਝ ਉਸ ਦੇ ਹਨ ਕੁਝ ਨਹੀਂ। ਪ੍ਰਵਾਨ ਹੋਣ ਵਾਸਤੇ ਲੇਖਕਾਂ ਨੇ ਸ਼ਿਵ ਦਾ ਨਾਮ ਵਰਤ ਲਿਆ। ਪਰ *ਸ਼ਿਵ ਸੂਤਰ* ਪ੍ਰਮਾਣਿਕ ਗ੍ਰੰਥ ਹੈ। ਹਿੰਦੀ ਵਿਚ ਇਸ ਬਾਰੇ ਗੱਲ ਕਰ ਚੁਕਾ ਹਾਂ, ਸੋਚਿਆ ਅੰਗਰੇਜ਼ੀ ਵਿਚ ਵੀ ਕੁਝ ਕਹਾਂ। ਇਸ ਵਾਸਤੇ ਮੈਂ ਤਰੀਕ ਵੀ ਮੁਕੱਰਰ ਕਰ ਦਿੱਤੀ ਸੀ ਪਰ ਤੁਹਾਨੂੰ ਪਤਾ ਈ ਐ ਮੇਰਾ ...।

*ਸ਼ਿਵ ਸੂਤਰ* ਵਿਚ ਧਿਆਨ ਲਾਉਣ ਦੀਆਂ ਸਾਰੀਆਂ ਵਿਧੀਆਂ ਹਨ, ਕੋਈ ਵਿਧੀ ਅਜਿਹੀ ਨਹੀਂ ਜਿਹੜੀ ਇਸ ਗ੍ਰੰਥ ਵਿਚ ਸ਼ਾਮਲ ਹੋਣੋ ਰਹਿ ਗਈ ਹੋਵੇ। ਧਿਆਨੀਆਂ ਦੀ ਬਾਈਬਲ ਹੈ *ਸ਼ਿਵ ਸੂਤਰ*।

ਮੈਨੂੰ ਪਤੈ ਆਸ਼ੂ ਸਰੋਤੇ ਕਿਉਂ ਹੱਸ ਰਹੇ ਹਨ। ਹਸਣ ਦੇਹ। ਮੈਂ ਬਹੁਤ ਧੀਮੀ ਆਵਾਜ਼ ਵਿਚ ਬੋਲ ਰਿਹਾਂ ਇਸ ਕਰਕੇ ਹਸਦੇ ਨੇ। ਮੈਨੂੰ ਬੋਲਣ ਵਿਚ ਆਨੰਦ ਆ ਰਿਹੈ, ਉਹ ਹਸਣ ਵਿਚੋਂ ਅਨੰਦ ਲੈ ਰਹੇ ਨੇ। ਬਹੁਤ ਅੱਛਾ ਆਸ਼ੂ, ਕਦੀ ਕਦਾਈਂ ਇਹੋ ਜਿਹੀ ਚੰਗੀ ਔਰਤ ਮਿਲਦੀ ਹੈ। ਸੁਹਣੀਆਂ ਔਰਤਾਂ ਬੜੀਆਂ ਨੇ ਜਹਾਨ ਵਿਚ ਯਾ ਰੱਬ, ਚੰਗੀਆਂ ਔਰਤਾਂ ਬਹੁਤ ਘੱਟ। ਮੂਰਖਾਂ ਨੂੰ ਹੱਸੀ ਜਾਣ ਦੇ। ਉਁਨਾ ਹੌਲੀ ਬੋਲਾਂਗਾ ਜਿੰਨਾ ਮੇਰਾ ਦਿਲ ਕੀਤਾ।

ਮੈਂ ਸ਼ਿਵਸੂਤਰ ਬਾਰੇ ਦੱਸ ਰਿਹਾ ਸੀ। ਇਸ ਗ੍ਰੰਥ ਵਰਗਾ ਹੋਰ ਨਹੀਂ ਕੋਈ, ਵਿਲੱਖਣ ਹੈ, ਲਾਸਾਨੀ।

ਅੱਠਵੀਂ। ਭਾਰਤੀ ਸਾਧਕ ਗੋਰੰਗ ਦੀ ਕਮਾਲ ਦੀ ਕਿਤਾਬ। ਗੋਰੰਗ ਲਫਜ਼ ਦਾ ਅਰਥ ਹੈ ਸਫੈਦ। ਉਹ ਬਹੁਤ ਸੁਹਣਾ ਸੀ। ਸਾਹਮਣੇ ਖੜਾ ਉਹ ਮੈਨੂੰ ਸਾਫ ਦਿਖਾਈ ਦੇ ਰਿਹੈ, ਸਫੈਦ, ਬਰਫ ਵਰਗਾ ਸਫੈਦ। ਇੰਨਾ ਸੁਹਣਾ ਕਿ ਪਿੰਡ ਦੀਆਂ ਸਾਰੀਆਂ ਕੁੜੀਆਂ ਉਸ ਨਾਲ ਇਸ਼ਕ ਕਰਨ ਲੱਗੀਆਂ। ਉਸ ਨੇ ਵਿਆਹ ਨਾ ਕਰਵਾਇਆ। ਇਕ ਮੁੰਡਾ ਕਿਸ ਕਿਸ ਨਾਲ ਵਿਆਹ ਕਰਾਏ ! ਉਸ ਨਾਲ ਤਾਂ ਲੱਖਾਂ ਨੱਢੀਆਂ ਵਿਆਹ ਲਈ ਤਿਆਰ ਸਨ। ਇਹ ਬਹੁਤ ਜਿਆਦਤੀ ਹੈ, ਇਉਂ ਤਾਂ ਬੰਦਾ ਮਰ ਜਾਏ। ਹੁਣ ਤੁਹਾਨੂੰ ਵੀ ਪਤਾ ਲਗ ਗਿਆ ਮੈਂ ਕਿਉਂ ਛੜਾ ਰਿਹਾ।

ਗੋਰੰਗ ਨਚਕੇ ਗਾਕੇ ਆਪਣੀ ਗੱਲ ਕਹਿੰਦਾ। ਉਸ ਦਾ ਸੁਨੇਹਾ ਸ਼ਬਦਾਂ ਰਾਹੀਂ ਘੱਟ ਸੁਰਾਂ ਰਾਹੀਂ ਵਧੀਕ ਸਪਸ਼ਟ ਹੁੰਦਾ। ਗੋਰੰਗ ਨੇ ਕਿਤਾਬ ਨਹੀਂ ਲਿਖੀ, ਬਥੇਰੇ ਸਨ ਲਿਖਣ ਵਾਲੇ। ਉਨ੍ਹਾਂ ਨੇ ਗੀਤ ਇੱਕਠੇ ਕਰ ਲਏ। ਉਸ ਦੇ ਗੀਤਾਂ ਵਰਗਾ ਸੁਹਣਾ ਸੰਗ੍ਰਹਿ ਹੋਰ ਕੋਈ ਨਹੀਂ ਮੈਂ ਦੇਖਿਆ। ਨਾ ਉਸ ਤੋਂ ਪਹਿਲਾਂ ਨਾ ਉਸ ਤੋਂ ਪਿਛੋਂ। ਮੈਂ ਉਨ੍ਹਾਂ ਗੀਤਾਂ ਨੂੰ ਪਿਆਰ ਕਰਦਾ ਹਾਂ, ਹੋਰ ਕੀ ਕਹਾਂ?

ਨੌਵੀਂ ਕਿਤਾਬ ਫਿਰ ਭਾਰਤੀ ਸੂਫੀ ਦੀ ਹੈ। ਹੋ ਸਕਦੈ ਤੁਸੀਂ ਉਸਦਾ ਨਾਮ ਨਾ ਸੁਣਿਆ ਹੋਵੇ। ਉਸ ਦਾ ਨਾਮ ਸੀ ਦਾਦੂ, ਦਾਦੂ ਮਾਇਨੇ ਭਰਾ। ਏਨਾ ਪਿਆਰਾ ਕਿ ਲੋਕ ਉਸ ਦਾ ਨਾਮ ਭੁੱਲ ਗਏ, ਦਾਦੂ ਯਾਦ ਰਹਿ ਗਿਆ, ਭਰਾ। ਦਾਦੂ ਨੇ ਹਜ਼ਾਰਾਂ ਗੀਤ ਗਾਏ ਜੋ ਲਿਖੇ ਨਹੀਂ, ਹੋਰਾਂ ਨੇ ਇਕੱਠੇ ਕਰ ਲਏ ਜਿਵੇਂ ਦੇਰ ਪਹਿਲਾਂ ਡਿਗੇ ਫੁੱਲਾਂ ਨੂੰ ਮਾਲੀ ਚੁਕੇ ਤੇ ਗੁੰਦ ਦਏ।

ਦਾਦੂ ਬਾਰੇ ਜੋ ਕਹਿਣੈ ਉਹ ਸਾਰੇ ਸਾਧੂਆਂ ਬਾਰੇ ਸੱਚ ਹੈ। ਲਿਖਣ ਦੇ ਝੰਜਟ ਤੋਂ ਸਾਰੇ ਬਚਦੇ ਰਹੇ। ਬੋਲੇ, ਗਾਇਆ, ਨੱਚੇ, ਰਮਜ਼ਾਂ ਰਾਹੀਂ ਗੱਲ ਸਮਝਾਈ ਪਰ ਲਿਖਿਆ ਨਹੀਂ ਕੁਝ। ਲਿਖ ਦੇਣ ਦਾ ਮਤਲਬ ਹੈ ਸੀਮਾਂ ਵਿਚ ਬੱਝ ਜਾਣਾ। ਸ਼ਬਦ ਵਿਚ ਸੰਕੋਚ ਹੈ ਤਾਂ ਹੀ ਸ਼ਬਦ ਹੈ। ਜੇ ਸ਼ਬਦ ਅਨੰਤ ਹੋ ਗਿਆ ਫਿਰ ਤਾਂ ਆਕਾਸ਼ ਹੋ ਗਿਆ, ਤਾਰਿਆਂ ਨਾਲ ਭਰਿਆ ਭਰੁੰਨਿਆਂ। ਸਾਧੂ ਦਾ ਅਨੁਭਵ ਇਹੋ ਹੁੰਦਾ ਹੈ।

ਮੈਂ ਕਿਹੜਾ ਕੁਝ ਲਿਖਿਐ... ਜਿਹੜੇ ਬਹੁਤ ਨਜ਼ਦੀਕ ਸਨ ਉਨ੍ਹਾਂ ਨੂੰ ਖਤ ਲਿਖੇ ਕੁਝ। ਸੋਚਿਆ ਸ਼ਾਇਦ ਸਮਝ ਜਾਣਗੇ। ਉਨ੍ਹਾਂ ਨੂੰ ਰਮਜ਼ ਦੀ ਸਮਝ ਲੱਗੀ ਕਿ ਨਾ ਪਤਾ ਨਹੀਂ। ਮੇਰੀ ਇਕੋ ਇਕ ਕਿਤਾਬ *ਚਾਹਦਾ ਕੱਪ,* **A CUP OF TEA** ਹੈ ਕੇਵਲ, ਜਿਸ ਬਾਰੇ ਕਿਹਾ ਜਾ ਸਕਦੈ ਕਿ ਮੈਂ ਲਿਖੀ। ਇਹ ਖਤਾਂ ਦਾ ਸੰਗ੍ਰਹਿ ਹੈ। ਹੋਰ ਨੀ ਮੈਂ ਕੁਝ ਲਿਖਿਆ।

ਦਾਦੂ ਦੇ ਗੀਤ ਸੰਗ੍ਰਹਿਤ ਕੀਤੇ ਗਏ। ਉਸ ਬਾਰੇ ਗੱਲਾਂ ਕੀਤੀਆਂ ਹਨ ਮੈਂ। ਜਿਸ ਉਚੀ ਮੰਜ਼ਲ ਤੇ ਪੁੱਜਣ ਦਾ ਕੋਈ ਸੁਫਨਾ ਲਵੇ, ਉਥੇ ਤਕ ਪੁੱਜਿਆ ਉਹ।

ਦਸਵੀਂ ਤੇ ਆਖਰੀ। ਦਸਵੀਂ ਕਿਤਾਬ ਦਾ ਕਰਤਾ ਅਜਿਹਾ ਵਚਿਤਰ ਬੰਦਾ ਹੈ ਜਿਸ ਵਰਗਾ ਹੋਰ ਧਰਤੀ ਉਪਰ ਨਹੀਂ ਤੁਰਿਆ ਕੋਈ ਕਦੇ। ਸਰਮਦ। ਸੂਫੀ ਸੀ। ਮੁਸਲਮਾਨ ਬਾਦਸ਼ਾਹ ਦੇ ਹੁਕਮ ਨਾਲ ਮਸਜਿਦ ਵਿਚ ਕਤਲ ਕੀਤਾ ਗਿਆ। ਮੁਸਲਮਾਨ ਪ੍ਰਾਰਥਨਾ ਕਰਦੇ ਹੋਏ ਜਿਹੜੀ ਆਇਤ ਉਚਾਰਦੇ ਹਨ, ਉਸ ਦੇ ਕਤਲ ਦਾ ਕਾਰਨ ਬਣੀ। ਪ੍ਰਾਰਥਨਾ ਹੈ- ਲਾ ਇਲਾਹਾ ਇਲ ਲੱਲਾਹ, ਮੁਹੰਮਦ ਰਸੂਲ ਅੱਲਾਹ। ਰੱਬ ਇਕ ਹੈ, ਕੇਵਲ ਮੁਹੰਮਦ ਉਸਦਾ ਰਸੂਲ ਹੈ।

ਦਿਲੀ ਦੀ ਜਾਮਾ ਮਸਜਿਦ ਜਿਥੇ ਸਰਮਦ ਕਤਲ ਕੀਤਾ ਗਿਆ ਕਾਇਮ ਹੈ, ਉਹ ਸਰਮਦ ਦੀ ਯਾਦਗਾਰ ਹੈ। ਅਣ ਮਨੁਖੀ ਤਰੀਕੇ ਨਾਲ ਮਾਰਿਆ ਗਿਆ। ਉਸ ਦਾ ਸਿਰ ਕੇਵਲ ਕੱਟਿਆ ਨਹੀਂ, ਕੱਟ ਕੇ ਜਾਮਾ ਮਸਜਿਦ ਦੀਆਂ ਪੌੜੀਆਂ ਵਿਚ ਰੋੜ੍ਹ ਦਿੱਤਾ। ਹਜ਼ਾਰਾਂ ਮੌਜੂਦ ਖਲੋਤੇ ਬੰਦਿਆਂ ਨੇ ਦੇਖਿਆ, ਰੁੜ੍ਹਦਾ ਜਾਂਦਾ ਸਿਰ ਲਾ ਇਲਾਹਾ ਇਲ ਲੱਲਾਹ ਕਹਿ ਰਿਹਾ ਸੀ- ਰੱਬ ਹੈ ਕੇਵਲ। ਹੋਰ ਕੋਈ ਨਹੀਂ।

ਕਹਾਣੀ ਸੱਚੀ ਹੈ ਕਿ ਨਾ ਪਤਾ ਨਹੀਂ, ਸੱਚੀ ਹੋਣੀ ਚਾਹੀਦੀ ਹੈ। ਹੋਵੇਗੀ। ਸਰਮਦ ਵਰਗੇ ਫਕੀਰ ਨਾਲ ਸੱਚ ਨੂੰ ਸਮਝੌਤਾ ਕਰਨਾ ਪਿਆ ਹੋਵੇਗਾ। ਮੈਂ ਸਰਮਦ ਨੂੰ ਪਿਆਰ ਕਰਦਾਂ। ਉਸ ਨੇ ਕਿਤਾਬ ਨਹੀਂ ਲਿਖੀ, ਉਸਦੇ ਕਥਨ ਸਾਂਭੇ ਗਏ। ਸਭ ਤੋਂ ਮਹੱਤਵਪੂਰਨ ਹੈ- ਰੱਬ ਹੈ ਕੇਵਲ ਹੋਰ ਕੋਈ ਨਹੀਂ। ਕੋਈ ਪੈਗ਼ੰਬਰ ਨਹੀਂ। ਰੱਬ ਅਤੇ ਤੁਹਾਡੇ ਵਿਚਕਾਰ ਕੋਈ ਪੈਗੰਬਰ ਨਹੀਂ, ਕੋਈ ਵਿਚੋਲਾ ਨਹੀਂ, ਰੱਬ ਪ੍ਰਤੱਖ ਹੈ। ਉਸ ਨੂੰ ਪ੍ਰਾਪਤ ਕਰਨ ਲਈ ਥੋੜੀ ਕੁ ਬੰਦਗੀ ਅਤੇ ਕਾਫੀ ਸਾਰਾ ਪਾਗਲਪਣ ਚਾਹੀਦਾ ਹੈ। ਮੈਂ ਕੁਝ ਕਹਿਣ ਲੱਗਾ ਸਾਂ ਪਰ ਨਹੀਂ ਕਹਾਂਗਾ। ਇਹ ਅਕੱਥ ਹੈ। ਪਹਿਲਾਂ ਕਦੀ ਕਿਹਾ ਨਹੀਂ ਗਿਆ। ਸੋ ਮੈਨੂੰ ਵੀ ਕਹਿਣਾ ਨੀਂ ਚਾਹੀਦਾ।

ਤਾਂ ਵੀ ਇਹ ਸੁਹਣਾ ਹੈ।
ਸ਼ਾਮ ਵਾਂਗ।
ਪੰਛੀ ਘਰ ਪਰਤ ਰਹੇ ਨੇ।
ਤਾਰੇ ਦਿਸਣ ਲੱਗੇ ਨੇ।
ਅਸਮਾਨ ਵਿਚ ਉਨ੍ਹਾਂ ਦੇ ਰੰਗ ਨੇ।
ਕੀ ਤੁਹਾਨੂੰ ਦਿਖਾਈ ਦਿੰਦੀ ਹੈ
ਮੇਰੇ ਚਿਹਰੇ ਉਪਰਲੀ ਮੁਸਕਾਨ?

ਅਧਿਆਇ ਅੱਠਵਾਂ

ਜੁਨੱਥ ਬਣੋ। ਖੋਜੀ। ਬਕਾਇਆ ਕਥਨ ਜਾਰੀ ਹੈ।

*ਤਾਕਤ ਦੀ ਅਭਿਲਾਖਾ* ***WILL TO POWER*** ਫਰੈਡਰਿਕ ਨੀਤਸ਼ੇ ਦੀ ਪਹਿਲੀ ਕਿਤਾਬ ਹੈ। ਆਪਣੇ ਜਿਉਂਦੇ ਜੀ ਉਸਨੇ ਨਹੀਂ ਛਪਵਾਈ। ਮੌਤ ਉਪਰਾਂਤ ਛਪੀ। ਜਦੋਂ ਛਪੀ ਉਦੋਂ ਤੱਕ ਤੁਹਾਡੇ ਅਖੌਤੀ ਮਹਾਨ ਲੇਖਕ ਇਸ ਦੇ ਖਰੜੇ ਵਿਚੋਂ ਮਸਾਲਾ ਚੋਰੀ ਕਰ ਚੁਕੇ ਸਨ।

ਅਲਫਰੇ ਐਡਲਰ 'ਮਹਾਨ' ਮਨੋਵਿਗਿਆਨੀ ਸੀ। ਫਰਾਇਡ, ਜੁੰਗ ਅਤੇ ਐਡਲਰ ਨਾਮ ਦੀ ਤਿੱਕੜੀ ਵਿਚੋਂ ਇਕ ਸੀ। ਚੋਰ ਹੈ ਬਸ ਉਹ। ਨੀਤਸ਼ੇ ਦੀ ਮੁਕੰਮਲ ਮਨੋਵਿਗਿਆਨ ਐਡਲਰ ਨੇ ਚੁਰਾਈ।

ਐਡਲਰ ਦਾ ਕਥਨ ਹੈਃ ਆਦਮੀ ਦਾ ਬੁਨਿਆਦੀ ਖਾਸਾ ਤਾਕਤ ਦੀ ਅਭਿਲਾਖਾ ਹੈ। ਕਮਾਲ ! ਕਿਸ ਨੂੰ ਧੋਖਾ ਦੇ ਰਿਹਾ ਸੀ ਉਹ? ਪਰ ਲੱਖਾਂ ਮੂਰਖਾਂ ਨੇ ਉਸ ਤੋਂ ਧੋਖਾ ਖਾਧਾ। ਐਡਲਰ ਨੂੰ ਅੱਜ ਵੀ ਮਹਾਨ ਗਿਣਿਆਂ ਜਾਂਦਾ ਹੈ। ਗਿਠਮੁਠੀਆ ਹੈ ਉਹ, ਮਾਫ ਕਰੋ ਤੇ ਭੁੱਲ ਜਾਉ।

ਜਾਰਜ ਬਰਨਾਰਡ ਸ਼ਾਅ ਨੀਤਸ਼ੇ ਦਾ ਬੁਨਿਆਦੀ ਫਲਸਫਾ ਚੋਰੀ ਕਰਦਾ ਹੈ, ਮਹਾਨ ਸ਼ਾਅ, ਨੋਬਲ ਪ੍ਰਾਈਜ਼ ਵਿਜੇਤਾ ਜਾਰਜ ਬਰਨਾਰਡ ਸ਼ਾਅ ! ਜੋ ਕੁਝ ਸ਼ਾਅ ਨੇ ਕਿਹਾ, ਉਹ ਨੀਤਸ਼ੇ ਦੇ ਥੋੜੇ ਕੁ ਵਾਕਾਂ ਵਿਚ ਮੌਜੂਦ ਹੈ।

ਇਕ ਭਾਰਤੀ ਅਖੌਤੀ ਸੰਤ ਵੀ ਐਡਲਰ ਅਤੇ ਸ਼ਾਅ ਤੋਂ ਪਿਛੇ ਨਹੀਂ ਰਿਹਾ। ਉਸ ਦਾ ਨਾਮ ਅਰਬਿੰਦੋ ਹੈ। ਦੁਨੀਆਂ ਭਰ ਵਿਚ ਲੱਖਾਂ ਲੋਕ ਯੁੱਗ ਦਾ ਮਹਾਨਤਮ ਸਾਧੂ ਕਹਿਕੇ ਪੂਜਦੇ ਹਨ। ਉਸ ਨੇ ਆਪਣਾ ਮਹਾਂ ਮਾਨਵ ਦਾ ਖਿਆਲ *ਵਿੱਲ ਟੂ ਪਾਵਰ* ਵਿਚੋਂ ਚੋਰੀ ਕੀਤਾ। ਸਿਰੀ ਅਰਬਿੰਦੋ ਦਰਮਿਆਨਾ ਜਿਹਾ ਵਿਦਵਾਨ ਸੀ, ਉਸ ਬਾਰੇ ਬਹੁਤੀ ਖੱਪ ਪਾਉਣ ਦੀ ਲੋੜ ਨਹੀਂ।

ਮੌਤ ਪਿਛੋਂ ਦੇਰ ਤਕ ਨੀਤਸੇ ਦੀ ਕਿਤਾਬ ਛਪੀ ਨਹੀਂ। ਉਸ ਦੀ ਭੈਣ ਨੇ ਰੋਕ ਦਿੱਤੀ ਸੀ। ਉਹ ਤਕੜੀ ਸੌਦੇਬਾਜ਼ ਜਨਾਨੀ ਸੀ। ਜਿਹੜੀਆਂ ਕਿਤਾਬਾਂ ਛਪ ਚੁਕੀਆਂ ਸਨ ਉਨ੍ਹਾਂ ਤੋਂ ਕਮਾਈ ਕਰ ਰਹੀ ਸੀ। ਉਡੀਕਦੀ ਰਹੀ ਕਿ ਸਹੀ ਘੜੀ ਕਦੋਂ ਆਏ ਜਦੋਂ ਉਹ *ਵਿੱਲ ਟੂ ਪਾਵਰ* ਤੋਂ ਤਕੜੀ ਰਕਮ ਖੱਟ ਸਕੇ। ਨੀਤਸ਼ੇ ਦੀ ਫਿਲਾਸਫੀ, ਮਨੁਖਤਾ ਨੂੰ ਉਸ ਦੀ ਦੇਣ ਆਦਿਕ ਨਾਲ ਉਸ ਨੂੰ ਕੋਈ ਮਤਲਬ ਨਹੀਂ ਸੀ।

ਜਿਉਂਦੇ ਜੀਅ ਨੀਤਸ਼ੇ ਨੇ ਆਪਣੀ ਕਿਤਾਬ ਆਪ ਕਿਉਂ ਨਾ ਛਪਵਾਈ? ਮੈਨੂੰ ਪਤੈ। ਇਹ ਉਸ ਦੇ ਵੀ ਵਸ ਦਾ ਕੰਮ ਨਹੀਂ ਸੀ। ਉਹ ਕੋਈ ਪਹੁੰਚਿਆ ਹੋਇਆ ਬੰਦਾ ਤਾਂ ਸੀ ਨਹੀ। ਡਰਦਾ ਸੀ, ਡਰਦਾ ਸੀ ਕਿ ਜੇ ਛਪ ਗਈ ਪਤਾ ਨੀ ਕੀ ਹੋਵੇ। ਕਿਤਾਬ ਕੀ ਸੀ, ਪੂਰੀ ਵਿਸਫੋਟਕ ਸਮੱਗਰੀ, ਡਾਇਨਾਮਾਈਟ। ਇਸ ਨੂੰ ਉਹ ਆਪਣੇ ਸਿਰਹਾਣੇ ਹੇਠ ਰੱਖਿਆ ਕਰਦਾ, ਸੌਣ ਵੇਲੇ ਵੀ ਨਾ ਕੱਢਦਾ। ਡਰਦਾ ਸੀ ਕਿਤੇ ਗਲਤ ਹੱਥਾਂ ਵਿਚ ਨਾ ਚਲੀ ਜਾਵੇ। ਲੋਕਾਂ ਦਾ ਖਿਆਲ ਗਲਤ ਹੈ ਕਿ ਉਹ ਬਹਾਦਰ ਬੰਦਾ ਸੀ, ਪੂਰਾ ਬੁਜ਼ਦਿਲ ਸੀ ਉਹ। ਪਰ ਕੁਦਰਤ ਦੇ ਅਜਬ ਰੰਗ ਹਨ, ਬੁਜ਼ਦਿਲਾਂ ਉਪਰ ਵੀ ਤਾਰਿਆਂ ਦੀ ਬਾਰਸ਼ ਹੋ ਜਾਇਆ ਕਰਦੀ ਹੈ, ਇਹੀ ਨੀਤਸ਼ੇ ਨਾਲ ਹੋਇਆ।

ਨੀਤਸ਼ੇ ਦਾ ਪੂਰਾ ਫਲਸਫਾ ਹਿਟਲਰ ਨੇ ਚੋਰੀ ਕੀਤਾ। ਹਿਟਲਰ ਏਡਾ ਢੱਗਾ ਸੀ ਕਿ ਕੁਝ ਵੀ ਸਹੀ ਕਰਨ ਦੇ ਸਮਰੱਥ ਨਹੀਂ ਸੀ। ਜਰਮਨੀ ਵਿਚ ਨਹੀਂ ਉਹ ਨੂੰ ਭਾਰਤ ਵਿਚ ਹੋਣਾ ਚਾਹੀਦਾ ਸੀ। ਮੁਕਤਾਨੰਦ ਦਾ ਚੇਲਾ ਬਣ ਜਾਂਦਾ। ਉਸ ਵਾਸਤੇ ਮੈਂ ਸੁਹਣਾ ਨਾ ਸੁਝਾਅ ਦਿੰਦਾ ਹਾਂ- ਸਵਾਮੀ ਈਡੀਅਟ ਨੰਦ। ਇਹ ਕੁਝ ਸੀ ਉਹ, ਆਦਮਜ਼ਾਤ ਦੇ ਇਤਿਹਾਸ ਵਿਚ ਸਰਬੋਤਮ ਗਧਾ।

ਉਹਨੂੰ ਲੱਗਾ ਉਸ ਨੂੰ ਨੀਤਸ਼ੇ ਸਮਝ ਵਿਚ ਆ ਗਿਆ। ਨੀਤਸ਼ੇ ਨੂੰ ਸਮਝਣਾ ਬੜਾ ਦੁਰਗਮ ਕਾਰਜ ਹੈ, ਏਨਾ ਸੂਖਮ, ਏਨਾ ਡੂੰਘਾ, ਏਨਾ ਮਜ਼ਬੂਤ। ਕਿਸੇ ਈਡੀਅਟ ਨੰਦ ਦੇ ਵਸ ਦਾ ਨਹੀਂ ਉਹ।

ਸਭ ਤੋਂ ਵਧੀਆ ਕਿਤਾਬ ਨੀਤਸ਼ੇ ਨੇ ਮਰਨ ਉਪਰਾਂਤ ਛਪਣ ਲਈ ਰੱਖ ਦਿੱਤੀ। ਉਸ ਦੀ ਇਕ ਕਿਤਾਬ ***THUS SPAKE ZARTHUSTRA*** ਬਾਰੇ ਮੈਂ ਪਹਿਲੋਂ ਗੱਲ ਕਰ ਚੁਕਾ ਹਾਂ। *ਵਿਲ ਟੂ ਪਾਵਰ* ਅਗੇ ਉਹ ਵੀ ਫਿਕੀ ਪੈਂ ਜਾਂਦੀ ਹੈ। ਇਹ ਕਿਤਾਬ ਫਿਲਾਸਫੀ ਦੀਆਂ ਕਿਤਾਬਾਂ ਵਾਂਗ ਸਿਲਸਿਲੇਵਾਰ ਨਹੀਂ ਲਿਖੀ ਹੋਈ, ਇਸ ਵਿਚ ਅਖਾਣ, ਮੁਹਾਵਰੇ, ਪ੍ਰਸੰਗ ਹਨ। ਜੇ ਕੋਈ ਲੜੀ ਹੈ ਤਾਂ ਤੁਹਾਨੂੰ ਆਪ ਜੋੜਨੀ ਪਵੇਗੀ। ਤੁਹਾਡੇ ਪੜ੍ਹਨ ਵਾਸਤੇ ਕਿਤਾਬ ਨਹੀਂ ਲਿਖੀ ਉਸ ਨੇ। ਤਾਂ ਹੀ ਛਪਣ ਪਿਛੋਂ ਵੀ ਬਹੁਤੀ ਨਹੀਂ ਪੜ੍ਹੀ ਗਈ। ਕਿਸ ਨੂੰ ਪ੍ਰਵਾਹ। ਕੌਣ ਮੱਥਾ ਮਾਰੇ। ਤੇ ਫਿਰ ਉਹ ਸੀ ਵੀ ਪਾਗਲ। ਇਸ ਨੂੰ ਸਮਝਣ ਲਈ ਇਸ ਤੋਂ ਪਾਰ ਵੀ ਤਾਂ ਲੰਘਣਾ ਪਵੇਗਾ।

ਅੱਜ ਦੇ ਦਿਨ ਇਸ ਕਿਤਾਬ ਦਾ ਜ਼ਿਕਰ ਸਭ ਤੋਂ ਪਹਿਲਾਂ ਕਰਨ ਦਾ ਮਨ ਬਣਿਆਂ।

ਦੂਜੀ ਕਿਤਾਬ। ਮੁੜ ਪੀ.ਡੀ. ਉਸਪੈਂਸਕੀ ਦਾ ਜ਼ਿਕਰ ਕਰਨ ਲੱਗਾਂ। ਪਹਿਲਾਂ ਉਸ ਦੀਆਂ ਦੋ ਕਿਤਾਬਾਂ ਦਾ ਜ਼ਿਕਰ ਕਰ ਚੁਕਿਆ, ਇਕ ਹੈ *ਟਰਸ਼ਿਅਮ ਓਰਗਾਨਮ* ਜਿਹੜੀ ਉਸ ਨੇ ਆਪਣੇ ਉਸਤਾਦ ਗੁਰਜਿਫ ਨੂੰ ਮਿਲਣ ਤੋਂ ਪਹਿਲਾਂ ਲਿਖੀ।

ਉਸਪੈਂਸਕੀ ਗਣਿਤਸ਼ਾਸਤਰੀ ਸੀ, ਗਣਿਤਚਾਰੀਏ ਉਸ ਦੀ ਇਸ ਕਿਤਾਬ ਤੋਂ ਭਲੀ ਪ੍ਰਕਾਰ ਵਾਕਫ ਹਨ। ਦੂਜੀ ਕਿਤਾਬ *ਕ੍ਰਿਸ਼ਮੇ ਦੀ ਤਲਾਸ਼ ਵਿਚ* ***IN SEARCH OF MIRACULOUS*** ਉਸ ਨੇ ਗੁਰਜਿਫ ਨਾਲ ਕਈ ਸਾਲ ਬਿਤਾਣ ਤੋਂ ਬਾਦ ਲਿਖੀ। ਇਕ ਤੀਜੀ ਕਿਤਾਬ ਵੀ ਹੈ ਜਿਹੜੀ ਉਸ ਨੇ ਓਰਗਾਨਮ ਤੋਂ ਬਾਦ ਅਤੇ ਗੁਰਜਿਫ ਨੂੰ ਮਿਲਣ ਤੋਂ ਪਹਿਲਾਂ ਲਿਖੀ। ਇਸ ਕਿਤਾਬ ਬਾਰੇ ਘੱਟ ਲੋਕਾਂ ਨੂੰ ਪਤਾ ਹੈ। ਇਸ ਦਾ ਨਾਮ ਹੈ ***A NEW MODEL OF THE UNIVERSE*** ... ਅਜੀਬ ਕਿਤਾਬ ਹੈ, ਬੜੀ ਵਚਿਤਰ ...।

ਮੁਰਸ਼ਦ ਦੀ ਤਲਾਸ਼ ਵਿਚ ਉਸਪੈਂਸਕੀ ਨੇ ਸਾਰਾ ਸੰਸਾਰ ਗਾਹਿਆ, ਭਾਰਤ ਵਿਚ ਆਇਆ, ਮੂਰਖਾਂ ਦਾ ਖਿਆਲ ਹੈ ਭਾਰਤ ਵਿਚ ਗੁਰੂ ਲੱਭ ਜਾਂਦੇ ਨੇ। ਸਾਲਾਂ ਬੱਧੀ ਭਾਰਤ ਵਿਚ ਤਲਾਸ਼ ਕਰਦਾ ਰਿਹਾ। ਬੰਬਈ ਵਿਚ ਖੋਜ ਕੀਤੀ। ਉਨ੍ਹਾਂ ਹੀ ਦਿਨਾਂ ਵਿਚ ਉਸ ਨੇ ਬਹੁਤ ਸ਼ਾਨਦਾਰ ਕਿਤਾਬ ਲਿਖੀ ***A NEW MODEL OF THE UNIVERSE.*** ਇਹ ਕਿਤਾਬ ਸ਼ਾਇਰ ਦਾ ਨਜ਼ਰੀਆ ਹੈ ਕਿਉਂਕਿ ਉਸਪੈਂਸਕੀ ਨੂੰ ਪਤਾ ਨਾ ਲੱਗਾ ਉਹ ਕੀ ਕਹਿ ਰਿਹੈ। ਪਰ ਜੋ ਜੋ ਉਹ ਲਿਖਦਾ ਗਿਆ, ਸਚ ਦੇ ਨੇੜੇ ਨੇੜੇ ਸੀ ... ਬਹੁਤ ਨੇੜੇ ... ਸਿਰਫ ਨੇੜੇ ... ਵਾਲ ਕੁ ਜਿੰਨਾ ਫਰਕ ਰਹਿ ਗਿਆ। ਪਰ ਵਾਲ ਜਿੰਨਾ ਫਰਕ ਬੜਾ ਫਰਕ ਹੁੰਦੈ। ਉਹ ਅਛੂਹ ਰਹਿ ਗਿਆ, ਲੱਗਾ ਰਿਹਾ... ਲੱਗਾ ਰਿਹਾ।

ਇਸ ਕਿਤਾਬ ਵਿਚ ਉਹ ਆਪਣੀ ਖੋਜ ਦਾ ਜ਼ਿਕਰ ਕਰਦਾ ਹੈ। ਮਾਸਕੋ ਦੇ ਇਕ ਕਾਫੀ ਹਾਊਸ ਵਿਚ ਇਸ ਕਿਤਾਬ ਦਾ ਵਚਿਤਰ ਅੰਤ ਹੋ ਜਾਂਦਾ ਹੈ ਜਦੋਂ ਉਹ ਉਥੇ ਗੁਰਜਿਫ ਨੂੰ ਮਿਲਦਾ ਹੈ। ਗੁਰਜਿਫ ਹੁਣ ਤਕ ਹੋਏ ਸਾਰੇ ਗੁਰੂਆਂ ਤੋਂ ਅਜਬ ਸੀ। ਕੈਫੇ ਵਿਚ ਬੈਠ ਕੇ ਲਿਖਦਾ ਹੁੰਦਾ। ਲਿਖਣ ਵਾਸਤੇ ਕੇਹੀ ਥਾਂ ਲੱਭੀ ! ਕਾਫੀ ਹਾਊਸ ਵਿਚ ਬੈਠ ਜਾਂਦਾ, ਲੋਕ ਖਾ ਪੀ ਰਹੇ ਨੇ, ਗੱਲਾ ਕਰ ਰਹੇ ਨੇ, ਬੱਚੇ ਇੱਧਰ ਉਧਰ ਭੱਜੇ ਫਿਰ ਰਹੇ ਨੇ, ਗਲੀ ਦਾ ਸ਼ੋਰ, ਗੱਡੀਆਂ ਦੇ ਹਾਰਨਾ ਦੀ ਆਵਾਜ਼, ਇਕ ਤਾਕੀ ਲਾਗੇ ਬੈਠਾ ਇਸ ਸਾਰੇ ਖੱਪਖਾਨੇ ਵਿਚਕਾਰ ਆਪਣੀ ਕਿਤਾਬ ***ALL AND EVERYTHING*** ਲਿਖਦਾ।

ਉਸਪੈਂਸਕੀ ਨੇ ਉਸ ਨੂੰ ਦੇਖਿਆ ਤਾਂ ਉਸੇ ਦਾ ਹੋ ਗਿਆ। ਕੌਣ ਰੋਕੇ ? ਮੁਰਸ਼ਦ ਨੂੰ ਦੇਖੋ ਤੇ ਇਸ਼ਕ ਨਾ ਹੋ ਜਾਏ, ਜਾਂ ਤਾਂ ਤੁਸੀਂ ਮੁਰਦਾ ਹੋ, ਜਾਂ ਪੱਥਰ ਜਾਂ ਕਿਸੇ ਸਿੰਥੈਟਕ ਮਸਾਲੇ ਦੇ ਬਣੇ ਹੋਏ ਹੋ। ਜਿਸ ਛਿਣ ਗੁਰਜਿਫ ਨੂੰ ਦੇਖਿਆ, ਵਚਿਤਰ ਅੱਖਾਂ, ਇਹੋ ਸਨ ਉਹ ਅੱਖਾ ਜਿਨ੍ਹਾਂ ਨੂੰ ਉਹ ਸਾਰੇ ਜਹਾਨ ਵਿਚ ਲਭਦਾ ਫਿਰਿਆ, ਭਾਰਤ ਦੀਆਂ ਮੈਲੀਆਂ ਗੰਦੀਆਂ ਸੜਕਾਂ ਤੇ ਢੂੰਡਦਾ ਰਿਹਾ ਤੇ ਇਹ ਕੈਫੇ, ਮਾਸਕੋ ਉਸ ਦੇ ਆਪਣੇ ਘਰ ਦੇ ਬਿਲਕੁਲ ਨਾਲ ਕਰਕੇ ! ਜਿਸ ਨੂੰ ਤੁਸੀਂ ਦੂਰ ਦੁਰਾਡੇ ਲੱਭਣ ਗਏ ਕਦੀ ਕਦਾਈਂ ਤੁਹਾਡੇ ਨੇੜੇ ਤੇੜੇ ਹੋਇਆ ਕਰਦਾ ਹੈ।

*A NEW MODEL OF THE UNIVERSE* ਸ਼ਾਇਰੀ ਹੈ, ਮੇਰੇ ਨਜ਼ਰੀਏ ਦੇ ਐਨ ਨਜ਼ਦੀਕ, ਇਸ ਕਰਕੇ ਇਹ ਕਿਤਾਬ ਲਿਸਟ ਵਿਚ ਸ਼ਾਮਲ ਕੀਤੀ।

ਤੀਜੀ ਕਿਤਾਬ ਸਨਾਈ ਦੀ ਜਿਸ ਵਿਚ ਸੁਹਣੇ ਕਥਨ ਹਨ। ਸਨਾਈ ਵਰਗੇ ਲੋਕ ਬਹਿਸ ਨਹੀਂ ਕਰਦੇ, ਕਥਨ ਕਰਦੇ ਹਨ ਕੇਵਲ। ਉਨ੍ਹਾਂ ਨੂੰ ਦਲੀਲਾਂ ਦੇਣ ਦੀ ਕੀ ਲੋੜ? ਉਨ੍ਹਾਂ ਦਾ ਵਜੂਦ ਹੀ ਸਬੂਤ ਹੈ, ਹੋਰ ਦਲੀਲ ਦੀ ਕੀ ਲੋੜ। ਆਉ, ਮੇਰੀਆਂ ਅੱਖਾਂ ਵਿਚ ਦੇਖੋ, ਤੁਹਾਨੂੰ ਕੋਈ ਦਲੀਲ ਨਹੀਂ ਲੱਭੇਗੀ, ਕੇਵਲ ਕਥਨ ਮਿਲੇਗਾ। ਕਥਨ ਹਮੇਸ਼ਾ ਸੱਚ ਹੁੰਦਾ ਹੈ। ਦਲੀਲ ਚਲਾਕ ਹੋ ਸਕਦੀ ਹੈ, ਸੱਚ ਨਹੀਂ।

ਮੇਰੇ ਇਸ਼ਕ ਦੇ ਕਿੱਸਿਆਂ ਵਿਚੋਂ ਸਨਾਈ ਇਕ ਹੈ। ਜੇ ਚਾਹਾਂ ਤਾਂ ਵੀ ਉਸ ਬਾਰੇ ਵਧਾ ਚੜ੍ਹਾ ਕੇ ਗੱਲ ਨਹੀਂ ਕਰ ਸਕਦਾ। ਇਹ ਮੁਮਕਿਨ ਨਹੀਂ। ਸਨਾਈ ਸੂਫੀਵਾਦ ਦਾ ਤੱਤਸਾਰ ਹੈ।

ਤਸੱਵੁਫ ਵਾਸਤੇ ਅੰਗਰੇਜ਼ੀ ਦਾ ਲਫਜ਼ ਸੂਫਿਜ਼ਮ ਹੈ। ਤਸੱਵੁਫ ਮਾਇਨੇ ਖਰਾ ਇਸ਼ਕ। ਸੂਫ, ਉਨ ਤੋਂ ਬਣਿਆ, ਸੂਫੀ ਫਕੀਰ ਉਨੀ ਲਿਬਾਸ ਪਹਿਨਦੇ ਸਨ। ਸਫੈਦ ਲਿਬਾਸ ਉਪਰ ਸਨਾਈ ਕਾਲੀ ਟੋਪੀ ਪਹਿਨਦਾ, ਹਾਂ ਸਫੈਦ ਚੋਲਾ ਕਾਲੀ ਟੋਪੀ। ਕੋਈ ਕਾਰਨ ਨਹੀਂ ਕੋਈ ਦਲੀਲ ਨਹੀਂ, ਮੇਰੇ ਵਰਗਾ ਸ਼ੈਦਾਈ। ਕੀ ਕਰੀਏ, ਜਿਹੋ ਜਿਹੇ ਇਹ ਲੋਕ ਹਨ ਉਵੇਂ ਮਨਜ਼ੂਰ ਕਰਨੇ ਪੈਣਗੇ, ਚੰਗੇ ਲਗਣ ਚਾਹੇ ਬੁਰੇ। ਪਿਆਰ ਜਾਂ ਨਫਰਤ, ਵਿਚ ਵਿਚਾਲੇ ਵਾਸਤੇ ਇਹ ਕੁਝ ਨਹੀਂ ਛਡਦੇ। ਤੁਸੀਂ ਉਨ੍ਹਾਂ ਵਲ ਦੇ ਹੋ ਜਾਂ ਖਿਲਾਫ ਪਰ ਤੁਸੀਂ ਉਨ੍ਹਾਂ ਨੂੰ ਨਜ਼ਰੰਦਾਜ ਨਹੀਂ ਕਰ ਸਕਦੇ, ਬੇਨਿਆਜ਼ ਨਹੀਂ ਰਹਿ ਸਕਦੇ। ਫਕੀਰਾਂ ਦੀ ਕਰਨੀ ਇਹੋ ਹੁੰਦੀ ਹੈ। ਤੁਹਾਨੂੰ ਪਤਾ ਹੈ ਜਿਹੜਾ ਮੇਰੇ ਨੇੜੇ ਹੋਇਆ, ਜਾਂ ਮੇਰਾ ਮਿੱਤਰ ਹੋ ਗਿਆ ਜਾਂ ਵੈਰੀ। ਦੇਖੋ ਕਦੀ ਕਦਾਈਂ ਮੈਂ ਕਵਿਤਾ ਵੀ ਲਿਖ ਲੈਨਾ। ਸ਼ੈਦਾਈ ਸਭ ਕੁਝ ਕਰ ਸਕਦਾ ਹੈ।

ਦਲੀਲਾਂ ਵਿਸਾਰ ਕੇ ਸਨਾਈ ਵਾਕ ਬੋਲਦਾ ਹੈ। ਉਹ ਕਹਿੰਦੈ - ਇਸ ਤਰ੍ਹਾਂ ਹੈ ਬਸ। ਤੁਸੀਂ ਕਿੰਤੂ ਪ੍ਰੰਤੂ ਨਹੀਂ ਕਰ ਸਕਦੇ, ਜੇ ਕਹੋਗੇ ਕਿਉਂ? ਕਹੇਗਾ - ਬਕਵਾਸ ਬੰਦ। ਇਥੇ ਸਵਾਲ ਨਹੀਂ ਸੁਣੇ ਜਾਂਦੇ।

ਤੁਸੀਂ ਗੁਲਾਬ ਦੇ ਫੁਲ ਨੂੰ ਕਦੀ ਕਿਹੈ– ਕਿਉਂ?

ਬਰਫ ਨੂੰ ਪੁੱਛਿਆ– ਕਿਉਂ?

ਤਾਰਿਆਂ ਨੂੰ ਪੁੱਛਿਆ– ਕਿਉਂ?

ਉਹ ਤਾਰਿਆਂ, ਫੁੱਲਾਂ, ਬਰਫਾਂ ਦਾ ਜਹਾਨ ਹਨ।

ਉਹ ਦਲੀਲਾਂ ਵਿਚ ਨਹੀਂ ਪੈਂਦੇ।

ਸਨਾਈ ਪਿਆਰ ਹੈ। ਮੈ ਉਸ ਨੂੰ ਵਿਸਾਰ ਨਹੀਂ ਸਕਦਾ। ਮੈਂ ਉਸ ਦਾ ਜ਼ਿਕਰ ਨਹੀਂ ਕਰਨਾ ਸੀ ਕਿਉਂਕਿ ਮੈਂ ਉਸ ਨੂੰ ਆਪਣੇ ਤੱਕ ਰੱਖਣਾ ਸੀ, ਆਪਣੇ ਦਿਲ ਤੱਕ। ਪਰ ਬਾਦ ਵਿਚ ਤੁਸੀਂ ਚਾਹੇ ਆਪਣਾ ਸਾਰਾ ਦਿਲ ਲੁਟਾ ਦਿਉ।

ਚਿਠੀ ਲਿਖਣ ਵੇਲੇ ਮੇਰਾ ਪਿਤਾ ਇਉਂ ਹੀ ਕਰਿਆ ਕਰਦਾ। ਖਤ ਛੋਟਾ ਹੁੰਦਾ, ਲਿਖਣ ਲਈ ਕੋਈ ਖਾਸ ਗੱਲ ਨਾ ਹੁੰਦੀ। ਆਖਰ ਲਿਖਦਾ- ਪਿਛੋਂ ਸੁਝੀ। ਮੈਂ ਹੈਰਾਨ ਹੁੰਦਾ ਕਿ ਹੋਰ ਕੀ ਰਹਿ ਗਿਆ ਲਿਖਣ ਖੁਣੋ। ਪਰ ਅਖੀਰ ਵਿਚ ਉਹ ਸਚਮੁਚ ਬਹੁਤ ਜਰੂਰੀ ਗੱਲ ਲਿਖ ਦਿੰਦਾ। ਪਿਛੋਂ ਸੁਝੀ ਗੱਲ ਹੀ ਅਸਲ ਗਲ ਹੁੰਦੀ। ਫਿਰ ਇਕ ਹੋਰ ਪਿਛੋਂ ਸੁਝੀ। ਓ ਰੱਬਾ, ਹੁਣ ਕੀ ਭੁੱਲ ਲੱਗ ਗਈ ਉਸ ਨੂੰ ਫੇਰ। ਫਿਰ ਬੜੀ ਖੂਬਸੂਰਤ ਗੱਲ ਯਾਦ ਆਈ ਲਿਖੀ ਹੁੰਦੀ ਜਿਹੜੀ ਪਹਿਲਾਂ ਰਹਿ ਗਈ ਸੀ। ਪਿਛੋਂ ਸੁੱਝੀ ਗਲ ਬਹੁਤ ਗਹਿਰੀ ਹੋ ਸਕਦੀ ਹੈ ਤੇ ਸਭ ਤੋਂ ਪਿਛੋਂ ਸੁੱਝੀ ਸਭ ਤੋਂ ਗਹਿਰੀ।

ਪਿਤਾ ਹੁਣ ਨਹੀਂ ਰਿਹਾ, ਅਜਿਹੀਆਂ ਘੜੀਆਂ ਵਿਚ ਯਾਦ ਆ ਜਾਂਦਾ ਹੈ ਜਦੋਂ ਅਚਾਨਕ ਮੈਂ ਉਸ ਵਰਗਾ ਵਰਤਾਉ ਕਰਨ ਲਗਦਾ ਹਾਂ। ਉਸ ਦੀ ਤਸਵੀਰ ਦੇਖ ਕੇ ਸੋਚਣ ਲਗਦਾਂ ਜਦੋਂ ਇਨਸ਼ਾ ਅੱਲਾਹ ਪਝੱਤਰ ਸਾਲ ਦਾ ਹੋ ਗਿਆ, ਮੈਂ ਉਸ ਵਰਗਾ ਲਗਾਂਗਾ ਹੂਬਹੂ। ਇਹ ਸੋਚਣਾ ਚੰਗਾ ਲਗਦੈ ਕਿ ਮੈਂ ਉਸ ਨਾਲ ਦਗਾ ਨਹੀਂ ਕਮਾਵਾਂਗਾ, ਆਖਰੀ ਸਾਹ ਤਕ ਉਸ ਦਾ ਪ੍ਰਤੀਨਿਧ ਰਹਾਂਗਾ।

ਦੇਵਰਾਜ। ਮੈਂ ਗਲਤੀ ਵਸ ਦੇਵਗੀਤ ਨੂੰ ਦੇਵਰਾਜ ਨਹੀਂ ਕਿਹਾ। ਮੈਂ ਦੇਵਰਾਜ ਦਾ ਨਾਮ ਲਿਐ। ਯਾਦ ਰਖਿਓ। ਬਿਮਾਰੀ ਦੌਰਾਨ ਵੀ ਮੇਰਾ ਜਿਸਮ ਮੇਰੇ ਪਿਤਾ ਵਾਂਗ ਹਰਕਤ ਕਰਦਾ ਹੈ। ਮੈਨੂੰ ਇਸ ਤੇ ਮਾਣ ਹੈ। ਮੇਰਾ ਪਿਤਾ ਦਮੇ ਦਾ ਮਰੀਜ਼ ਸੀ, ਮੈਨੂੰ ਜਦੋਂ ਦਮੇ ਦਾ ਦੌਰਾ ਪਏ ਮੈਨੂੰ ਪਿਤਾ ਯਾਦ ਆ ਜਾਂਦਾ ਹੈ। ਮੈਂ ਉਸ ਦਾ ਹਾਂ, ਕਮੀਆਂ ਪੇਸ਼ੀਆਂ, ਨੁਕਸਾਂ ਸਮੇਤ ਸਾਰਾ। ਉਹ ਸ਼ਕਰ ਰੋਗੀ ਸੀ, ਮੈਂ ਵੀ। ਗਲਾਂ ਕਰਨੀਆਂ ਉਸ ਨੂੰ ਚੰਗੀਆਂ ਲਗਦੀਆਂ। ਸਾਰੀ ਉਮਰ ਗੱਲਾਂ ਕਰਨ ਤੋਂ ਸਿਵਾ ਮੈਂ ਕੀਤਾ ਈ ਹੋਰ ਕੁਝ ਨੀ। ਹਰ ਪੱਖੋਂ ਮੈਂ ਉਸਦਾ ਪੁੱਤਰ ਸਾਬਤ ਹੋਇਆ।

ਮੇਰਾ ਪਿਤਾ ਮਹਾਨ ਸੀ, ਇਸ ਕਰਕੇ ਨਹੀਂ ਕਿ ਉਹ ਮੇਰਾ ਪਿਤਾ ਸੀ। ਪਿਤਾ ਹੋਣ ਦੇ ਬਾਵਜੂਦ ਉਸ ਨੇ ਆਪਣੇ ਬੇਟੇ ਦੇ ਚਰਨ ਛੁਹੇ ਤੇ ਉਸ ਦਾ ਚੇਲਾ ਬਣ ਗਿਆ। ਇਹ ਉਸ ਦੀ ਵਡਿਤਣ ਸੀ। ਕਿਸੇ ਪਿਤਾ ਨੇ ਇਸ ਤਰ੍ਹਾਂ ਨਹੀਂ ਕੀਤਾ, ਇਸ ਬੇਕਾਰ ਧਰਤੀ ਉਪਰ ਅਗੋਂ ਵੀ ਕੋਈ ਇਉਂ ਨਹੀਂ ਕਰੇਗਾ। ਇਹ ਅਸੰਭਵ ਹੈ। ਪਿਤਾ ਬੇਟੇ ਦਾ ਚੇਲਾ ਹੋ ਜਾਏ? ਬੁੱਧ ਦਾ ਪਿਤਾ ਝਿਜਕ ਗਿਆ ਸੀ। ਮੇਰਾ ਪਿਤਾ ਪਲ ਭਰ ਲਈ ਦੁਚਿਤੀ ਵਿਚ ਨਹੀਂ ਪਿਆ।

ਬੁੱਧ ਦੇ ਪਿਤਾ ਵਾਸਤੇ ਬੇਟੇ ਦਾ ਚੇਲਾ ਬਣਨ ਵਿਚ ਕੀ ਮੁਸ਼ਕਲ ਸੀ? ਬੁੱਧ ਉਹੀ ਕੁਝ ਬਣ ਗਿਆ ਸੀ ਜੋ ਅਖੌਤੀ ਧਰਮ ਚਾਹਿਆ ਕਰਦੇ ਹਨ - ਸਾਧੂ। ਮੇਰੇ ਵਰਗੇ ਬੰਦੇ ਦਾ ਚੇਲਾ ਬਣਨ ਵਿਚ

ਪਿਤਾ ਨੂੰ ਬੜੀ ਮੁਸ਼ਕਲ ਆਏ। ਕਿਸੇ ਮਾਪਦੰਡ ਰਾਹੀਂ ਮੈਂ ਸਾਧ ਸਾਬਤ ਨਹੀਂ ਹੁੰਦਾ। ਇਸ ਗੱਲ ਦੀ ਖੁਸ਼ੀ ਹੈ ਮੈਨੂੰ ਕਿਉਂਕਿ ਮੈਨੂੰ ਮਾਪਦੰਡਾਂ ਨਾਲ ਨਫਰਤ ਹੈ। ਮੈਂ ਤਾਂ ਸੁਰਗ ਵਿਚੋਂ ਭੱਜ ਆਉਂਗਾ ਜੇ ਮੈਨੂੰ ਉਥੇ ਪਖੰਡੀ ਸਾਧ ਬੈਠੇ ਦਿਸੇ। ਇਹੋ ਜਿਹੇ ਧਰਤੀ ਉਤੇ ਬੜੇ ਦੇਖ ਲਏ ਨੇ ਮੈਂ। ਮੈਂ ਸਾਧ ਨਹੀਂ। ਮੈਂ ਅਲਗ ਕਿਸਮ ਦਾ ਬੰਦਾ ਹਾਂ- ਉਹੀ ਜਿਸ ਨੂੰ ਮੈਂ ਜ਼ੋਰਬਾ 'ਦ ਬੁੱਧਾ ਕਿਹਾ ਸੀ।

ਮੈਨੂੰ ਖੱਪੀ ਜਾਣਨ ਦੇ ਬਾਵਜੂਦ, ਸਾਰੇ ਅਖੌਤੀ ਸਤਿਕਾਰਯੋਗ ਲੋਕਾਂ ਤੋਂ ਫਟਕਾਰ ਪੈਣ ਦੇ ਬਾਵਜੂਦ ਉਹ ਮੇਰਾ ਚੇਲਾ ਹੋ ਗਿਆ। ਇਹ ਹੈ ਹੌਸਲਾ, ਜ਼ਿੰਦਾਦਿਲੀ। ਪਹਿਲੀ ਵਾਰ ਜਦੋਂ ਉਸ ਨੇ ਮੇਰੇ ਚਰਨ ਛੁਹੇ ਮੈਂ ਹੈਰਾਨ ਰਹਿ ਗਿਆ। ਮੈਂ ਆਪਣੇ ਕਮਰੇ ਵਿਚ ਜਾਕੇ ਰੋਇਆ ਤਾਂ ਕਿ ਹੋਰ ਕੋਈ ਦੇਖੇ ਨਾ। ਹੁਣ ਵੀ ਮੇਰੀਆਂ ਅੱਖਾਂ ਉਨ੍ਹਾਂ ਹੰਝੂਆਂ ਨੂੰ ਮਹਿਸੂਸ ਕਰ ਰਹੀਆਂ ਹਨ। ਜਦੋਂ ਉਸ ਨੇ ਮੈਨੂੰ ਚਰਨ ਪਾਹੁਲ ਦੇਣ ਲਈ ਕਿਹਾ ਮੈਨੂੰ ਯਕੀਨ ਨਾ ਆਇਆ। ਉਸ ਵੇਲੇ ਮੈਂ ਚੁਪ ਰਿਹਾ। ਨਾ ਮੈਂ ਹਾਂ ਆਖ ਸਕਿਆ ਨਾ ਨਾਂਹ, ਚੁਪ, ਸਦਮੇ ਗ੍ਰਸਤ, ਹੈਰਾਨ। ਆਪਣੀ ਬੋਲੀ ਵਿਚ ਸਹੀ ਲਫਜ਼ ਹੈ ਚਕਿਤ ਰਹਿ ਗਿਆ, ਠਠੰਬਰ ਗਿਆ।

ਕਿਥੇ ਤੱਕ ਗਿਣਤੀ ਪੁੱਜੀ? ਤੂੰ ਦੱਸੀਂ ਆਸ਼ੂ, ਤੂੰ ਗਿਣਤੀ ਤੋਂ ਪਾਰ ਚਲਾ ਜਾਨੈ। ਗਿਣਤੀ ਬਾਰੇ ਜਰਾ ਮੈਨੂੰ ਕੁਝ ਸੋਚਣ ਦਿਉ।

ਅਗਲਾ ਨੰਬਰ ਚਾਰ ਹੈ ਓਸ਼ੋ।

ਠੀਕ ਹੈ, ਚੌਥੀ ਕਿਤਾਬ। ਤੂੰ ਚੁਸਤ ਹੈਂ। ਤੂੰ ਤਿੰਨ ਨਹੀਂ ਕਿਹਾ, ਤੂੰ ਕਿਹਾ ਅਗਲੀ ਕਿਤਾਬ ਚੌਥੀ ਹੈ। ਤੂੰ ਜਾਣਦੈਂ ਮੇਰੇ ਨਾਲ ਧੋਖਾ ਨਹੀਂ ਕਰ ਸਕਦਾ। ਤੈਨੂੰ ਪਤੈ ਜੇ ਤੂੰ ਕਹਿ ਦਿੱਤਾ ਤਿੰਨ ਤਾਂ ਮੈਂ ਤਿੰਨ ਦਾ ਹਿਸਾਬ ਲਾਕੇ ਗਲ ਤੋਰ ਦਿਆਂਗਾ। ਕਦੇ ਕਦੇ ਮੈਂ ਆਪਣੇ ਚੇਲਿਆਂ ਨੂੰ ਮਨਮਰਜ਼ੀ ਵੀ ਕਰਨ ਦਿੰਦਾ ਹਾਂ।

ਚੌਥਾ ਨਾਮ ਹੈ ਡਾਇਓਨੀਸੀਅਸ। ਉਸ ਦੇ ਕਥਨਾ ਬਾਰੇ ਮੈਂ ਕੀਤੀਆਂ ਹਨ ਗੱਲਾਂ। ਉਸ ਨੇ ਵੀ ਟੁਕੜਿਆਂ ਵਿਚ ਗੱਲਾਂ ਕੀਤੀਆਂ ਜੋ ਚੇਲਿਆਂ ਨੇ ਲਿਖ ਲਈਆਂ। ਮੈਂ ਉਸ ਬਾਰੇ ਇਸ ਲਈ ਗੱਲਾਂਕੀਤੀਆਂ ਤਾਂ ਕਿ ਸੰਸਾਰ ਜਾਣ ਸਕੇ ਕਿ ਡਾਇਓਨੀਸੀਅਸਵਰਗੇ ਬੰਦਿਆਂ ਨੂੰ ਭੁਲਾ ਨਹੀਂ ਦਈਦਾ। ਅਸਲ ਮਨੁਖ ਉਹੀ ਹਨ।

ਅਸਲ ਬੰਦੇ ਉਂਗਲਾਂ ਤੇ ਗਿਣਨ ਜੋਗੇ ਹਨ ਬਸ। ਵਡਾ ਬੰਦਾ ਉਹ ਹੈ ਜਿਸਨੇ ਵਡਿਤਣ ਦਾ ਸਾਹਮਣਾ ਕੀਤਾ ਹੋਏ। ਬਾਹਰਲੀ ਨਹੀਂ, ਆਪਣੇ ਅੰਦਰਲੀ ਵਡਿਤਣ ਨਾਲ। ਡਾਇਓਨੀਸੀਅਸ ਬੁੱਧਾਂ ਦੇ ਮਹਾਨ ਜਗਤ ਵਿਚੋਂ ਹੈ। ਮੈਂ ਉਸ ਦੇ ਕੁਝ ਕਥਨਾ ਦੇ ਹਵਾਲੇ ਦਿੱਤੇ ਹਨ ਜੋ ਕਿਤਾਬ ਨਹੀਂ ਹਨ। ਇਸ

ਨੂੰ ਕਿਤਾਬ ਇਸ ਲਈ ਨਹੀਂ ਕਹਿ ਸਕਦੇ ਕਿਉਂਕਿ ਕਿਤਾਬ ਮਹਿਜ਼ ਟੁਕੜਿਆਂ ਤੋਂ ਕੁਝ ਅਗੇ ਦੀ ਗਲ ਤੋਰਦੀ ਹੈ।

ਪੰਜਵੀਂ ਕਿਤਾਬ ਬਾਰੇ ਗੱਲ ਕਰਨ ਵਕਤ ਮੇਰੇ ਰੂਬਰੂ ਵਚਿਤਰ ਛਿਣ ਹਨ। ਕਿਤਾਬ ਹੈ *ਮੁਰਸ਼ਦ ਦੇ ਚਰਨਾ ਵਿਚ,* ***AT THE FEET OF THE MASTER*** ਲੇਖਕ ਦਾ ਨਾਮ ਛਪਿਆ ਹੋਇਆ ਹੈ ਜਿੱਦੂ ਕ੍ਰਿਸ਼ਨਾਮੂਰਤੀ ਪਰ ਕ੍ਰਿਸ਼ਨਾਮੂਰਤੀ ਕਹਿੰਦੈ ਮੈਨੂੰ ਯਾਦ ਨਹੀਂ ਮੈਂ ਇਹ ਕਿਤਾਬ ਲਿਖੀ ਸੀ ਕਿ ਨਾ। ਬਹੁਤ ਦੇਰ ਪਹਿਲਾਂ ਲਿਖੀ ਸੀ। ਉਦੋਂ ਕ੍ਰਿਸ਼ਨਾਮੂਰਤੀ ਨੌ ਦਸ ਸਾਲ ਵਿਚਕਾਰ ਹੋਵੇਗਾ। ਏਨੀ ਪਹਿਲਾਂ ਦੀ ਪ੍ਰਕਾਸ਼ਨਾ ਉਸ ਨੂੰ ਕਿਵੇਂ ਯਾਦ ਰਹਿ ਸਕਦੀ ਹੈ? ਪਰ ਕਿਤਾਬ ਇਹ ਮਹਾਨ ਹੈ।

ਸੰਸਾਰ ਨੂੰ ਪਹਿਲੀ ਵਾਰ ਮੈਂ ਦੱਸਣ ਲੱਗਾ ਹਾਂ ਕਿ ਇਸ ਕਿਤਾਬ ਦੀ ਅਸਲ ਲੇਖਕ ਐਨੀ ਬੇਸੰਤ ਹੈ। ਐਨੀ ਬੇਸੰਤ ਨੇ ਲਿਖੀ ਕਿਤਾਬ, ਕ੍ਰਿਸ਼ਨਾਮੂਰਤੀ ਨੇ ਨਹੀਂ। ਫਿਰ ਐਨੀ ਬੇਸੰਤ ਨੇ ਦਾਅਵਾ ਕਿਉਂ ਨਾ ਕੀਤਾ ਕਿ ਇਹ ਮੇਰੀ ਕਿਤਾਬ ਹੈ? ਕਾਰਨ ਹੈ ਇਸ ਪਿਛੇ। ਉਹ ਚਾਹੁੰਦੀ ਸੀ ਸੰਸਾਰ ਕ੍ਰਿਸ਼ਨਾਮੂਰਤੀ ਨੂੰ ਗੁਰੂ ਜਾਣੇ। ਇਹ ਮਾਂ ਦੀ ਇਛਾ ਸੀ। ਉਸ ਨੇ ਕ੍ਰਿਸ਼ਨਾਮੂਰਤੀ ਪਾਲਿਆ ਸੀ, ਜਿਵੇਂ ਹਰੇਕ ਮਾਂ ਕਰਿਆ ਕਰਦੀ ਹੈ, ਐਨੀ ਬੇਸੰਤ ਇਸ ਨੂੰ ਉਵੇਂ ਪਿਆਰ ਕਰਦੀ ਸੀ। ਬੁਢੇਪੇ ਦੀ ਉਮਰੇ ਉਹ ਚਾਹੁੰਦੀ ਸੀ ਕ੍ਰਿਸ਼ਨਾਮੂਰਤੀ ਜਗਤ ਗੁਰੂ ਹੋਏ। ਜੇ ਕ੍ਰਿਸ਼ਨਾਮੂਰਤੀ ਕੋਲ ਸੰਸਾਰ ਨੂੰ ਕਹਿਣ ਵਾਸਤੇ ਕੁਝ ਵੀ ਨਹੀਂ ਤਾਂ ਉਸ ਨੂੰ ਜਗਤ ਗੁਰੂ ਕੌਣ ਮੰਨੇਗਾ? ਇਸ ਕਿਤਾਬ ਵਿਚ ਉਸ ਨੇ ਸੰਸਾਰ ਦੀ ਮੰਗ ਪੂਰੀ ਕੀਤੀ, ਇਉਂ ਪ੍ਰਗਟ ਹੋਈ ***AT THE FEET OF THE MASTER.***

ਕ੍ਰਿਸ਼ਨਾਮੂਰਤੀ ਇਸ ਕਿਤਾਬ ਦਾ ਕਰਤਾ ਨਹੀਂ। ਉਹ ਆਪ ਕਹਿੰਦੈ ਯਾਦ ਨਹੀਂ ਕਦੋਂ ਲਿਖੀ ਇਹ ਕਿਤਾਬ। ਉਹ ਨੇਕ ਪੁਰਖ ਹੈ, ਸਹੀ ਤੇ ਈਮਾਨਦਾਰ ਪਰ ਕਿਤਾਬ ਉਸ ਦੇ ਨਾਮ ਹੇਠ ਵਿਕ ਰਹੀ ਹੈ। ਉਸ ਨੂੰ ਇਸ ਦੀ ਮਨਾਹੀ ਕਰਨੀ ਚਾਹੀਦੀ ਹੈ। ਉਸ ਨੂੰ ਚਾਹੀਦਾ ਹੈ ਪ੍ਰਕਾਸ਼ਕਾਂ ਨੂੰ ਦੱਸੇ ਇਹ ਕਿਤਾਬ ਉਸ ਨੇ ਨਹੀਂ ਲਿਖੀ। ਜੇ ਉਨ੍ਹਾਂ ਨੇ ਛਾਪਣੀ ਹੈ ਤਾਂ ਬੇਨਾਮੀ ਛਾਪ ਦੇਣ। ਪਰ ਕਹੇ ਕਿ ਇਹ ਮੇਰੀ ਕਿਰਤ ਨਹੀਂ। ਏਸ ਕਰਕੇ ਮੈਨੂੰ ਕਹਿਣਾ ਪੈ ਰਿਹੈ ਕਿ ਜ਼ੈਨੱ ਕਾਰਡਾਂ ਵਿਚਦਸ ਜ਼ੈਨੱ ਸਾਹਨਾ ਵਿਚ ਉਹ ਅਜੇ ਨੌਵੇਂ ਥਾਂ ਤੇ ਹੈ,। ਉਹ ਇਨਕਾਰ ਨਹੀਂ ਕਰ ਸਕਦਾ, ਕਹਿੰਦੈ ਮੈਂਨੂੰ ਯਾਦ ਨਹੀਂ। ਓ ਭਾਈ ਕਹਿ ਕਿ ਇਹ ਤੇਰੀ ਲਿਖਤ ਨਹੀਂ, ਆਥਰਸ਼ਿਪ ਤੋਂ ਇਨਕਾਰ ਕਰ।

ਪਰ ਕਿਤਾਬ ਸ਼ਾਨਦਾਰ ਹੈ। ਕੋਈ ਵੀ ਬੰਦਾ ਇਸ ਕਿਤਾਬ ਦਾ ਲੇਖਕ ਹੋਣ ਤੇ ਫਖਰ ਕਰੇ। ਜਿਹੜੇ ਸ਼ਾਹਰਾਹ ਤੇ ਤੁਰਨ ਦੇ ਖਾਹਸ਼ਵੰਦ ਹਨ, ਮੁਰਸ਼ਦ ਨਾਲ ਇਕਸੁਰ ਹੋਣ ਦੇ ਇੱਛੁਕ ਹਨ, ਉਹ ***AT THE FEET OF THE MASTER*** ਦਾ ਅਧਿਐਨ ਜਰੂਰ ਕਰਨ। ਮੈਂ ਅਧਿਐਨ ਕਿਹੈ, ਪੜ੍ਹਨ ਲਈ ਨਹੀਂ ਕਿਹਾ, ਪੜ੍ਹਨ ਵਾਸਤੇ ਨਾਵਲ ਕਹਾਣੀਆਂ ਹੁੰਦੇ ਨੇ ਜਾਂ ਲੋਬਸਾਂ ਰਾਂਪਾ ਦੀ ਰੂਹਾਨੀ ਗਲਪ, ਦਰਜਣਾ

ਹੋਰ ਇਹੋ ਜਿਹੀਆਂ ਕਿਤਾਬਾਂ, ਬੇਨਾਮ ਲੋਕਾਂ ਦੀਆਂ ਲਿਖਤਾਂ। ਅਜ ਕਲ ਬਥੇਰੀਆਂ ਛਪ ਰਹੀਆਂ ਨੇ ਇਹੋ ਜਿਹੀਆਂ ਕਿਤਾਬਾਂ ਕਿਉਂਕਿ ਮੰਡੀ ਨੂੰ ਇਨ੍ਹਾਂ ਦੀ ਲੋੜ ਹੈ। ਹੁਣ ਤਾਂ ਹਰੇਕ ਗੁਰੂ ਬਣਿਆਂ ਫਿਰਦੈ।

ਬਾਬਾ ਫ੍ਰੀਜਾਨ **Baba Freejohn** ਮੈਂ ਹੱਸ ਪੈਨਾ। ਕਿੰਨੀ ਗਾਰਤੀ ਆ ਗਈ। ਫ੍ਰੀਜਾਨ ਆਪਣੇ ਆਪ ਨੂੰ ਬਦਲ ਨਹੀਂ ਸਕਦਾ... ਨਾਮ ਬਦਲਿਐ ਬਸ... ਹੁਣ ਉਹ ਆਪਣੇ ਆਪ ਨੂੰ ਬਾਬਾ ਨਹੀਂ ਅਖਵਾਉਂਦਾ। ਬਾਬਾ ਇਸ ਕਰਕੇ ਕਹਾਉਂਦਾ ਹੁੰਦਾ ਸੀ ਕਿਉਂਕਿ ਉਹ ਬਾਬਾ ਮੁਕਤਾਨੰਦ ਦਾ ਚੇਲਾ ਸੀ। ਪਿਆਰ ਨਾਲ ਭਾਰਤ ਵਿਚ ਗੁਰੂ ਨੂੰ ਬਾਬਾ ਕਹਿੰਦੇ ਹਨ ਇਸ ਕਰਕੇ ਉਹ ਬਾਬਾ ਅਖਵਾਉਣ ਲੱਗਾ। ਫਿਰ ਉਸ ਨੇ ਮਹਿਸੂਸ ਕੀਤਾ ਕਿ ਇਹ ਤਾਂ ਨਕਲ ਹੈ, ਹਟ ਗਿਆ। ਉਹ ਹੁਣ ਦਾਦਾ ਫ੍ਰੀਜਾਨ ਅਖਵਾਉਂਦੈ। ਇਕੋ ਗੱਲ ਹੈ, ਬਾਬਾ ਹੋਇਆ ਕਿ ਦਾਦਾ, ਹੈ ਤਾਂ ਬਕਵਾਸ ਸਭ। ਇਹੋ ਜਿਹੇ ਲੋਕ ਬਥੇਰੇ ਫਿਰਦੇ ਨੇ ਇਧਰ ਉਧਰ। ਬਚ ਕੇ ਰਹੋ ਉਨ੍ਹਾਂ ਤੋਂ। ਜੇ ਤੁਸੀਂ ਚੌਕਸ ਨਾ ਰਹੇ ਸੰਭਵ ਹੈ ਕਿਸੇ ਨਾ ਕਿਸੇ ਦੀ ਕੁੜਿਕੀ ਵਿਚ ਫਸ ਜਾਉ।

ਛੇਵਾਂ ਨਾਮ ਫਿਰ ਇਕ ਸੂਫੀ ਸਾਧਕ ਦਾ ਹੈ, ਜੁਨੈਦ, ਮਨਸੂਰ ਦਾ ਮੁਰਸ਼ਦ। ਮਨਸੂਰ ਇਸ ਕਰਕੇ ਪ੍ਰਸਿਧ ਹੋ ਗਿਆ ਕਿਉਂਕਿ ਉਸ ਨੂੰ ਮਾਰ ਦਿੱਤਾ, ਇਉਂ ਜੁਨੇਦ ਪਿਛੇ ਰਹਿ ਗਿਆ। ਪਰ ਜੁਨੈਦ ਦੇ ਜਿਹੜੇ ਵਾਕ ਪ੍ਰਾਪਤ ਹਨ ਉਨ੍ਹਾਂ ਤੋਂ ਦਿਸਦਾ ਹੈ ਉਹ ਵਾਕਈ ਮਹਾਨ ਸੀ। ਨਹੀਂ ਤਾਂ ਮਨਸੂਰ ਵਰਗਾ ਮੁਰੀਦ ਕਿਵੇਂ ਪੈਦਾ ਕਰ ਲੈਂਦਾ? ਥੋੜੀਆਂ ਕੁ ਸਾਖੀਆਂ, ਕਵਿਤਾਵਾਂ ਅਤੇ ਵਾਕ ਮਿਲਦੇ ਹਨ, ਖਿੰਡੇ ਪੁੰਡੇ। ਫਕੀਰਾਂ ਦਾ ਤਰੀਕਾ ਇਹੋ ਹੁੰਦੈ। ਫਕੀਰਾਂ ਨੂੰ ਇਹ ਵੀ ਪ੍ਰਵਾਹ ਨਹੀਂ ਕਿ ਆਪਣੀਆਂ ਰਚਨਾਵਾਂ ਨੂੰ ਕਿਸੇ ਸਿਲਸਿਲੇ ਵਿਚ ਜੋੜ ਦੇਣ। ਫੁੱਲਾਂ ਦੇ ਹਾਰ ਨਹੀਂ ਪਰੋਂਦੇ, ਢੇਰ ਲਾ ਦਿੰਦੇ ਹਨ। ਤੁਸੀਂ ਜਿਹੜੇ ਚੁਕਣੇ ਨੇ ਚੁਕ ਲਉ।

ਜੁਨੈਦ ਨੇ ਮਨਸੂਰ ਨੂੰ ਕਿਹਾ ਸੀ – ਆਪਣਾ ਗਿਆਨ ਆਪਣੇ ਕੋਲ ਰੱਖ। ਅਨਅਲਹੱਕ ਦਾ ਬੋਲ ਹੋਠਾਂ ਤੋਂ ਬਾਹਰ ਨਾ ਕੱਢੀਂ। ਕਦੀ ਬੋਲਣਾ ਪਵੇ ਤਾਂ ਇਉਂ ਬੋਲੀਂ ਕਿ ਕਿਸੇ ਨੂੰ ਕੁਝ ਨਾ ਸੁਣੇ।

ਹਰੇਕ ਨੇ ਜੁਨੈਦ ਨਾਲ ਬੇਇਨਸਾਫੀ ਕੀਤੀ। ਲੋਕਾਂ ਨੇ ਸੋਚਿਆ ਬੁਜ਼ਦਿਲ ਸੀ। ਇਹ ਗੱਲ ਨਹੀਂ। ਸੱਚ ਜਾਣਨਾ ਆਸਾਨ ਹੈ, ਸੱਚ ਦਾ ਐਲਾਨ ਕਰਨਾ ਆਸਾਨ ਹੈ, ਆਪਣੇ ਦਿਲ ਵਿਚ ਛੁਪਾ ਕੇ ਖਾਮੋਸ਼ ਰਹਿਣਾ ਔਖਾ ਹੈ। ਜਿਨ੍ਹਾਂ ਨੇ ਆਉਣਾ ਹੋਇਆ ਤੁਹਾਡੇ ਖਾਮੋਸ਼ ਖੂਹ ਵਿਚੋਂ ਪਾਣੀ ਪੀਣ ਆਪੇ ਤੁਰੇ ਆਉਣਗੇ।

ਸੱਤਵੀਂ ਕਿਤਾਬ ਉਸ ਸ਼ਖਸ ਦੀ ਹੈ ਜਿਸ ਨੂੰ ਜੁਨੈਦ ਬੜਾ ਪਸੰਦ ਕਰਦਾ, ਮਿਹਰ ਬਾਬਾ। ਤੀਹ ਸਾਲ ਉਹ ਮੌਨ ਰਿਹਾ। ਇਨੇ ਲੰਮੇ ਸਮੇਂ ਵਾਸਤੇ ਕੋਈ ਚੁਪ ਨਹੀਂ ਰਹਿੰਦਾ। ਮਹਾਂਵੀਰ ਦਾ ਮੌਨ ਬਾਰਾਂ ਸਾਲ ਸੀ, ਲਿਖਿਆ ਹੋਇਆ ਹੈ। ਮਿਹਰਬਾਬੇ ਨੇ ਸਾਰੇ ਰਿਕਾਰਡ ਤੋੜ ਦਿੱਤੇ। ਤੀਹ ਸਾਲ ਖਾਮੋਸ਼। ਹੱਥਾਂ

ਨਾਲ ਇਸ਼ਾਰੇ ਕਰਦਾ ਜਿਵੇਂ ਮੈਂ ਬੋਲਦਾ ਹੋਇਆ ਕਰਿਆ ਕਰਦਾ ਹਾਂ। ਕੁਝ ਚੀਜ਼ਾਂ ਹੱਥਾਂ ਦੇ ਇਸ਼ਾਰਿਆਂ ਨਾਲ ਸਮਝਾਈਆਂ ਜਾਂਦੀਆਂ ਹਨ। ਮਿਹਰਬਾਬਾ ਨੇ ਸ਼ਬਦ ਤਿਆਗ ਦਿਤੇ ਪਰ ਇਸ਼ਾਰੇ ਨਹੀਂ ਤਿਆਗ ਸਕਿਆ। ਸਾਡੀ ਕਿਸਮਤ ਚੰਗੀ ਕਿ ਇਸ਼ਾਰੇ ਕਰਨੋ ਨਹੀਂ ਹਟਿਆ। ਨਜ਼ਦੀਕ ਰਹਿੰਦੇ ਚੇਲੇ ਉਸ ਦੇ ਇਸ਼ਾਰਿਆਂ ਤੋਂ ਸ਼ਬਦ ਬਣਾ ਕੇ ਲਿਖ ਲੈਂਦੇ। ਮਿਹਰਬਾਬਾ ਦੀ ਤੀਹ ਸਾਲ ਦੀ ਖਾਮੋਸ਼ੀ ਉਪਰੰਤ ਕਿਤਾਬ ਛਪੀ। ਉਸ ਦਾ ਟਾਈਟਲ ਅਜੀਬ ਹੀ ਹੋਣਾ ਸੀ। ਟਾਈਟਲ ਹੈ- *ਰੱਬ ਬੋਲਦਾ ਹੈ,* ***GOD SPEAKS.***

ਮਿਹਰਬਾਬਾ ਖਾਮੋਸ਼ ਜੀਵਿਆ ਖਾਮੋਸ਼ ਮਰਿਆ। ਉਹ ਕਦੀ ਦਾ ਬੋਲਿਆ, ਉਸ ਦੀ ਖਾਮੋਸ਼ੀ ਉਸ ਦਾ ਬਿਆਨ ਹੈ, ਸੁਨੇਹਾ ਹੈ, ਗੀਤ ਹੈ। ਇਸ ਕਿਤਾਬ ਦਾ ਸਿਰਲੇਖ *ਰੱਬ ਬੋਲਦਾ* ਹੈ, ਅਜੀਬ ਨਹੀਂ।

ਜ਼ੈਨੱ ਕਿਤਾਬ ਦਾ ਕਥਨ ਹੈ- ਫੁੱਲ ਬੋਲਦਾ ਨਹੀਂ। ਇਹ ਕਥਨ ਗਲਤ ਹੈ, ਉਕਾ ਗਲਤ। ਫੁੱਲ ਵੀ ਬੋਲਦਾ ਹੈ, ਹਾਂ ਅੰਗਰੇਜ਼ੀ ਨਹੀਂ ਬੋਲਦਾ, ਜਾਪਾਨੀ, ਸੰਸਕ੍ਰਿਤ ਨਹੀਂ ਬੋਲਦਾ। ਉਹ ਫੁੱਲਾਂ ਦੀ ਬੋਲੀ ਬੋਲਦਾ ਹੈ। ਆਪਣੀ ਸੁਗੰਧੀ ਰਾਹੀਂ ਬੋਲਦਾ ਹੈ। ਮੈਨੂੰ ਇਸ ਗੱਲ ਦਾ ਇਸ ਕਰਕੇ ਪਤਾ ਹੈ ਕਿਉਂਕਿ ਮੈਨੂੰ ਸੁਗੰਧੀ ਤੋਂ ਐਲਰਜ਼ੀ ਹੈ। ਮੈਂ ਫੁੱਲ ਦੇ ਬੋਲ ਮੀਲਾਂ ਦੂਰ ਤੋਂ ਸੁਣ ਲੈਂਦਾ ਹਾਂ। ਦੁਬਾਰਾ ਕਹਿੰਦਾ ਹਾਂ ਫੁਲ ਬੋਲਦਾ ਹੈ, ਆਪਣੀ ਬੋਲੀ ਬੋਲਦਾ ਹੈ। *ਰੱਬ ਬੋਲਦਾ ਹੈ,* ਤੁਹਾਨੂੰ ਸਿਰਲੇਖ ਜਿਵੇਂ ਮਰਜੀ ਲਗਦਾ ਹੋਵੇ, ਮਿਹਰਬਾਬਾ ਉਪਰ ਢੁਕਦਾ ਹੈ। ਬਾਬਾ ਮਿਹਰ ਬਿਨ ਬੋਲ ਬੋਲਿਆ।

ਦੇਵਗੀਤ ਗਿਣਤੀ ?

ਅੱਠ ਨੰਬਰ ਓਸ਼ੋ।

ਅਸੀਂ ਕਾਫੀ ਦੂਰ ਤੁਰ ਆਏ ਹਾਂ, ਥੋੜਾ ਸਬਰ ਹੋਰ।

ਅੱਠਵੀਂ ਕਿਤਾਬ ਅਜਨਬੀ ਹੈ। ਬਰਨਾਰਡ ਸ਼ਾਅ ਦੀ ਲਿਖੀ ਕਿਤਾਬ ਅਜਨਬੀ ਹੋਣੀ ਤਾਂ ਨਹੀਂ ਚਾਹੀਦੀ। ਕਿਤਾਬ ਦਾ ਨਾਮ ਹੈ *ਇਨਕਲਾਬੀ ਲਈ ਨਿਯਮਾਵਲੀ* ***MAXIMS FOR A REVOLUTIONARY.*** ਇਸ ਕਿਤਾਬ ਨੂੰ ਛਡ ਕੇ ਬਾਕੀ ਉਸ ਦੀਆਂ ਸਾਰੀਆਂ ਕਿਤਾਬਾਂ ਪ੍ਰਸਿਧ ਹਨ। ਮੇਰੇ ਵਰਗੇ ਸ਼ੈਦਾਈ ਦੀ ਨਜ਼ਰ ਇਸ ਕਿਤਾਬ ਉਤੇ ਪੈ ਸਕਦੀ ਹੈ। ਇਸ ਕਿਤਾਬ ਤੋਂ ਬਿਨਾ ਸ਼ਾਅ ਨੇ ਜੋ ਲਿਖਿਆ ਉਹ ਮੈਨੂੰ ਵਿਸਰ ਗਿਆ ਹੈ, ਉਹ ਸਾਰਾ ਕਚਰਾ ਹੈ, ਬਕਵਾਸ।

ਹਾਂ ਤਾਂ ਮੇਰੇ ਇਕ ਸਨਿਆਸੀ ਦਾ ਨਾਮ ਬੋਧੀਗਰਭ ਹੈ। ਗਰਭ ਮਾਇਨੇ ਪੇਟ ਵਿਚ ਬੱਚਾ। ਬੋਧੀ ਗਰਭ ਦਾ ਮਤਲਬ ਹੁੰਦੈ ਜਨਮ ਲੈਣ ਲਈ ਤਿਆਰ ਬੁੱਧ। ਕੁਝ ਬੰਦੇ ਉਸ ਨੂੰ ਬੋਧੀਗਾਰਬੇਜ ਕਹਿੰਦੇ ਹਨ, ਬੋਧੀ ਕਚਰਾ। ਮੈਨੂੰ ਇਹ ਨਾਮ ਵੀ ਚੰਗਾ ਲਗਦੈ। ਬੋਧੀ ਗਾਰਬੇਜ਼ ! ਜੇ ਤੁਹਾਨੂੰ ਨਿਰਵਾਣ ਪ੍ਰਾਪਤ ਹੋ ਜਾਵੇ ਤਾਂ ਬੋਧ ਕਚਰਾ ਵੀ ਪਵਿਤਰ ਬਣ ਜਾਂਦਾ ਹੈ ਨਹੀਂ ਤਾਂ ਫਿਰ ਹਰੇਕ ਚੀਜ਼ ਹੀ ਕਚਰਾ ਹੈ।

ਬਰਨਾਰਡ ਸ਼ਾਅ ਦੀ ਕਿਤਾਬ *ਇਨਕਲਾਬੀ ਲਈ ਨਿਯਮਾਵਲੀ* ਨੂੰ ਲੋਕ ਭੁੱਲ ਗਏ ਪਰ ਮੈਨੂੰ ਯਾਦ ਹੈ। ਮੈਂ ਅਦਭੁਤ ਵਸਤਾਂ, ਅਦਭੁਤ ਲੋਕ, ਅਦਭੁਤ ਥਾਵਾਂ ਚੁਣਦਾ ਹਾਂ। ਇਹ ਕਿਤਾਬ ਸ਼ਾਅ ਉਪਰ ਜਿਵੇਂ ਆਕਾਸ਼ੋਂ ਉਤਰੀ ਹੈ ਕਿਉਂਕਿ ਆਪ ਤਾਂ ਉਹ ਸ਼ੰਕਾਵਾਦੀ ਸੀ। ਨਾ ਉਹ ਸਾਧੂ ਸੀ, ਨਾ ਪਹੁੰਚਿਆ ਹੋਇਆ, ਨਾ ਰੂਹਾਨੀਅਤ ਬਾਰੇ ਉਸ ਨੇ ਕਦੀ ਸੋਚਿਆ। ਹੋ ਸਕਦੈ ਉਸ ਨੇ ਇਹ ਲਫਜ਼ ਜਾਗਰਣ, ਸੁਣਿਆ ਤਕ ਨਾ ਹੋਵੇ। ਉਹ ਬਿਲਕੁਲ ਵਖਰੀ ਦੁਨੀਆਂ ਦਾ ਵਾਸੀ ਸੀ।

ਗਲ ਤੁਰ ਪਈ ਹੈ ਤਾਂ ਦੱਸ ਦਿਆਂ ਉਸ ਨੂੰ ਇਕ ਕੁੜੀ ਨਾਲ ਇਸ਼ਕ ਹੋ ਗਿਆ ਸੀ। ਇਸ ਨਾਲ ਵਿਆਹ ਕਰਾਉਣ ਦਾ ਇਛੁਕ ਸੀ ਪਰ ਕੁੜੀ ਉਚਤਮ ਰੂਹਾਨੀ ਮੰਜ਼ਲ ਪਾਉਣਾ ਚਾਹੁੰਦੀ ਸੀ। ਉਹ ਸੱਚ ਦੀ ਅਭਿਆਖੀ ਸੀ, ਭਾਰਤ ਵਿਚ ਆ ਗਈ। ਹੋਰ ਕੋਈ ਨਹੀਂ, ਇਹ ਐਨੀ ਬੇਸੈਂਟ ਸੀ। ਰੱਬ ਦਾ ਸ਼ੁਕਰ ਜੀਬੀ ਸ਼ਾਅ ਵਿਆਹ ਵਾਸਤੇ ਉਸ ਨੂੰ ਮਨਾ ਨਾ ਸਕਿਆ ਨਹੀਂ ਤਾਂ ਅਸੀਂ ਇਕ ਸ਼ਾਨਦਾਰ ਔਰਤ, ਤਾਕਤਵਰ ਸ਼ਖਸਿਅਤ ਤੋਂ ਵੰਚਿਤ ਹੋ ਜਾਂਦੇ। ਉਸ ਦੀ ਦਿਬ ਦ੍ਰਿਸ਼ਟੀ, ਉਸਦਾ ਪਿਆਰ, ਉਸਦੀ ਸਿਆਣਪ... ਹਾਂ, ਉਹ ਜਾਦੂਗਰਨੀ ਸੀ। ਸੱਚ ਮੰਨੋ ਜਾਦੂਗਰਨੀ ਸੀ ਉਹ। ਚੁੜੇਲ ਨਹੀਂ, ਜਾਦੂਗਰਨੀ। ਸੁਹਣੇ ਅੰਗਰੇਜ਼ੀ ਲਫਜ਼ **Witch** ਮਾਇਨੇ ਸਿਆਣੀ ਹੁੰਦਾ ਹੈ।

ਇਹ ਮਰਦ ਪ੍ਰਧਾਨ ਸੰਸਾਰ ਹੈ। ਜਦੋਂ ਆਦਮੀ ਗਿਆਨ ਪ੍ਰਾਪਤ ਕਰ ਲੈਂਦਾ ਹੈ ਉਸ ਨੂੰ ਬੁੱਧ ਆਖਦੇ ਹਨ, ਈਸਾ, ਪੈਗ਼ੰਬਰ ਆਖਦੇ ਹਨ, ਜਦੋਂ ਔਰਤ ਨੂੰ ਗਿਆਨ ਹਾਸਲ ਹੋ ਜਾਏ ਉਸ ਨੂੰ **Witch** ਆਖਦੇ ਹਨ। ਇਸ ਵਿਚਲੀ ਬੇਇਨਸਾਫੀ ਦੇਖੋ। ਪਰ ਇਸ **Witch** ਲਫਜ਼ ਦਾ ਮੁਢਲਾ ਅਰਥ ਬਹੁਤ ਸਹੀ ਸੀ, ਸਿਆਣੀ।

*ਇਨਕਲਾਬੀ ਲਈ ਨਿਯਮਾਵਲੀ* ਦਾ ਪਹਿਲਾ ਵਾਕ ਹੈ, ਪਹਿਲੀ ਹਦਾਇਤ ਹੈ : ਕਿਧਰੇ ਕੋਈ ਸੁਨਹਿਰੀ ਨਿਯਮ ਨਹੀਂ ਹੈ। ਇਹ ਪਹਿਲਾ ਨਿਯਮ ਹੈ। ਇਹ ਨਿਕਾ ਜਿਹਾ ਵਾਕ ਕਮਾਲ ਦਾ ਹੈ। ਕਿਧਰੇ ਸੁਨਹਿਰੀ ਨਿਯਮ ਨਹੀਂ ਹਨ। ਬਿਲਕੁਲ ਸਹੀ, ਨਹੀਂ ਹਨ, ਇਹੀ ਹੈ ਸੁਨਹਿਰੀ ਨਿਯਮ। ਬਾਕੀ ਨਿਯਮਾਂ ਦੇ ਅਧਿਐਨ ਵਾਸਤੇ ਤੁਹਾਨੂੰ ਕਿਤਾਬ ਲੈਣੀ ਪਵੇਗੀ। ਇਸ ਕਿਤਾਬ ਉਪਰ ਧਿਆਨ ਜਮਾਉ। ਜਦੋਂ ਮੈਂ ਕਹਾਂ ਪੜ੍ਹੋ, ਉਦੋਂ ਧਿਆਨ ਕੇਂਦਰਿਤ ਕਰਨ ਦੀ ਲੋੜ ਨਹੀਂ। ਉਦੋਂ ਭਾਸ਼ਾ ਨਾਲ ਵਾਕਫੀ ਕੰਮ ਸਾਰ ਦਏਗੀ ਬਸ।

ਨੌਂਵੀ ਕਿਤਾਬ ... ਠੀਕ ਹੈ ਦੇਵਗੀਤ ? ਨੌਵੀਂ ?

ਕਦੀ ਕਦਾਈਂ ਸੁਣਕੇ ਖੁਸ਼ੀ ਹੁੰਦੀ ਹੈ ਕਿ ਮੈਂ ਠੀਕ ਵੀ ਹੁੰਨਾਂ। ਚਾਲੀ ਸਾਲ ਤੱਕ ਮੈਂ ਕਦੀ ਨਹੀਂ ਸੁਣਿਆ ਸੀ ਮੈਂ ਠੀਕ ਹਾਂ। ਪਰਿਵਾਰ ਦੇ ਕਿਸੇ ਜੀ ਨੇ ਨਹੀਂ ਕਿਹਾ। ਮੈਂ ਗਲਤ ਹੁੰਦਾ ਹਮੇਸ਼। ਰੱਬ ਦਾ

ਸ਼ੁਕਰ ਗਲਤ ਸਾਂ, ਘਰਦਿਆਂ ਮੁਤਾਬਕ ਠੀਕ ਨਹੀਂ ਸਾਂ। ਆਪਣੇ ਕਾਇਦੇ ਅਨੁਸਾਰ ਗਲਤ ਸਾਂ। ਮੇਰੇ ਕਿਸੇ ਟੀਚਰ ਨੇ ਮੈਨੂੰ ਸਹੀ ਨਹੀਂ ਕਿਹਾ। ਮੈਂ ਹਮੇਸ਼ਾ ਗਲਤ ਹੁੰਦਾ।

ਇਹੋ ਰੋਜ਼ਮੱਰਾ ਦਾ ਕੰਮ ਸੀ, ਆਮ ਵਰਤਾਰਾ, ਹੈਡਮਾਸਟਰ ਕੋਲ ਪੇਸ਼ੀ ਭੁਗਤਣ ਦਾ ਮਤਲਬ ਸਜ਼ਾ ਮਿਲਣੀ। ਮਨੀਟਰ ਹੈਡਮਾਸਟਰ ਕੋਲ ਲੈ ਜਾਂਦਾ ਤੇ ਦਸਦਾ ਦਿਨ ਵਿਚ ਮੈਂ ਕੀ ਕੀ ਖਰਮਸਤੀ ਕੀਤੀ। ਹੌਲੀ ਹੌਲੀ ਹੈਡਮਾਸਟਰ ਨੇ ਪੁਛਗਿਛ ਕਰਨੀ ਛੱਡ ਦਿੱਤੀ। ਬਸ ਮੈਂ ਉਸ ਕੋਲ ਜਾਂਦਾ, ਉਹ ਥੱਪੜ ਜੜ ਦਿੰਦਾ, ਕੰਮ ਖਤਮ। ਪੁਛਣ ਦੀ ਲੋੜ ਨਾ ਪੈਂਦੀ ਕੀ ਖਰਾਬੀ ਕੀਤੀ।

ਇਕ ਵਾਰ ਹੋਰ ਤਰ੍ਹਾਂ ਹੋਇਆ। ਯਾਦ ਕਰਕੇ ਹੁਣ ਵੀ ਹਾਸਾ ਆ ਜਾਂਦਾ ਹੈ। ਮਨੀਟਰ ਨੇ ਗਲਤੀ ਕਰ ਦਿੱਤੀ। ਮਾਸਟਰ ਜੀ ਨੇ ਮਜ਼ਾਕ ਨਾਲ ਮੈਨੂੰ ਕਿਹਾ- ਮਨੀਟਰ ਨੂੰ ਹੈਡਮਾਸਟਰ ਕੋਲ ਲੈ ਜਾ। ਮੈਂ ਮਨੀਟਰ ਨੂੰ ਹੈਡਮਾਸਟਰ ਕੋਲ ਸਜ਼ਾ ਦਿਵਾਉਣ ਲਈ ਲੈ ਗਿਆ। ਬਿਨਾ ਪੁੱਛਣ ਦੇ ਕਿ ਕੀ ਗੱਲ ਹੈ ਹੈਡਮਾਸਟਰ ਨੇ ਮੇਰੇ ਥੱਪੜ ਜੜ ਦਿੱਤੇ। ਮੈਂ ਹੱਸ ਪਿਆ ਉਸ ਨੇ ਪੁੱਛਿਆ - ਕੀ ਗੱਲ ਹੈ ?

ਮੈਂ ਕਿਹਾ- ਅਜ ਤੁਸੀਂ ਇਸ ਨੂੰ ਸਜ਼ਾ ਦੇਣੀ ਸੀ, ਮੈਂ ਇਹਨੂੰ ਲੈਕੇ ਆਇਆਂ। ਇਹ ਨੀ ਮੈਨੂੰ ਲਿਆਇਆ। ਤੁਸੀਂ ਬਿਨਾ ਗੱਲ ਮੇਰੇ ਥੱਪੜ ਮਾਰ ਦਿੱਤੇ।

ਹੈਡਮਾਸਟਰ ਨੇ ਕਿਹਾ- ਅਫਸੋਸ।

ਮੈਂ ਕਿਹਾ- ਮੈਨੂੰ ਸ਼ਬਦਾਂ ਉਪਰ ਇਤਬਾਰ ਨਹੀਂ। ਮੈਂ ਥੱਪੜ ਮਾਰਨੈ। ਇਹ ਕਹਿਕੇ ਮੈਂ ਉਸ ਦੇ ਥੱਪੜ ਲਾ ਦਿੱਤਾ।

ਹੁਣ ਉਹ ਬੁਢਾ ਕਬਰ ਵਿਚ ਹੈ। ਮੈਨੂੰ ਅਫਸੋਸ ਹੈ ਮੈਂ ਉਸਦੇ ਥੱਪੜ ਮਾਰਿਆ। ਪਰ ਜ਼ੋਰ ਦੀ ਨਹੀਂ ਮਾਰਿਆ, ਹਲਕਾ ਜਿਹਾ, ਜਿਵੇਂ ਚੀੜ ਦੇ ਦਰਖਤ ਕੋਲੋਂ ਦੀ ਹਵਾ ਲੰਘਿਆ ਕਰਦੀ ਹੈ ਉਸ ਤਰ੍ਹਾਂ।

ਇਕ ਵਾਰ ਵੀ ਜੇ ਸੁਣ ਲਿਆ ਕਿ ਮੈਂ ਠੀਕ ਹਾਂ ਕਿੰਨਾ ਚੰਗਾ ਲਗਦੈ। ਇਕ ਵਾਰ ਫਿਰ ਇਹੋ ਸੁਣਨ ਵਾਸਤੇ ਸਵਾਲ ਹੈ... ਅੱਠਵੀਂ ਕਿਤਾਬ ਦੀ ਵਾਰੀ ਹੈ ਨਾ? ਪੈ ਗਏ ਨਾ ਤੁਸੀਂ ਦੁਬਿਧਾ ਵਿਚ? ਨਹੀਂ ਨਹੀਂ, ਮੈਨੂੰ ਪਤੈ ਨੌਵੀਂ ਕਿਤਾਬ। ਠੀਕ ਐ।

ਨੌਵੀਂ। ਨੌਵੀਂ ਕਿਾਤਬ ਹੁਈ ਨੇਂਗ ਦੀ ਹੈ, ਬੋਧੀਧਰਮਾਂ ਦੇ ਚੀਨੀ ਵਾਰਸ ਦੀ। *ਹੁਈ ਨੇਂਗ ਦੀਆ ਸਿਖਿਆਵਾਂ,* ***THE THECHINGS OF HUI NENG*** ਇਸ ਕਿਤਾਬ ਬਾਰੇ ਹਾਲੇ ਲੋਕਾਂ ਨੂੰ ਪਤਾ ਨਹੀਂ। ਜਾਪਾਨ ਤੋਂ ਬਾਹਰ ਅਨੁਵਾਦ ਨਹੀਂ ਹੋਈ।

ਹੁਈ ਨੇਂਗ ਐਵਰੈਸਟ ਹੈ, ਉਚੀ ਤੋਂ ਉਚੀ ਗੂੰਜ, ਕੋਈ ਆਦਮੀ ਜਿੰਨੀ ਉਚਾਈ ਤੇ ਜਾ ਸਕੇ ਉਨਾ ਉਚਾ। ਵਧੀਕ ਗੱਲਾਂ ਨਹੀਂ ਕਰਦਾ, ਰਮਜ਼ਾਂ ਹਨ, ਇਸ਼ਾਰੇ ਮਾਤਰ। ਪਰ ਹਨ ਕਾਫੀ, ਜਿਵੇਂ ਪੈੜਾਂ ਹੋਣ, ਇਨ੍ਹਾਂ ਪੈੜਾਂ ਨੂੰ ਦੇਖ ਦੇਖ ਤੁਰਦੇ ਰਹੋ ਤਾਂ ਮੰਜ਼ਲ ਤੇ ਅੱਪੜ ਜਾਉਗੇ। ਉਸ ਦੇ ਕਥਨ ਬੁੱਧ ਜਾਂ ਈਸਾ ਤੋਂ ਵਖਰੇ ਨਹੀਂ ਹਨ ਪਰ ਗਲ ਕਹਿਣ ਦਾ ਤਰੀਕਾ ਉਸ ਦਾ ਅਪਣਾ ਹੈ, ਨਿਰੋਲ ਮੌਲਿਕ। ਕਿਉਂਕਿ ਆਪਣੇ ਢੰਗ ਨਾਲ ਗਲ ਕਰਦਾ ਹੈ ਇਸ ਲਈ ਤੋਤਾ ਨਹੀਂ, ਪੋਪ ਨਹੀਂ, ਪੁਜਾਰੀ ਨਹੀਂ।

ਹੁਈ ਨੇਂਗ ਨੂੰ ਸੰਕੋਚਣਾ ਆਸਾਨ ਹੈ, ਅਨੁਭਵ ਉਹੀ ਕਰਨਗੇ ਜਿਹੜੇ ਜ਼ਿੰਦਗੀ ਖਤਰਿਆਂ ਵਿਚ ਪਾਉਣ ਦਾ ਹੌਸਲਾ ਕਰਨ। ਉਹ ਏਨੀ ਕੁ ਗੱਲ ਕਰਦੈ ਬਸ- ਸੋਚੋ ਨਾ, ਹੋ ਜਾਉ। ਇਹ ਗਲ ਅਮਲ ਵਿਚ ਲਿਆਉਣ ਲਈ ਕਈ ਜਨਮ ਲਗ ਸਕਦੇ ਨੇ। ਅਕਲ ਤੋਂ ਮੁਕਤ ਹੋ ਜਾਉ, ਹੁਣੇ, ਇਸ ਛਿਣ ਇਥੇ ਇਸੇ ਥਾਂ ਤੱਤ ਸੱਤ ਹੋ ਜਾਉ। ਮੇਰੇ ਅੰਦਰ ਇਹ ਸੱਚ ਪਹਿਲਾਂ ਹੀ ਹਾਜ਼ਰ ਹੈ, ਤੁਹਾਡੇ ਕੋਲ ਕਿਉਂ ਨਹੀਂ ਹੋ ਸਕਦਾ? ਤੁਹਾਥੋਂ ਸਿਵਾ ਇਸ ਦੇ ਰਸਤੇ ਵਿਚ ਹੋਰ ਕੋਈ ਰੁਕਾਵਟ ਨਹੀਂ।

ਦਸਵੀਂ ਅਤੇ ਆਖਰੀ ਕਿਤਾਬ। ਮੇਰੇ ਮਨ ਵਿਚ ਡਰ ਸੀ, ਝਿਜਕਦਾ ਰਿਹਾ ਇਸ ਬੰਦੇ ਬਾਰੇ ਗੱਲ ਕਰਾਂ ਕਿ ਨਾ। ਮੁੱਲਾ ਨਸੀਰੁੱਦੀਨ ! ਕਲਪਿਤ ਪਾਤਰ ਨਹੀਂ ਉਹ, ਸੂਫੀ ਸੀ, ਕਬਰ ਅਜੇ ਮੌਜੂਦ ਹੈ। ਇਸ ਤਰ੍ਹਾਂ ਦਾ ਆਦਮੀ ਸੀ ਕਿ ਕਬਰ ਵਿਚ ਪਿਆ ਮਜ਼ਾਕ ਕਰਨੋ ਨਾ ਹਟ ਸਕਦਾ। ਉਸ ਨੇ ਵਸੀਅਤ ਕੀਤੀ ਕਿ ਉਸ ਦੀ ਕਬਰ ਉਪਰ ਪੱਥਰ ਨਹੀਂ, ਦਰਵਾਜ਼ਾ ਲਾਕੇ ਜੰਦਰਾ ਮਾਰਿਆ ਜਾਏ ਤੇ ਚਾਬੀ ਸਮੁੰਦਰ ਵਿਚ ਸੁੱਟੀ ਜਾਏ।

ਕਮਾਲ ਹੈ ! ਲੋਕ ਉਸ ਦੀ ਕਬਰ ਦੇਖਣ ਜਾਂਦੇ ਹਨ, ਦਰਵਾਜੇ ਦੁਆਲੇ ਚੱਕਰ ਕੱਟੀ ਜਾਂਦੇ ਹਨ। ਕੰਧ ਕੋਈ ਨਹੀਂ, ਦਰਵਾਜਾ ਹੈ ਬੰਦ, ਜੰਦਰਾ ਵਜਿਆ ਹੋਇਆ। ਲੋਕਾਂ ਨੂੰ ਪਰਿਕਰਮਾ ਕਰਦੇ ਦੇਖ ਕੇ ਮੁੱਲਾ ਨਸੀਰੁੱਦੀਨ ਕਬਰ ਵਿਚ ਹੱਸੀ ਜਾਂਦਾ ਹੋਵੇਗਾ।

ਨਸੀਰੁੱਦੀਨ ਜਿੰਨਾ ਚੰਗਾ ਮੈਨੂੰ ਕੋਈ ਨਹੀਂ ਲਗਦਾ ਹੋਰ। ਜਿਹੜੇ ਆਦਮੀ ਧਰਮ ਅਤੇ ਹਾਸਾ ਜੋੜ ਕੇ ਲਿਆਉਂਦੇ ਹਨ, ਉਹ ਉਨ੍ਹਾਂ ਵਿਚੋਂ ਹੈ ਨਹੀਂ ਤਾਂ ਧਰਮ ਅਤੇ ਹਾਸਾ ਇਕ ਦੂਜੇ ਵਲ ਪਿਠ ਕਰੀ ਖਲੋਤੇ ਰਹੇ ਹਮੇਸ਼ਾ। ਨਸੀਰੁੱਦੀਨ ਨੇ ਇਨ੍ਹਾਂ ਨੂੰ ਪੁਰਾਣੀ ਦੁਸ਼ਮਣੀ ਛੱਡਣ ਵਾਸਤੇ ਮਜਬੂਰ ਕਰ ਦਿੱਤਾ। ਜਦੋ ਧਰਮ ਅਤੇ ਹਾਸਾ ਮਿਲਦੇ ਹਨ, ਜਦੋਂ ਬੰਦਗੀ ਹੱਸਦੀ ਹੈ ਤੇ ਜਦੋਂ ਹਾਸਾ ਬੰਦਗੀ ਕਰਨ ਲਗਦਾ ਹੈ, ਕਰਾਮਾਤ ਵਾਪਰਦੀ ਹੈ, ਕਰਾਮਾਤਾਂ ਦੀ ਕਰਾਮਾਤ।

ਮੇਰੇ ਵਾਸਤੇ ਕੇਵਲ ਦੋ ਮਿੰਟ ਹੋਰ।

ਜਦੋਂ ਅਨੁਭਵ ਸਿਖਰ ਤੇ ਪੁਜਿਆ ਹੋਵੇ, ਉਦੋਂ ਰੁਕਣਾ ਮੈਨੂੰ ਚੰਗਾ ਲਗਦਾ ਹੈ।

ਅਧਿਆਇ ਨੌਵਾਂ

ਹੁਣ ਮੇਰਾ ਸਮਾਂ ਹੈ। ਮੇਰਾ ਨੀ ਖਿਆਲ ਦੰਦਾਨਸਾਜ਼ ਅੱਗੇ ਕੁਰਸੀ ਤੇ ਬੈਠਾ ਕੋਈ ਮਰੀਜ਼ ਭਾਸ਼ਣ ਕਰਦਾ ਹੋਵੇ। ਮੈਂ ਮਾਣ ਮਹਿਸੂਸ ਕਰ ਰਿਹਾ ਹਾਂ। ਬੁੱਧ ਮੇਰੇ ਨਾਲ ਈਰਖਾ ਕਰਦੇ ਨੇ, ਮੈਨੂੰ ਦਿਸ ਰਹੇ ਨੇ।

ਪਿਛੋਂ ਯਾਦ ਆਈ ਗੱਲ ਜਾਰੀ ਹੈ।

ਅੱਜ ਦੀ ਪਹਿਲੀ ਕਿਤਾਬ ਹਾਸ ਦੀ ਹੈ, *ਮਨ ਦੀ ਹੋਣੀ,* **THE DESTINY F MIND,** ਉਸਦਾ ਨਾਂ ਕਿਵੇਂਲੈਣਾ ਹੈ, ਪੱਕਾ ਪਤਾ ਨਹੀਂ। ਕਿਤਾਬ ਹਰਮਨ ਪਿਆਰੀ ਨਹੀਂ ਕਿਉਂਕਿ ਬਹੁਤੀ ਗਹਿਰੀ ਹੈ। ਲਗਦੈ ਇਹ ਹਾਸ ਜਰਮਨ ਹੋਣਾ ਤਾਂ ਵੀ ਬੜੀ ਪਤੇ ਦੀ ਕਿਤਾਬ ਲਿਖ ਦਿੱਤੀ। ਸ਼ਾਇਰ ਨਹੀਂ ਉਹ, ਹਿਸਾਬਦਾਨ ਵਾਂਗ ਲਿਖਦੈ। ਇਸ ਬੰਦੇ ਨੇ ਮੈਨੂੰ ਇਕ ਨਵਾਂ ਲਫਜ਼ ਦਿੱਤਾ ਫਿਲੋਸੀਆ **Philosia.**

ਫਿਲਾਸਫੀ ਮਾਇਨੇ ਸਿਆਣਪ ਨਾਲ ਪਿਆਰ, ਫਿਲੋ – ਪਿਆਰ, ਸੋਫੀਆ – ਸਿਆਣਪ ਪਰ ਇਹ ਲਫਜ਼ ਦਰਸ਼ਨ ਵਾਸਤੇ ਨਹੀਂ ਹੈ। ਦਰਸ਼ਨ ਵਸਤੂਆਂ ਨੂੰ ਉਨ੍ਹਾਂ ਦੀ ਸੰਪੂਰਨਤਾ ਵਿਚ ਦੇਖਣ ਦਾ ਨਾਮ ਹੈ। ਫਿਲਾਸਫੀ ਲਫਜ਼ ਰੁਖਾ ਹੈ। ਖੁਰਦਰਾ।

ਆਪਣੀ ਕਿਤਾਬ *ਮਨ ਦੀ ਹੋਣੀ* ਵਿਚ ਹਾਸ, ਦਰਸ਼ਨ ਵਾਸਤੇ ਫਿਲਾਸਫੀ ਸ਼ਬਦ ਨਹੀਂ ਵਰਤਦਾ, ਫਿਲੋਸੀਆ ਲਿਖਦਾ ਹੈ। ਫਿਲੋ ਮਾਇਨੇ ਪਿਆਰ ਤੇ ਓਸੀਆ ਮਾਇਨੇ ਸੱਚ, ਸਤਿ, ਅਨੰਤ ਸਚ, ਗਿਆਨ ਨਾਲ ਜਾਂ ਅਕਲ ਨਾਲ ਪਿਆਰ ਨਹੀਂ, ਸੱਚ ਨਾਲ ਪਿਆਰ, ਹਜ਼ਮ ਆਏ ਜਾਂ ਨਾ, ਕੋਈ ਪ੍ਰਵਾਹ ਨਹੀਂ।

ਉਨ੍ਹਾਂ ਕਿਤਾਬਾਂ ਵਿਚੋਂ ਇਕ ਹੈ ਜਿਨ੍ਹਾਂ ਨੇ ਪੂਰਬ ਅਤੇ ਪੱਛਮ ਇਕ ਦੂਜੇ ਦੇ ਨੇੜੇ ਕਰ ਦਿੱਤੇ। ਹਾਂ ਕਿਤਾਬਾਂ ਨੇੜੇ ਲਿਆ ਸਕਦੀਆਂ ਹਨ ਹੋਰ ਕੁਝ ਨਹੀਂ ਕਰ ਸਕਦੀਆਂ। ਇਨ੍ਹਾਂ ਦੇ ਮੇਲ ਨਹੀਂ ਕਰਾ ਸਕਦੀਆਂ ਕਿਤਾਬਾਂ, ਮੇਲ ਆਦਮੀ ਕਰਾਏਗਾ ਕਿਤਾਬ ਨਹੀਂ। ਤੇ ਹਾਸ ਅਜਿਹਾ ਆਦਮੀ ਨਹੀਂ। ਕਿਤਾਬ ਵਧੀਆ ਹੈ ਉਸਦੀ, ਆਪ ਉਹ ਆਮ ਬੰਦਾ ਹੈ। ਸਹੀ ਮਿਲਾਪ ਕਰਾਉਣ ਲਈ ਕੋਈ ਬੁੱਧ, ਕੋਈ ਬੋਧੀ ਧਰਮਾਂ, ਈਸਾ, ਮੁਹੰਮਦ ਜਾਂ ਬਾਲ ਸ਼ਿਮ ਚਾਹੀਦਾ ਹੈ। ਗੱਲ ਮੁਕਾਈਏ, ਬੰਦਗੀ ਚਾਹੀਦੀ ਹੈ, ਮੇਰਾ ਨੀ ਮਨ ਮੰਨਦਾ ਹਾਸ ਨੇ ਕਦੀ ਬੰਦਗੀ ਕੀਤੀ ਹੋਵੇ। ਹੋ ਸਕਦੈ ਉਸ ਨੇ ਧਿਆਨ ਲਾਇਆ ਹੋਵੇ ਕਦੇ, ਜਰਮਨਾ ਨੂੰ ਕੰਸੈਂਟਰੇਸ਼ਨ ਕੈਂਪ ਲਾਉਣ ਦੀ ਜਾਚ ਹੈ। ਮੈਂ ਮੈਡੀਟੇਸ਼ਨ ਕੈਂਪ ਲਾਉਨਾ, ਜਰਮਨ ਕੰਸੈਂਟਰੇਸ਼ਨ ਕੈਂਪ ਲਾਉਂਦੇ ਰਹੇ। ਜਰਮਨੀ ਕੰਸੈਂਟਰੇਸ਼ਨ ਹੈ ਮੈਡੀਟੇਸ਼ਨ ਨਹੀਂ। ਹਾਂ ਇਕ ਵਾਰ ਜਰਮਨੀ ਵਿਚ ਵੀ ਇਕ ਸਾਧਕ ਪੈਦਾ ਹੋ ਗਿਆ ਸੀ ਪਰ ਇਹ ਤਾਂ ਇਕ ਅਪਵਾਦ ਸੀ, ਆਮ ਅਜਿਹਾ ਨਹੀਂ ਹੋਇਆ। ਮੈਂ ਐਖਰਟ **Eckhart** ਨੂੰ ਜਾਣਦਾਂ, ਬੋਇਹਮ **Boehme** ਨੂੰ ਜਾਣਦਾਂ।

ਅੱਜ ਦੂਜਾ ਨਾਮ ਐਖਰਟ ਹੈ। ਚੰਗਾ ਹੁੰਦਾ ਜੇ ਉਹ ਪੂਰਬ ਵਿਚ ਜੰਮਿਆਂ ਹੁੰਦਾ। ਜਰਮਨਾ ਵਿਚ ਜਨਮ ਲੈਣਾ ਤੇ ਫਿਰ ਅਨੰਤ ਹਸਤੀ ਬਾਰੇ ਆਖਣਾ ਲਿਖਣਾ ਮੁਸ਼ਕਲ ਕੰਮ ਹੈ। ਪਰ ਇਸ ਵਿਚਾਰੇ ਨੇ ਇਹ ਕੰਮ ਕਰ ਦਿੱਤਾ, ਕੀਤਾ ਵੀ ਪੂਰੀ ਨਿਪੁੰਨਤਾ ਨਾਲ। ਜਰਮਨ ਜਰਮਨ ਨੇ, ਜੋ ਵੀ ਕਰਨ ਨਿਪੁੰਨਤਾ ਨਾਲ ਕਰਦੇ ਨੇ। ਲਗਦੈ ਅੱਜ ਵੀ ਇਕ ਜਰਮਨ ਸਨਿਆਸੀ ਦਰਵਾਜੇ ਤੇ ਦਸਤਕ ਦੇ ਰਿਹੈ। ਨਿਪੁੰਨਤਾ! ਦੇਖੋ ਉਸ ਦੇ ਦਰਵਾਜਾ ਖੜਕਾਉਣ ਦੀ ਆਵਾਜ਼ ਵਿਚ ਵੀ ਨਿਪੁੰਨਤਾ ਦਿਖਾਈ ਦਿੰਦੀ ਹੈ। ਖਾਮੋਸ਼ੀ ਵਿਚਕਾਰ ਸੁੰਦਰ ਦਸਤਕ।

ਐਖਰਟ ਅਨਪੜ੍ਹ ਸੀ। ਹੈਰਾਨੀ ਹੈ ਕਿ ਬਹੁਤੇ ਪੁੱਜੇ ਹੋਏ ਬੰਦੇ ਅਨਪੜ੍ਹ ਹਨ। ਪੜ੍ਹਾਈ ਵਿਚ ਨੁਕਸ ਹੋਏਗਾ ਕੋਈ। ਬਹੁਤੇ ਅਨੁਭਵੀ ਬੰਦੇ ਪੜ੍ਹੇ ਲਿਖੇ ਕਿਉਂ ਨਹੀਂ? ਵਿਦਿਆ ਕਿਸੇ ਗੁਣ ਦਾ ਵਿਨਾਸ ਕਰਦੀ ਹੋਣੀ ਹੈ ਤਾਂ ਹੀ ਵਿਦਵਾਨ ਅਨੁਭਵ ਤੋਂ ਸੱਖਣੇ ਹਨ। ਸਹੀ ਹੈ, ਵਿਦਿਆ ਵਿਨਾਸਕਾਰੀ ਹੈ। ਕੱਚੀ ਜਮਾਤ ਤੋਂ ਲੈ ਕੇ ਮਾਸਟਰਜ਼ ਕੋਰਸ ਤੱਕ ਤੁਹਾਡੇ ਵਿਚ ਜੋ ਕੁਝ ਸੁਹਣਾ ਸੀ, ਸੌਂਦਰਯਮਈ ਸੀ ਪੱਚੀ ਸਾਲ ਤੱਕ ਵਿਦਿਆ ਉਸ ਨੂੰ ਖਤਮ ਕਰਦੀ ਰਹਿੰਦੀ ਹੈ। ਵਿਦਵਤਾ ਹੇਠਾਂ ਕੰਵਲ ਫੁੱਲ ਮਿਧਿਆ ਜਾਂਦਾ ਹੈ, ਅਖੌਤੀ ਪ੍ਰੋਫੈਸਰ, ਅਧਿਆਪਕ, ਵਾਈਸ ਚਾਂਸਲਰ, ਚਾਂਸਲਰ ਗੁਲਾਬ ਦਾ ਫੁੱਲ ਦਰੜ ਦਿੰਦੇ ਹਨ। ਇਨ੍ਹਾਂ ਦਰਿੰਦਿਆਂ ਨੇ ਆਪਣੇ ਰੁਤਬਿਆਂ ਦੇ ਕਿੰਨੇ ਸੁਹਣੇ ਨਾਮ ਰੱਖ ਲਏ ਹਨ।

ਅਸਲੀ ਵਿਦਿਆ ਅਜੇ ਸ਼ੁਰੂ ਨਹੀਂ ਹੋਈ। ਕਰਨੀ ਪੈਣੀ ਹੈ। ਸਿਰ ਦੀ ਨਹੀਂ, ਇਹ ਦਿਲ ਦੀ ਵਿਦਿਆ ਹੋਏਗੀ, ਤੁਹਾਡੇ ਅੰਦਰਲੀ ਇਸਤਰੀ ਵਾਲੀ ਵਿਦਿਆ, ਮਰਦਾਨੀ ਵਿਦਿਆ ਨਹੀਂ।

ਕਮਾਲ ਹੋਈ ਮਰਦਾਨਗੀ ਦੀ ਦਾਦਾਗਿਰੀ ਕਰਨ ਵਾਲੇ ਜਰਮਨਾ ਵਿਚ, ਐਖਰਟ ਦਿਲ ਵਿਚ ਰਹਿੰਦਾ ਰਿਹਾ, ਦਿਲੋਂ ਬੋਲਿਆ। ਅਨਪੜ੍ਹ, ਗਰੀਬ, ਕੋਈ ਸਿਆਸੀ ਸਹਾਰਾ ਨਹੀਂ, ਕੋਈ ਮਾਇਕ ਰੁਤਬਾ ਨਹੀਂ, ਯਾਨੀ ਕਿ ਕੁਝ ਵੀ ਨਹੀਂ – ਮਹਿਜ਼ ਇਕ ਮੰਗਤਾ ਪਰ ਏਨਾ ਅਮੀਰ ! ਇਹੋ ਜਿਹੇ ਧਨਵਾਨ ਬਹੁਤ ਥੋੜੇ ਲੋਕ ਨੇ। ਆਪਣੀ ਹੋਂਦ ਨਾਲ ਭਰਪੂਰ, ਪੂਰਨ ਅਮੀਰ।

ਇਹ ਦੋ ਲਫਜ਼ ਹੋਂਦ ਅਤੇ ਹਸਤੀ ਸਮਝਣੇ ਜਰੂਰੀ ਹਨ। ਹਸਤੀ ਇਕ ਪ੍ਰਕ੍ਰਿਆ ਹੈ ਜਿਸਦਾ ਨਾ ਆਦਿ ਹੈ ਨਾ ਅੰਤ, ਨਿਰੰਤਰਤਾ ਹੈ ਕੇਵਲ। ਹੋਂਦ ਪ੍ਰਕਿਰਿਆ ਬਿਲਕੁਲ ਨਹੀਂ, ਇਹ ਹੈ ਕੇਵਲ। ਹੋਂਦ ਹੈ, ਹੋਇਆ ਕਰਦੀ ਹੈ ਇਹ। ਸਮਝ ਗਏ ਹੋ ਤੁਸੀਂ।

ਹਸਤੀ ਨਾ ਸਮੇਂ ਵਿਚ ਹੁੰਦੀ ਹੈ ਨਾ ਸਥਾਨ ਵਿਚ, ਇਹ ਅਲੌਕਿਕ ਹੈ। ਅਲੌਕਿਕ,**TRANSCENDENCE**,ਗੂੜ੍ਹੀ ਸਿਆਹੀ ਨਾਲ ਲਿਖੋ। ਅਫਸੋਸ ਤੁਸੀਂ ਇਸ ਨੂੰ ਸੁਨਹਿਰੀ ਅੱਖਰਾਂ ਨਾਲ ਨਹੀਂ ਲਿਖ ਸਕਦੇ। ਇਹ ਹੈ ਇਕ ਸ਼ਬਦ ਜਿਹੜਾ ਸੋਨੇ ਦੇ ਅੱਖਰਾਂ ਨਾਲ ਲਿਖਿਆ ਜਾਣਾ ਬਣਦਾ ਹੈ, ਸ਼ੁੱਧ ਸੋਨੇ ਨਾਲ, ਅਠਾਰਾਂ ਕੈਰਟ ਦਾ ਨਹੀਂ ਚੌਵੀ ਕੈਰਟ ਦਾ, ਸੌ ਫੀਸਦੀ ਖਰਾ ਸੋਨਾ।

ਐਖਰਟ ਨੇ ਥੋੜੀਆਂ ਗੱਲਾਂ ਕਹੀਆਂ ਪਰ ਬਦਸੂਰਤ ਪੁਜਾਰੀਆਂ ਨੂੰ ਚਿੜਾਉਣ ਲਈ ਏਨੀਆ ਕੁ ਹੀ ਕਾਫੀ ਸਨ। ਪੋਪ ਅਤੇ ਸ਼ੈਤਾਨ ਉਸ ਦੇ ਦੁਆਲੇ ਹੋ ਗਏ। ਉਨ੍ਹਾਂ ਨੇ ਤੁਰਤ ਐਖਰਟ ਤੇ ਪਾਬੰਦੀ ਲਾ ਦਿੱਤੀ। ਉਨ੍ਹਾਂ ਨੇ ਸਮਝਾਇਆ ਕੀ ਕਹਿਣਾ ਹੈ ਕੀ ਨਹੀਂ ਕਹਿਣਾ। ਇਨ੍ਹਾਂ ਬੇਵਕੂਫਾਂ ਦੀਆਂ ਨਸੀਹਤਾਂ ਨਜ਼ਰੰਦਾਜ ਕਰਨ ਲਈ ਮੇਰੇ ਵਰਗਾ ਪਾਗਲ ਹੋਣਾ ਚਾਹੀਦਾ ਹੈ। ਪਰ ਐਖਰਟ ਭਲਾ ਆਦਮੀ ਸੀ, ਉਸ ਨੇ ਗੱਲ ਸੁਣੀ, ਪੁਜਾਰੀਆਂ ਦੀ ਗੱਲ ਸੁਣੀ। ਜਰਮਨ ਆਖਰ ਜਰਮਨ ਹੁੰਦਾ ਹੈ। ਜਦੋਂ ਕਹੋ ਬਾਏਂ ਮੁੜ, ਉਹ ਖੱਬੇ ਮੁੜ ਜਾਂਦਾ ਹੈ ਜਦੋਂ ਕਹੋ ਦਾਹਿਨੇ ਮੁੜ, ਉਹ ਸੱਜੇ ਮੁੜ ਜਾਂਦਾ ਹੈ।

ਯੂਨੀਵਰਸਿਟੀ ਵਿਚ ਪਰੇਡ ਕਰਦਿਆਂ ਮੈਨੂੰ ਕੱਢ ਦਿੱਤਾ ਗਿਆ ਸੀ ਕਿਉਂਕਿ ਜਦੋਂ ਹੁਕਮ ਮਿਲਦਾ ਸੀ ਦਾਹਿਨੇ ਮੁੜ, ਮੈਂ ਸੋਚਣ ਲੱਗ ਜਾਂਦਾ। ਮੇਰੇ ਇਲਾਵਾ ਬਾਕੀ ਸਾਰੇ ਫਟਾਫਟ ਮੁੜ ਜਾਂਦੇ। ਮਿਲਟਰੀ ਅਫਸਰ ਉਲਝਣ ਵਿਚ ਪੈ ਗਿਆ। ਉਸਨੇ ਕਿਹਾ- ਤੈਨੂੰ ਕੀ ਤਕਲੀਫ ਐ? ਤੈਨੂੰ ਸੁਣਦਾ ਨਹੀਂ? ਤੇਰੇ ਕੰਨਾ ਵਿਚ ਖਰਾਬੀ ਹੈ ਕੋਈ?

ਮੈਂ ਕਿਹਾ- ਕੰਨਾਂ ਵਿਚ ਨਹੀਂ, ਮੇਰੇ ਵਿਚ ਖਰਾਬੀ ਹੈ। ਮੈਨੂੰ ਕਾਰਨ ਸਮਝ ਵਿਚ ਨਹੀਂ ਆਉਂਦਾ। ਮੈਂ ਕਿਉਂ ਸੱਜੇ ਜਾਂ ਖੱਬੇ ਮੁੜਾਂ? ਇਸ ਦਾ ਕਾਰਨ? ਜਰੂਰਤ ਨਹੀਂ। ਇਹ ਮੂਰਖ ਕੈਡਿਟ ਜਿਹੜੇ ਕਦੀ ਸਜੇ ਕਦੀ ਖੱਬੇ ਮੁੜਦੇ ਹਨ, ਮੁੜ ਘਿੜ ਕੇ ਇਥੇ ਆ ਜਾਣਗੇ ਜਿਥੇ ਮੈਂ ਪਹਿਲੋਂ ਹੀ ਪੁਜਾ ਹੋਇਆ ਹਾਂ।

ਕੱਢਣਾ ਹੀ ਸੀ ਫਿਰ ਮੈਨੂੰ। ਬੜੀ ਖੁਸ਼ੀ ਹੋਈ ਨਿਕਲ ਕੇ। ਸਭ ਨੇ ਕਿਹਾ ਮੇਰੀ ਕਿਸਮਤ ਮਾੜੀ ਹੈ, ਮੈਂ ਕਿਹਾ ਕਿਸਮਤ ਚੰਗੀ ਹੈ। ਆਪੋ ਵਿਚ ਘੁਸਰ ਘੁਸਰ ਕਰਦੇ- ਇਸ ਨੂੰ ਕੱਢਿਆ ਗਿਆ ਪਰ ਮੌਜ ਵਿਚ ਹੈ। ਮੈਂ ਉਨ੍ਹਾਂ ਨੂੰ ਬੀਅਰ ਦੀ ਦਾਅਵਤ ਦਿੱਤੀ।

ਐਖਰਟ ਨੇ ਗੱਲ ਸੁਣੀ। ਜਰਮਨ, ਅਨੁਭਵੀ ਨਹੀਂ ਹੋ ਸਕਦਾ, ਬਹੁਤ ਔਖਾ ਕੰਮ ਹੈ। ਪਹਿਲਾ ਜਰਮਨ ਵਿਮਲਕੀਰਤੀ ਅਨੁਭਵੀ ਹੋਏਗਾ ਸ਼ਾਇਦ। ਪਰ ਐਖਰਟ ਨੇੜੇ ਪੁੱਜ ਗਿਆ ਸੀ। ਇਕ ਕਦਮ ਹੋਰ ਤੇ ਦੁਨੀਆਂ ਤੋਂ ਪਾਰ... ਦਰਵਾਜ਼ੇ ਖੁਲ੍ਹ ਜਾਣਗੇ... ਅਨੰਤ ਤਕ। ਬੇਸ਼ਕ ਉਹ ਜਰਮਨ ਸੀ, ਪੋਪ ਦੇ ਦਬਾਉ ਹੇਠ ਸੀ, ਉਸਨੇ ਸੁੰਦਰ ਵਾਕ ਕਹੇ। ਉਸ ਦੇ ਕਥਨਾ ਵਿਚ ਕਝ ਕੁ ਸੱਚ ਸ਼ਾਮਲ ਹੋ ਗਿਆ ਇਸ ਕਰਕੇ ਮੈਂ ਲਿਸਟ ਵਿਚ ਉਸ ਦਾ ਨਾਮ ਲਿਖ ਲਿਆ।

ਤੀਜਾ ਇਕ ਹੋਰ ਜਰਮਨ : ਬੋਹਮ। ਇਸ ਦੇ ਨਾਮ ਨੂੰ ਸਹੀ ਕਿਵੇਂ ਉਚਾਰਨਾ ਹੈ ਪਤਾ ਨਹੀਂ ਪਰ ਇਸ ਦੀ ਕੀ ਪ੍ਰਵਾਹ। ਏਨਾ ਮੈਨੂੰ ਪਕਾ ਪਤੈ ਕਿ ਜਰਮਨ ਇਸ ਦਾ ਉਚਾਰਣ ਹੋਰ ਤਰ੍ਹਾਂ ਕਰਦੇ ਹੋਣਗੇ। ਮੈਂ ਕਿਹੜਾ ਜਰਮਨ ਹਾਂ। ਮੈਨੂੰ ਕਿਸੇ ਨਾਲ ਰਾਜ਼ੀਨਾਵਾਂ ਕਰਨ ਦੀ ਲੋੜ ਨਹੀਂ। ਮੈਂ ਉਹਨੂੰ ਬੂਮੇ ਕਿਹਾ ਕਰਦਾਂ। ਜੇ ਉਹ ਮੇਰੇ ਕੋਲ ਆ ਜਾਏ ਤੇ ਕਹੇ- ਇਹ ਨਹੀਂ ਮੇਰਾ ਨਾਮ ਤਾਂ ਵੀ ਮੈਂ ਕਹਿਦਿਆਂ -ਦਫਾ ਹੋ। ਮੇਰੇ ਵਾਸਤੇ ਤੇਰਾ ਇਹੀ ਨਾਮ ਹੈ, ਇਹੀ ਰਹੇਗਾ, ਬੂਮੇ।

ਅਜੀਬ ਹੈ, ਜਦੋਂ ਵੀ ਅਰਪਿਤ ਮੇਰੇ ਕਮਰੇ ਵਿਚ ਆਉਂਦੈ, ਮੈਨੂੰ ਲਗਦੈ ਬੋਹਮ ਆ ਗਿਆ। ਤੁਰਤ ਬੋਹਮ ਯਾਦ ਆ ਜਾਂਦੈ। ਦੋਹਾਂ ਵਿਚ ਸਾਂਝ ਹੈ ਇਕ। ਬੋਹਮ ਮੋਚੀ ਸੀ ਤੇ ਅਰਪਿਤ ਵੀ। ਤੂੰ ਕਿਸਮਤ ਵਾਲਾ ਹੈਂ ਅਰਪਿਤ ਜਿਹੜਾ ਬੋਹਮ ਨੂੰ ਯਾਦ ਕਰਵਾ ਦਿੰਨੈ। ਹੁਣ ਤੱਕ ਹੋਏ ਸਾਰੇ ਜਰਮਨਾ ਤੋਂ ਸੁਹਣਾ। ਉਹ ਵੀ ਬਹੁਤ ਗਰੀਬ ਸੀ। ਇਉਂ ਲਗਣ ਲਗ ਪਿਐ ਕਿ ਸਿਆਣਾ ਹੋਣ ਵਾਸਤੇ ਗਰੀਬ ਹੋਣਾ ਜਰੂਰੀ ਹੈ। ਹੁਣ ਤਕ ਆਪਾਂ ਇਹੋ ਦੇਖਦੇ ਆਏ ਹਾਂ। ਮੇਰੇ ਬਾਦ ਇਉਂ ਨਹੀਂ ਹੋਣ ਲੱਗਾ। ਮੇਰੇ ਪਿਛੋਂ ਸਿਆਣਾ ਹੋਣ ਵਾਸਤੇ ਅਮੀਰ ਹੋਣਾ ਪਿਆ ਕਰੇਗਾ। ਮੈਂ ਦੁਬਾਰਾ ਕਹਿੰਨਾ– ਅਨੁਭਵੀ ਹੋਣ ਵਾਸਤੇ ਅਗੇ ਤੋਂ ਤੁਹਾਨੂੰ ਅਮੀਰ ਹੋਣਾ ਪਏਗਾ।

ਈਸਾ ਕਹਿੰਦਾ ਹੈ ਅਮੀਰ ਰੱਬ ਦੇ ਦੇਸ ਵਿਚ ਦਾਖਲ ਨਹੀਂ ਹੋਣਗੇ। ਉਹ ਪੁਰਾਣੇ ਤਰੀਕੇ ਨਾਲ ਗੱਲ ਕਰ ਰਿਹਾ ਹੈ। ਮੈਂ ਪੂਰਨ ਵਿਸ਼ਵਾਸ ਨਾਲ ਕਹਿੰਦਾ ਹਾਂ ਕਿ ਰੱਬ ਦੇ ਦੇਸ ਵਿਚ ਦਾਖਲਾ ਕੇਵਲ ਅਮੀਰਾਂ ਨੂੰ ਮਿਲੇਗਾ। ਯਾਦ ਰੱਖਿਓ ਮੈਂ ਉਹੀ ਗੱਲ ਕਰ ਰਿਹਾਂ ਜੋ ਈਸਾ ਮਸੀਹ ਨੇ ਕੀਤੀ, ਦੋਹਾਂ ਵਿਚ ਕੋਈ ਵਿਰੋਧ ਨਹੀਂ। ਈਸਾ ਦੇ ਸ਼ਬਦ ਗਰੀਬ ਅਤੇ ਮੇਰੇ ਸ਼ਬਦ ਅਮੀਰ ਦਾ ਅਰਥ ਇਕੋ ਹੈ। ਈਸਾ ਉਸ ਨੂੰ ਗਰੀਬ ਕਹਿੰਦਾ ਹੈ ਜਿਹੜਾ ਆਪਣਾ ਆਪ ਗੁਆ ਲਏ, ਹੰਕਾਰ ਤੋਂ ਮੁਕਤ ਹੋ ਜਾਏ। ਮੈਂ ਉਸ ਨੂੰ ਅਮੀਰ ਕਹਿਨਾ। ਹਊਮੈ ਮੁਕਤ ਬੰਦਾ ਸਭ ਤੋਂ ਅਮੀਰ ਹੁੰਦਾ ਹੈ। ਪਰ ਭੂਤਕਾਲ ਵਿਚ ਪੱਛਮ ਵਿਚ ਬੋਹਮ ਵਰਗਾ ਬੰਦਾ ਅਮੀਰ ਘਰ ਵਿਚ ਪੈਦਾ ਨਹੀਂ ਹੁੰਦਾ ਸੀ।

ਪੂਰਬ ਵਿਚ ਅਜਿਹਾ ਨਹੀਂ। ਬੁੱਧ ਰਾਜਕੁਮਾਰ ਸੀ, ਮਹਾਂਵੀਰ ਰਾਜਕੁਮਾਰ, ਜੈਨੀਆਂ ਦੇ 24 ਤੀਰਥਾਂਕਰ ਰਾਜੇ ਸਨ। ਕ੍ਰਿਸ਼ਨ ਰਾਜਾ ਸੀ, ਰਾਮ ਰਾਜਾ ਸੀ। ਸਾਰੇ ਅਮੀਰ ਸਨ, ਪੂਰੇ ਧਨਾਡ। ਇਸ ਦਾ ਕੁਝ ਮਤਲਬ ਹੈ। ਜਿਸ ਅਮੀਰੀ ਦੀ ਮੈਂ ਗੱਲ ਕਰ ਰਿਹਾਂ ਉਹ ਜਾਣੋ। ਹੰਕਾਰ ਤੋਂ ਮੁਕਤ ਬੰਦਾ ਧਨਾਡ ਹੈ। ਜਦੋਂ ਉਹ ਨਹੀਂ ਹੈ, ਉਦੋਂ ਹੈ।

ਬੋਹਮ ਨੇ ਥੋੜੀਆਂ ਗੱਲਾਂ ਕੀਤੀਆਂ, ਬਹੁਤ ਘੱਟ। ਬਹੁਤੀਆਂ ਗੱਲਾਂ ਨਹੀਂ ਕਰ ਸਕਿਆ। ਘਬਰਾਉ ਨਾ। ਇਕ ਗਲ ਦਾ ਜ਼ਿਕਰ ਕਰਦਿਆਂ ਜੋ ਯਾਦ ਰਖਣ ਯੋਗ ਹੈ : ਦਿਲ ਰੱਬ ਦਾ ਘਰ ਹੈ। ਹਾਂ ਬੋਹਮ ! ਦਿਲ। ਦਿਮਾਗ ਬਿਲਕੁਲ ਨਹੀਂ।

ਚੌਥਾ ਬੰਦਾ ਹੈ ਇਦਰੀਸ ਸ਼ਾਹ। ਮੈਂ ਉਸ ਦੀ ਕਿਸੇ ਕਿਤਾਬ ਦਾ ਜ਼ਿਕਰ ਨਹੀਂ ਕਰਾਂਗਾ ਕਿਉਂਕਿ ਸਾਰੀਆਂ ਸੁਹਣੀਆਂ ਹਨ। ਮੇਰੇ ਆਖੇ ਲਗ ਕੇ ਸਾਰੀਆਂ ਪੜ੍ਹੋ।

ਡਰੋ ਨਾਂ। ਅਜੇ ਮੈਂ ਸ਼ੈਦਾਈ ਹਾਂ। ਕੋਈ ਮੇਰਾ ਕੱਖ ਨਹੀਂ ਸੰਵਾਰ ਸਕਦਾ। ਇਹ ਕਿਤਾਬ ਇਦਰੀਸ ਦੀਆਂ ਸਾਰੀਆਂ ਕਿਤਾਬਾਂ ਤੋਂ ਉਪਰ ਹੈ। ਸਾਰੀਆਂ ਵਧੀਆ ਨੇ ਤਾਂ ਵੀ ਇਕ ਕਿਤਾਬ ਹੈ *ਸੂਫੀ,* ***THE SUFIS,*** ਜੋ ਹੀਰਾ ਹੈ। ਜੋ ਕੁਝ ਉਹ *ਸੂਫੀ* ਵਿਚ ਕਹਿ ਗਿਆ ਅਮੁੱਲ ਹੈ।

ਵਿਘਨ ਨਾ ਪਾਉ। ਸੁਹਣੀਆਂ ਗੱਲਾਂ ਹੋ ਰਹੀਆਂ ਹਨ।

ਗੱਲਾਂ ਕਰਨੀਆਂ ਮੇਰੇ ਵਾਸਤੇ ਬੜੀਆਂ ਆਸਾਨ ਹਨ। ਸੁੱਤਾ ਪਿਆ ਵੀ ਮੈਂ ਗੱਲਾਂ ਕਰ ਸਕਦਾਂ ਤੇ ਉਹ ਵੀ ਠੀਕ, ਤਰਕਸੰਗਤ, ਬਾਦਲੀਲ। ਇਸ ਕਿਤਾਬ ਵਰਗਾ ਸੁਹਣਾ ਕੁਝ ਦਿਸੇ ਮੈਂ ਸਿਫਤ ਕਰਨ ਲਗ ਜਾਨਾ। ਇਸ ਕਿਤਾਬ ਦਾ ਸੁਹੱਪਣ ਤੁਹਾਨੂੰ ਉਦੋਂ ਪਤਾ ਲਗੇਗਾ ਜਦੋਂ ਤੁਸੀਂ ਇਦਰੀਸ ਸ਼ਾਹ ਦੀ ਕਿਤਾਬ *ਸੂਫੀ* ਸਮਝ ਜਾਉਗੇ। ਇਹ ਹੈ ਉਹ ਆਦਮੀ ਜਿਸ ਨੇ ਪੱਛਮ ਨੂੰ ਮੁੱਲਾ ਜੀ ਨਸੀਰੁੱਦੀਨ ਬਾਰੇ ਦੱਸਿਆ। ਇਹ ਉਸਦਾ ਸ਼ਲਾਘਾਯੋਗ ਯਤਨ ਹੈ। ਇਸ ਦੀ ਕੀਮਤ ਨਹੀਂ ਚੁਕਾਈ ਜਾ ਸਕਦੀ। ਪੱਛਮ ਨੂੰ ਚਾਹੀਦਾ ਹੈ ਸਦਾ ਉਸਦਾ ਰਿਣੀ ਰਹੇ। ਨਸੀਰੁੱਦੀਨ ਦੇ ਨਿਕੇ ਨਿਕੇ ਟੋਟਕਿਆਂ ਨੂੰ ਇਦਰੀਸ ਨੇ ਵਧੀਕ ਸੁੰਦਰਤਾ ਦੇ ਦਿੱਤੀ ਹੈ। ਸਾਖੀਆਂ ਅਨੁਵਾਦ ਕਰਨ ਦੀ ਸਤਿਆ ਤਾਂ ਇਸ ਬੰਦੇ ਕੋਲ ਹੈ ਹੀ, ਉਨ੍ਹਾਂ ਨੂੰ ਸੁੰਦਰ ਬਣਾ ਦਿੰਦਾ ਹੈ, ਨੈਣ ਨਕਸ਼ ਹੋਰ ਤਿੱਖੇ ਕਰ ਦਿੰਦੈ। ਲਿਸਟ ਵਿਚ ਮੈਂ ਉਸਦੀਆਂ ਸਾਰੀਆਂ ਕਿਤਾਬਾਂ ਰੱਖ ਲਈਆਂ।

ਮੇਰੀ ਗਿਣਤੀ ਠੀਕ ਐ ?

ਹਾਂ ਓਸ਼ੋ।

ਛੇਵਾਂ ਬੰਦਾ ਜਿਹੜਾ ਲਿਸਟ ਵਿਚ ਦਰਜ ਕਰਨਾ ਹੈ, ਸਾਰੀਆਂ ਕਿਤਾਬਾਂ ਸਮੇਤ, ਉਹ ਹੈ ਐਲਨ ਵੱਤਸ ਬਹੁਤ ਵਧੀਆ ਲੱਗਾ ਇਹ ਸ਼ਖਸ। ਬੁੱਧ ਹੋਰ ਕਾਰਨਾ ਕਰਕੇ ਚੰਗਾ ਲੱਗਾ, ਸੁਲੇਮਾਨ ਹੋਰ ਕਾਰਨਾ ਸਦਕਾ। ਪੁੱਜੇ ਹੋਏ ਬੰਦੇ ਹਨ। ਐਲਨ ਵੱਤਸ ਅਮਰੀਕਣ ਹੈ, ਜੰਮਿਆਂ ਨਹੀਂ ਉਹ ਅਮਰੀਕਾਵਿਚ। ਅਮਰੀਕਾ ਵਿਚ ਜੰਮਿਆਂ ਨਹੀਂ ਇਸ ਲਈ ਉਸ ਤੋਂ ਕੋਈ ਉਮੀਦ ਹੈ। ਅਮਰੀਕਾ ਵਿਚ ਵਸ ਗਿਆ ਸੀ। ਉਸ ਨੇ ਸ਼ਾਨਦਾਰ ਕਿਤਾਬਾਂ ਲਿਖੀਆਂ। ਸਾਰੀਆਂ ਤੋਂ ਉਪਰ ਹੈ *ਜ਼ੈਨੱ ਦਾ ਪੰਥ***THE WAY OF ZEN** ਦੂਜੀ ਕਿਤਾਬ ਹੈ *ਜੋ ਹੈ ਸੋ ਹੈ,* ***THIS IS IT*** ਬੜੀ ਡੂੰਘੀ ਬੜੀ ਕਮਾਲ। ਖਾਸ ਗੱਲ ਇਹ ਹੈ ਕਿ ਆਦਮੀ ਪੁੱਜਿਆ ਹੋਇਆ ਨਹੀਂ, ਇਸ ਕਰਕੇ ਹੋਰ ਦਾਦ ਦੇਣੀ ਬਣਦੀ ਹੈ।

ਜਦੋਂ ਗਿਆਨ ਹੋ ਜਾਵੇ ਫਿਰ ਜੋ ਕਥਨ ਕਰੋ ਵਧੀਆ ਹੋਵੇਗਾ, ਹੋਣਾ ਹੀ ਹੈ। ਪਰ ਜਦੋਂ ਗਿਆਨ ਅਜੇ ਹੋਇਆ ਨਹੀਂ, ਹਨੇਰੇ ਵਿਚ ਭਟਕ ਰਹੇ ਹੋਵੋ ਤਾਂ ਵੀ ਕੋਈ ਛੋਟਾ ਮੋਟਾ ਰੋਸ਼ਨੀ ਦਾ ਝਰੋਖਾ ਲਭ ਸਕਦੈ। ਫਿਰ ਕਮਾਲ ਹੋ ਜਾਂਦੀ ਹੈ, ਗਜ਼ਬ। ਐਲਨ ਵੱਤਸ ਪਿਅੱਕੜ ਸੀ ਤਾਂ ਵੀ ਗਿਆਨ ਦੇ ਨਜ਼ਦੀਕ ਸੀ।

ਮਾੜੀ ਕਿਸਮਤ ਨੂੰ ਕਦੀ ਉਹ ਈਸਾਈ ਪਾਦਰੀ ਹੁੰਦਾ ਸੀ। ਪਰ ਇਸ ਤੋਂ ਖਹਿੜਾ ਛੁਡਾ ਲਿਆ। ਥੋੜੇ ਲੋਕਾਂ ਵਿਚ ਹਿੰਮਤ ਹੁੰਦੀ ਹੈ ਪੁਜਾਰੀ ਦਾ ਧੰਦਾ ਛੱਡਣ ਦੀ ਕਿਉਂਕਿ ਇਥੇ ਦੁਨੀਆਂ ਦੇ ਸੁਖ ਆਰਾਮ

ਬੜੇ ਨੇ। ਸਭ ਛਡ ਛਡਾ ਕੇ ਕੰਗਾਲ ਹੋ ਗਿਆ, ਬੇਘਰਾ, ਟੱਪਰੀਵਾਸ। ਪਰ ਕਮਾਲ ਦਾ ਕੰਗਾਲ। ਉਹਦਾ ਨਾਂ ਲੈਂਦਿਆ ਹੀ ਮੈਨੂੰ ਬੋਧੀਧਰਮਾ, ਬਾਸ਼ੋ ਤੇ ਰਿਨਜ਼ੇ ਯਾਦ ਆ ਜਾਂਦੇ ਨੇ। ਦੇਰ ਤੱਕ ਉਹ ਬੁੱਧ ਹੋਏ ਬਿਨਾ ਨਹੀਂ ਰਹਿ ਸਕਦਾ। ਕਾਫੀ ਸਾਲ ਪਹਿਲਾਂ ਮਰ ਗਿਆ ਸੀ। ਹੁਣ ਤਾਂ ਸਕੂਲ ਪਾਸ ਕਰ ਲਿਆ ਹੋਣਾ। ਮੇਰੇ ਕੋਲ ਆਉਣ ਹੀ ਵਾਲਾ ਹੈ। ਮੈਂ ਇਨ੍ਹਾਂ ਸਾਰੇ ਲੋਕਾਂ ਨੂੰ ਉਡੀਕ ਰਿਹਾ ਹਾਂ। ਐਲਨ ਇਨ੍ਹਾਂ ਵਿਚੋਂ ਇਕ ਹੈ। ਮੈਂ ਉਸ ਦੇ ਇੰਤਜ਼ਾਰ ਵਿਚ ਹਾਂ।

ਛੇਵਾਂ... ਹੁਣੇ ਤਾਂ ਨਾਂ ਲਿਆ ਸੀ ਉਸ ਦਾ... ਰਿਨਜ਼ੇ। ਉਸ ਦੀ ਕਿਤਾਬ ਹੈ *ਕਹਾਵਤਾਂ* **SAYINGS.** ਉਸਦੀਆਂ ਕਹਾਵਤਾਂ ਦਾ ਸੰਗ੍ਰਹਿ ਮੇਰੀ ਛੇਵੀਂ ਕਿਤਾਬ ਹੈ। ਮੇਰੀ ਗਿਣਤੀ ਠੀਕ ਹੈ ਦੇਵਗੀਤ ?

ਹਾਂ ਓਸ਼ੋ।

ਖੂਬ। ਤੂੰ ਆਸ਼ੂ ਦੇ ਕੰਨ ਵਿਚ ਕੁਝ ਕਿਹਾ ਸੀ ਨਾ, ਤਾਂ ਮੈਨੂੰ ਹੈਰਾਨੀ ਹੋਈ। ਤੁਹਾਡੀ ਗੱਲ ਵਿਚ ਵਿਘਨ ਪਾਇਆ, ਖਿਮਾ ਕਰਨਾ। ਤੁਸੀਂ ਆਪਣੇ ਲਿਖਣ ਕਾਰਜ ਵਿਚ ਬਹੁਤ ਮਗਨ ਹੋ।

ਰਿਨਜ਼ੇ... ਚੀਨੀ ਜ਼ਬਾਨ ਵਿਚ ਉਸ ਨੂੰ ਲਿਨ ਚੀ **Lin Chi** ਕਹਿੰਦੇ ਨੇ ਜਪਾਨੀ ਵਿਚ ਰਿਨਜ਼ੇ **Rinzai.** ਮੈਂ ਜਾਪਾਨੀ ਨਾਮ ਰੱਖ ਲਿਆ। ਰਿਨਜ਼ੇ ਜ਼ਿਆਦਾ ਸਹੀ ਲਗਦੈ, ਵਧੀਕ ਸੁੰਦਰ। *ਕਹਾਵਤਾਂ* ਕਿਤਾਬ ਵਿਸਫੋਟਕ ਸਮੱਗਰੀ ਹੈ। ਉਦਾਰਹਰਣ ਵਜੋਂ, ਕਹਿੰਦਾ ਹੈ- ਓ ਬੇਅਕਲੋ, ਓ ਬੁੱਧ ਦੇ ਚਾਟੜਿਓ, ਖਹਿੜਾ ਛੁਡਾਓ ਉਸ ਤੋਂ। ਜਦੋਂ ਤਕ ਉਸ ਨੂੰ ਨਹੀਂ ਛਡਦੇ, ਪ੍ਰਾਪਤ ਨਹੀਂ ਕਰ ਸਕਦੇ। ਬੁੱਧ ਨੂੰ ਪਿਆਰ ਕਰਦਾ ਸੀ ਰਿਨਜ਼ੇ, ਤਾਂ ਹੀ ਇਹ ਗੱਲ ਕਰਦਾ ਹੈ, ਜਦੋਂ ਤੁਸੀਂ ਗੌਤਮ ਬੁੱਧ ਦਾ ਨਾਮ ਲਵੋ, ਯਾਦ ਰੱਖਣਾ, ਵਾਸਤਵ ਵਿਚ ਇਹ ਨਾਮ ਸੱਤ ਨਹੀਂ ਹੈ। ਮੰਦਰ ਵਿਚਲਾ ਬੁੱਧ, ਬੁੱਧ ਨਹੀਂ ਹੈ। ਤੁਹਾਡੇ ਅੰਦਰ ਹੈ ਉਹ। ਅੰਦਰਲੇ ਬੁੱਧ ਨੂੰ ਪਾਉਣ ਵਾਸਤੇ ਬਾਹਰਲੇ ਬੁੱਧ ਤੋਂ ਮੁਕਤ ਹੋਣਾ ਜਰੂਰੀ ਹੈ। ਕੋਈ ਸਿਧਾਂਤ, ਕੋਈ ਸਿਖਿਆ, ਕੋਈ ਬੁੱਧ ਕੰਮ ਨਹੀਂ ਆਉਂਦਾ। ਰਿਨਜ਼ੇ ਬੁੱਧ ਦਾ ਵੈਰੀ ਨਹੀਂ ਕੋਈ, ਉਸੇ ਦਾ ਮੁਰੀਦ ਹੈ।

ਰਿਨਜ਼ੇ ਨੇ ਜ਼ੈਨੱ ਨਾਮ ਦੇ ਫੁਲਦਾਰ ਬੂਟੇ ਦੀ ਗਾਚੀ ਚੀਨ ਵਿਚੋਂ ਲਿਆ ਕੇ ਜਾਪਾਨ ਵਿਚ ਗੱਡੀ। ਉਸ ਨੇ ਜਾਪਾਨੀ ਜ਼ਬਾਨ ਵਿਚ ਜ਼ੈਨੱ ਦੀ ਰੂਹ ਸਿੰਜ ਦਿੱਤੀ, ਕੇਵਲ ਜ਼ਬਾਨ ਨਹੀਂ, ਕਲਚਰ ਸਿੰਜ ਦਿੱਤਾ, ਨੱਕਾਸ਼ੀ, ਬਾਗਬਾਨੀ, ਫੁਲਾਂ ਦੇ ਡਿਜ਼ਾਇਨ, ਕਿਥੇ ਉਸਦਾ ਅਸਰ ਨਹੀਂ? ਇਕ ਆਦਮੀ ਨੇ, ਇੱਕਲੇ ਨੇ ਪੂਰਾ ਰਾਸ਼ਟਰ ਬਦਲ ਦਿੱਤਾ।

ਸੱਤਵਾਂ। ਸੱਤਵਾਂ ਬੰਦਾ ਰਿਨਜ਼ੇ ਜਿੰਨਾ ਪੁੱਜਿਆ ਹੋਇਆ ਤਾਂ ਨਹੀਂ ਪਰ ਉਸ ਦੇ ਨੇੜੇ ਤੇੜੇ ਹੈ। ਹਜ਼ਰਤ ਇਨਾਇਤ ਖਾਨ, ਉਹ ਆਦਮੀ ਜਿਸਨੇ ਪੱਛਮ ਵਿਚ ਸੂਫੀਵਾਦ ਪੁਚਾਇਆ। ਉਸ ਨੇ ਕਿਤਾਬ

ਨਹੀਂ ਲਿਖੀ, ਭਾਸ਼ਣ ਇੱਕਠੇ ਕਰਕੇ ਬਾਰਾਂ ਜਿਲਦਾਂ ਵਿਚ ਛਪਵਾ ਦਿੱਤੇ। ਥਾਂ ਥਾਂ ਇਨ੍ਹਾਂ ਵਿਚ ਸੁੰਦਰਤਾ ਖਿਲਰੀ ਪਈ ਹੈ। ਖਿਮਾ ਕਰਨਾ, ਮੈਂ ਇਹ ਨਹੀਂ ਕਿਹਾ ਕਿ ਸਾਰੇ ਦਾ ਸਾਰਾ ਮਸਾਲਾ ਸੁੰਦਰ ਹੈ ਪਰ ਸੁੰਦਰਤਾ ਥਾਂ ਥਾਂ ਲੱਭ ਜਾਂਦੀ ਹੈ ਖਾਸ ਕਰਕੇ ਉਦੋਂ ਜਦੋਂ ਉਹ ਸੂਫੀ ਸਾਖੀ ਸੁਣਾਉਂਦਾ ਹੈ,ਉਦੋਂ ਬਿਹਤਰੀਨ ਹੁੰਦਾ ਹੈ।

ਸੰਗੀਤਕਾਰ ਵੀ ਸੀ, ਉਸਤਾਦ ਸੰਗੀਤਕਾਰ। ਰੂਹਾਨੀ ਜਹਾਨ ਵਿਚ ਤਾਂ ਉਸ ਨੂੰ ਪੁੱਜਿਆ ਹੋਇਆ ਨਹੀਂ ਕਹਿ ਸਕਦੇ, ਸੰਗੀਤ ਵਿਚ ਜਰੂਰ ਪੁੱਜਿਆ ਹੋਇਆ। ਇਕ ਵਾਰ ਉਹ ਰੂਹਾਨੀ ਅਨੁਭਵ ਸਦਕਾ ਬੱਦਲਾਂ ਤੋਂ ਉਪਰ ਚਲਾ ਗਿਆ ਸੀ ਪਰ ਠਾਹ ਕਰਕੇ ਡਿੱਗਾ। ਸੱਟ ਲੱਗੀ ਹੋਣੀ ਦੇਵਰਾਜ ... ਕੀ ਕਹਿੰਦੇ ਨੇ, ਹੱਡੀਆਂ ਟੁੱਟ ਗਈਆਂ ? ਹਾਂ ਸਹੀ ਕਿਹੈ ਮੈਂ। ਮਲਟੀਪਲ ਫਰੈਕਚਰ।

ਅੱਠਵਾਂ ਹੈ ਹਜ਼ਰਤ ਇਨਾਇਤ ਖਾਨ ਦਾ ਬੇਟਾ। ਪੱਛਮ ਦੇ ਪਾਂਧੀਆਂ ਨੂੰ ਉਸ ਦੇ ਨਾਮ ਦਾ ਪਤਾ ਹੈ, ਹਜ਼ਰਤ ਵਿਲਾਇਤ ਅਲੀ ਖਾਨ। ਸ਼ਾਨਦਾਰ ਮਨੁਖ। ਜਿਉਂਦੈ ਅਜੇ। ਉਸ ਦੇ ਅੱਬਾ ਦਾ ਤਾਂ ਦੇਹਾਂਤ ਹੋ ਗਿਐ, ਵਿਲਾਇਤ ਜਿਉਂਦੈ, ਜਦੋਂ ਮੈਂ ਜਿਉਂਦਾ ਕਹਿਨਾ ਤਾਂ ਸਮਝੋ ਜਿਉਂਦੈ। ਕੇਵਲ ਸਾਹ ਲੈਣ ਨੂੰ ਜਿਉਣਾ ਨਹੀਂ ਕਹਿੰਦੇ, ਸਾਹ ਵੀ ਲੈ ਰਿਹੈ, ਪਰ ਕੇਵਲ ਸਾਹ ਨਹੀਂ ਲਈ ਜਾਂਦਾ। ਉਸਦੀਆਂ ਸਾਰੀਆਂ ਕਿਤਾਬਾਂ ਵੀ ਮੈਂ ਲਿਸਟ ਵਿਚ ਰੱਖ ਲਈਆਂ। ਅੱਬਾ ਵਾਂਗ ਵਿਲਾਇਤ ਵੀ ਸੰਗੀਤਕਾਰ ਹੈ ਪਰ ਅੱਬੂ ਤੋਂ ਬਰੀਕ, ਡੂੰਘਾ, ਉਚਪਾਏ ਦਾ, ਜ਼ਿਆਦਾ ਤਾਕਤਵਰ, ਧਿਆਨ ਦਿਉ, ਜ਼ਿਆਦਾ ਖਾਮੋਸ਼ ਵੀ।

ਨੌਵਾਂ, ਫਿਰ ਮੈਂ ਖਲੀਲ ਜਿਬਰਾਨ ਦੀ ਇਕ ਹੋਰ ਕਿਤਾਬ ਨੋਟ ਕਰਵਾਉਣੀ ਹੈ, *ਈਸਾ, ਮਨੁਖ ਦਾ ਬੇਟਾ* ***JESUS THE SON OF MAN.*** ਉਨ੍ਹਾਂ ਕਿਤਾਬਾਂ ਵਿਚੋਂ ਹੈ ਇਹ ਕਿਤਾਬ ਜਿਹੜੀਆਂ ਨਜ਼ਰੰਦਾਜ਼ ਹੋਈਆਂ। ਈਸਾਈਆਂ ਨੇ ਨਜ਼ਰੰਦਾਜ਼ ਕਰਨੀ ਸੀ ਕਿਉਂਕਿ ਈਸਾ ਨੂੰ ਆਦਮੀ ਦਾ ਬੇਟਾ ਕਹਿ ਦਿੱਤਾ। ਨਜ਼ਰੰਦਾਜ਼ ਕਾਹਨੂੰ, ਈਸਾਈਆਂ ਨੇ ਇਸ ਕਿਤਾਬ ਨੂੰ ਲਾਹਨਤਾਂ ਪਾਈਆਂ। ਤੁਹਾਨੂੰ ਪਤਾ ਈ ਐ ਈਸਾ ਦੀ ਪ੍ਰਵਾਹ ਕਿਸ ਨੂੰ ਹੈ? ਜਿਹੜੀ ਕਿਤਾਬ ਈਸਾਈਆਂ ਨੇ ਦੁਰਕਾਰ ਦਿੱਤੀ ਹੋਰ ਕੌਣ ਇਸ ਵਲ ਧਿਆਨ ਦਏਗਾ ਫਿਰ?

ਜੇਰੂਸਲਮ ਦੇ ਬਹੁਤ ਨੇੜੇ, ਖਲੀਲ ਜਿਬਰਾਨ ਸੀਰੀਆ ਦਾ ਹੈ। ਸੀਰੀਆ ਦੀਆਂ ਪਹਾੜੀਆਂ ਉਪਰ ਵਸਦੇ ਕੁਝ ਲੋਕ, ਥੋੜੇ ਜਿਹੇ ਲੋਕ ਅਜੇ ਵੀ ਆਰਾਮੀ ਬੋਲੀ ਬੋਲਦੇ ਹਨ, ਈਸਾ ਦੀ ਬੋਲੀ। ਅਸਮਾਨ ਛੂੰਹਦੇ ਦਿਉਦਾਰਾਂ ਵਿਚ ਜਾ ਕੇ ਮੂਰਖ ਵੀ ਵਿਸਮਾਦ ਵਿਚ ਆ ਜਾਏ, ਵਜਦ ਵਿਚ। ਤਾਰਿਆਂ ਤੱਕ ਅਪੜਦੇ ਇਨ੍ਹਾਂ ਦਿਉਦਾਰਾਂ ਵਿਚਕਾਰ ਜੰਮਿਆ ਸੀ ਖਲੀਲ ਜਿਬਰਾਨ। ਈਸਾ ਦਾ ਸਰੂਪ ਪੇਸ਼ ਕਰਨ ਵਿਚ ਉਹ ਬਹੁਤ ਪ੍ਰਬੀਨ ਹੈ, ਈਸਾ ਦੇ ਬਹੁਤ ਨੇੜੇ, ਉਨ੍ਹਾਂ ਅਖੌਤੀ ਚੇਲਿਆਂ, ਜਿਨ੍ਹਾਂ ਨੇ ਚਾਰ ਗਾਸਪਲ ਲਿਖੇ, ਤੋਂ ਬਹੁਤ ਵਧੀਕ ਨੇੜੇ ਹੈ ਖਲੀਲ। ਗਾਸਪਲ ਤਾਂ ਬਾਣੀ ਘੱਟ ਗਪੌੜ ਜਿਆਦਾ ਹਨ। ਖਲੀਲ ਜਿਬਰਾਨ

ਬਹੁਤ ਨੇੜੇ ਪੁੱਜਿਆ ਪਰ ਈਸਾਈ ਗੁੱਸੇ ਵਿਚ ਆ ਗਏ ਕਿਉਂਕਿ ਉਸ ਨੇ ਈਸਾ ਨੂੰ ਮਨੁਖ ਦਾ ਬੇਟਾ ਕਹਿ ਦਿੱਤਾ। ਮੈਨੂੰ ਇਹ ਕਿਤਾਬ ਪਸੰਦ ਹੈ।

ਵਖ ਵਖ ਲੋਕਾਂ ਵਲੋਂ ਈਸਾ ਮਸੀਹ ਦੀਆਂ ਸੁਣੀਆਂ ਹੋਈਆਂ ਸਾਖੀਆਂ ਹਨ ਇਸ ਕਿਤਾਬ ਵਿਚ; ਮਜ਼ਦੂਰ, ਕਿਸਾਨ, ਮਛੇਰਾ, ਅਫਸਰ, ਹਾਂ ਟੈਕਸ ਕੁਲੈਕਟਰ, ਆਦਮੀ, ਔਰਤ, ਸਭ ਕਿਸਮ ਦੇ ਬੰਦੇ। ਇਉਂ ਲਗਦਾ ਹੈ ਜਿਵੇਂ ਖਲੀਲ ਲੋਕਾਂ ਨੂੰ ਪੁਛਦਾ ਫਿਰਦਾ ਹੋਵੇ- ਤੁਹਾਡੇ ਈਸਾ ਦੀ ਸਾਖੀ ਸੁਣਾਉ, ਅਸਲ ਈਸਾ ਦੀ, ਈਸਾਈਆਂ ਦੇ ਈਸਾ ਦੀ ਨਹੀਂ, ਲਹੂ ਮਾਸ ਵਾਲੇ ਅਸਲ ਈਸਾ ਦੀ। ਸਾਖੀਆਂ ਕਮਾਲ ਹਨ। ਹਰੇਕ ਸਾਖੀ ਬੰਦਗੀ ਹੈ। ਅੱਜ ਮੇਰੀ ਨੌਂਵੀ ਕਿਤਾਬ *ਈਸਾ, ਮਨੁਖ ਦਾ ਬੇਟਾ* ਹੈ।

ਦਸਵੀਂ। ਦਸਵੀਂ ਵੀ ਖਲੀਲ ਜਿਬਰਾਨ ਦੀ ਹੀ ਕਿਤਾਬ, *ਪਾਗਲ,* ***THE MAD MAN.*** ਮੈਂ ਇਸ ਕਿਤਾਬ ਨੂੰ ਲਿਸਟੋਂ ਬਾਹਰ ਰਖਣਾ ਚਾਹੁੰਦਾ ਸੀ, ਨਹੀਂ ਰੱਖ ਸਕਿਆ। ਪਾਗਲ ਬੰਦੇ ਅੰਦਰਲੀਆਂ ਤਹਿਆਂ ਉਹ ਕਿਸ ਮਹਾਰਤ, ਕਿਨ੍ਹਾਂ ਅਰਥਾਂ ਨਾਲ ਪੇਸ਼ ਕਰਦਾ ਹੈ, ਕਮਾਲ। ਇਹ ਪਾਗਲ ਕੋਈ ਆਮ ਪਾਗਲ ਨਹੀਂ, ਬੁੱਧ, ਰਿਨਜ਼ੇ, ਕਬੀਰ ਹੈ। ਹੈਰਾਨੀ ਹੁੰਦੀ ਹੈ ਖਲੀਲ ਜਿਬਰਾਨ ਇਹ ਕੰਮ ਕਿਵੇਂ ਕਰ ਗਿਆ। ਖੁਦ ਉਹ ਪਾਗਲ ਨਹੀਂ ਸੀ, ਅਨੁਭਵੀ ਬੰਦਾ ਨਹੀਂ ਸੀ। ਸੀਰੀਆ ਵਿਚ ਜੰਮਿਆਂ ਬਦਕਿਸਮਤੀ ਨਾਲ ਅਮਰੀਕਾ ਵਿਚ ਜਾ ਵਸਿਆ।

ਪਰ ਅਜੂਬੇ ਹੀ ਅਜੂਬੇ ਹਨ, ਸਵਾਲ ਹਨ ਜਿਨ੍ਹਾਂ ਦੇ ਜਵਾਬ ਨਹੀਂ। ਕਿਵੇਂ ਕਰ ਗਿਆ ਉਹ ਇਹ ਸਭ ਕੁਝ? ਸ਼ਾਇਦ ਉਸਨੇ ਆਪ ਕੁਝ ਨਹੀਂ ਕੀਤਾ ਕਿਸੇ ਹੋਰ ਨੇ ਕਰਵਾਇਆ, ਜਿਸ ਨੂੰ ਸੂਫੀ ਖਿਜ਼ਰ ਆਖਦੇ ਹਨ, ਖਿਜ਼ਰ ਆ ਗਿਆ ਖਲੀਲ ਵਿਚ। ਖਿਜ਼ਰ ਦੀ ਰੂਹ ਹਰ ਵਕਤ ਨਹੀਂ ਰਹਿੰਦੀ ਸੀ ਖਲੀਲ ਵਿਚ। ਜਦੋਂ ਉਹ ਨਾ ਲਿਖਦਾ ਉਦੋਂ ਆਮ ਜਿਹਾ ਬੰਦਾ ਹੁੰਦਾ, ਆਮ ਨਾਲੋਂ ਵੀ ਆਮ। ਈਰਖਾਲੂ, ਕਰੋਧੀ, ਹਰ ਤਰ੍ਹਾਂ ਦੀਆਂ ਹਵਸਾਂ ਦਾ ਮਾਰਿਆ। ਪਰ ਜਦੋਂ ਉਸ ਵਿਚ ਖਿਜ਼ਰ ਪ੍ਰਵੇਸ਼ ਕਰ ਜਾਂਦਾ, ਉਪਰੋਂ ਆ ਉਤਰਦਾ ਫਿਰ ਪੇਂਟਿੰਗ, ਸ਼ਾਇਰੀ, ਸਾਖੀਆਂ, ਬਸ ਚੱਲ ਸੋ ਚੱਲ।

ਅਧਿਆਇ ਦਸਵਾਂ

ਹਾਂ ਜੀ, ਪਿਛੋਂ ਯਾਦ ਆਈਆਂ ਭੁੱਲੀਆਂ ਵਿਸਰੀਆਂ ਕਿਤਾਬਾਂ ਵਿਚੋਂ ਚਾਲੀ ਦਾ ਜ਼ਿਕਰ ਹੋ ਗਿਆ?

-ਤੀਹ ਦਾ ਓਸ਼ੋ।

ਤੀਹ ! ਖੂਬ। ਸੁਖ ਦਾ ਸਾਹ ਆਇਆ ਕਿਉਂਕਿ ਬਹੁਤ ਕਿਤਾਬਾਂ ਇੰਤਜ਼ਾਰ ਵਿਚ ਹਨ ਅਜੇ। ਤੁਸੀਂ ਮੇਰੀ ਗੱਲ ਉਦੋਂ ਸਮਝ ਪਾਉਗੇ ਜਦੋਂ ਤੁਹਾਨੂੰ ਕਿਹਾ ਜਾਵੇ ਕਿ ਹਜ਼ਾਰ ਵਿਚੋਂ ਇਕ ਕਿਤਾਬ ਚੁਣੋ। ਇਹ ਕੰਮ ਕਰਨਾ ਪੈ ਰਿਹੈ ਮੈਨੂੰ। ਭੁਲੀਆਂ ਵਿਸਰੀਆਂ ਕਿਤਾਬਾਂ ਯਾਦ ਆ ਰਹੀਆਂ ਨੇ। ਪਹਿਲੋਂ ਹੀ ਦੱਸ ਦਿਆਂ, ਲੇਖਕ ਮੈਨੂੰ ਚੰਗਾ ਨਹੀਂ ਲਗਦਾ। ਇਸ ਕਰਕੇ ਨਾਪਸੰਦ ਹੈ ਕਿਉਂਕਿ ਹੰਕਾਰਿਆ ਹੋਇਆ ਹੈ। ਇਸ ਸਦੀ ਦਾ ਸਭ ਤੋਂ ਵਧੀਕ ਹੰਕਾਰਿਆ ਹੋਇਆ ਬੰਦਾ। ਹੰਕਾਰਿਆ ਹੋਇਆ ਇਸ ਕਰਕੇ ਆਖਦਾਂ ਕਿਉਂਕਿ ਆਪਣੇ ਆਪ ਨੂੰ ਹੋਂਦਵਾਦ ਦਾ ਪੈਗੁੰਬਰ ਸਮਝਦਾ ਹੈ ਹਾਲਾਂਕਿ ਉਸ ਨੂੰ ਭੋਰਾ ਪਤਾ ਨਹੀਂ ਕੀ ਹੁੰਦਾ ਹੈ ਹੋਂਦਵਾਦ। ਪਰ ਕਿਤਾਬ ਵਧੀਐ। ਮੇਰੇ ਚੇਲਿਆ ਵਾਸਤੇ ਨਹੀਂ, ਜਿਨ੍ਹਾਂ ਦੇ ਦਿਮਾਗ ਵਿਚ ਕੀੜਾ ਘੁਸਿਆ ਹੋਇਐ ਉਨ੍ਹਾਂ ਵਾਸਤੇ ਠੀਕ ਹੈ, ਬਾਕੀਆਂ ਲਈ ਪੜ੍ਹਨਯੋਗ ਨਹੀਂ।

ਦਿਮਾਗ ਦਾ ਕੀੜਾ ਬਾਹਰ ਕੱਢਣ ਲਈ ਠੀਕ ਹੈ ਕਿਤਾਬ, ਹੋਸ਼ ਵਿਚ ਲੈ ਆਏਗੀ। ਇਸ ਪੱਖੋ ਦੇਵਰਾਜ ਇਹ ਕਿਤਾਬ ਅਕਲ ਟਿਕਾਣੇ ਕਰਨ ਲਈ ਦਵਾਈ ਹੈ, ਨੋਟ ਕਰ, ਦਵਾਈ। ਸਾਰੇ ਪਾਗਲ ਖਾਨਿਆਂ ਵਿਚ ਭੇਜਣੀ ਚਾਹੀਦੀ ਹੈ ਤੇ ਪਾਗਲਾਂ ਨੂੰ ਜਬਰਨ ਪੜ੍ਹਾਉਣੀ ਚਾਹੀਦੀ ਹੈ। ਇਸ ਕਿਤਾਬ ਨਾਲ ਵੀ ਜੇ ਅਕਲ ਟਿਕਾਣੇ ਸਿਰ ਨਾ ਹੋਈ ਫਿਰ ਹੋਰ ਇਲਾਜ ਕੋਈ ਨਹੀਂ। ਖਰੇ ਪਾਗਲਾਂ ਯਾਨੀ ਕਿ ਫਿਲਾਸਫਰਾਂ, ਪ੍ਰੋਫੈਸਰਾਂ, ਗਣਿਤਾਚਾਰੀਆਂ, ਵਿਗਿਆਨੀਆਂ ਵਾਸਤੇ ਹੈ ਸਿਰਫ, ਇਨ੍ਹਾਂ ਤੋਂ ਅਗਲੀ ਉਚੇਰੀ ਮੰਜ਼ਲ ਤੇ ਪੁਜੇ ਪਾਗਲਾਂ ਵਾਸਤੇ ਨਹੀਂ।

ਜਿਸ ਹੋਂਦਵਾਦ **Existentialism** ਦਾ ਪ੍ਰਤੀਨਿਧ ਸਾਰਤ੍ਰ ਹੈ, ਉਹ ਨਿਰੀ ਸ਼ੋਸ਼ੇਬਾਜ਼ੀ ਹੈ। ਉਸ ਨੂੰ ਪਤਾ ਨਹੀਂ ਧਿਆਨ ਕਿਵੇਂ ਲਾਈਦਾ ਹੈ ਪਰ ਗੱਲਾਂ ਹੋਂਦ **Being** ਦੀਆਂ ਕਰਦਾ ਹੈ, ਅਣਹੋਂਦ ਦੀਆਂ ਕਰਦਾ ਹੈ। ਅਫਸੋਸ, ਇਹ ਦੋ ਚੀਜ਼ਾਂ ਨਹੀਂ, **Being** ਹੀ **No-nothingness** ਹੈ। ਇਸ ਕਰਕੇ ਬੁੱਧ ਨੇ ਹੋਂਦ ਨੂੰ ਅਨੱਤਕਿਹਾ ਸੀ, ਅਨੱਤ ਮਾਇਨੇ- ਅਹੰ ਨਹੀਂ। ਇਤਿਹਾਸ ਵਿਚ ਕੇਵਲ ਬੁੱਧ ਹੈ ਜਿਸਨੇ ਕਿਹਾ -ਸ੍ਵੈ ਉਸ ਨੂੰ ਕਹਿੰਦੇ ਹਨ ਜਦੋਂ ਸ੍ਵੈ ਹੀਣ ਹੋ ਜਾਵੇ। ਬੁੱਧ ਨੂੰ ਮੈਂ ਇਕ ਹਜ਼ਾਰ ਇਕ ਕਾਰਨਾ ਕਰਕੇ ਪਸੰਦ ਕਰਦਾ ਹਾਂ, ਇਹ ਉਨ੍ਹਾਂ ਵਿਚੋਂ ਕੇਵਲ ਇਕ ਕਾਰਨ ਹੈ। ਬਾਕੀ ਦੇ ਹਜ਼ਾਰ ਗੁਣ ਮੈਂ ਇਸ ਕਰਕੇ ਨਹੀਂ ਗਿਣਾ ਸਕਦਾ ਕਿਉਂਕਿ ਸਮਾਂ ਘੱਟ ਹੈ। ਕੀ ਪਤਾ ਕਿਸੇ ਦਿਨ ਬਾਕੀ ਹਜ਼ਾਰ ਗੁਣਾ ਬਾਰੇ ਵੀ ਗੱਲ ਕਰਨ ਲਗ ਜਾਵਾਂ...।

ਪਰ ਸਾਰਤ੍ਰ ਨੂੰ ਮੈਂ ਪਸੰਦ ਨਹੀਂ ਕਰਦਾ, ਹਾਂ ਨਾਪਸੰਦ ਕਰਦਾਂ, ਨਫਰਤ ਨਹੀਂ, ਨਫਰਤ ਕੁਝ ਸਖਤ ਲਫਜ਼ ਹੈ। ਇਹ ਲਫਜ਼ ਮੈਂ ਦੂਜੀ ਕਿਤਾਬ ਵਾਸਤੇ ਬਚਾ ਲਿਆ ਹੈ। ਹਾਂ, ਤਾਂ ਮੈਂ ਕਹਿ ਰਿਹਾ ਸੀ ਕਿ ਸਾਰਤ੍ਰ ਨੂੰ ਹੋਂਦ ਬਾਰੇ ਕੁਝ ਪਤਾ ਨਹੀਂ ਪਰ ਉਸ ਨੇ ਇਕ ਹਊਆ ਖੜ੍ਹਾ ਕਰ ਦਿੱਤਾ, ਦਾਰਸ਼ਨਿਕ ਹਊਆ, ਬੌਧਿਕ ਕਲਾਬਾਜ਼ੀ। ਪੂਰੀ ਜਿਮਨਾਸਟਿਕਸ ਹੈ ਇਹ। ਉਸ ਦੀ ਕਿਤਾਬ ***BEING AND NOTHINGNESS*** ਦੇ ਦਸ ਪੰਨੇ ਪੜ੍ਹ ਲਉ, ਜਾਂ ਪਾਗਲ ਹੋ ਜਾਉਗੇ ਜਾਂ ਅਕਲਮੰਦ। ਪਰ ਦਸ ਪੰਨੇ ਪੜ੍ਹਨੇ ਔਖਾ ਕੰਮ ਹੈ। ਜਦੋਂ ਮੈਂ ਪ੍ਰੋਫੈਸਰ ਸਾਂ, ਆਪਣੇ ਕਈ ਵਿਦਿਆਰਥੀਆਂ ਨੂੰ ਪੜ੍ਹਨ ਵਾਸਤੇ ਦਿੱਤੀ, ਕੋਈ ਪੂਰੀ ਨਹੀਂ ਪੜ੍ਹ ਸਕਿਆ। ਪੂਰੀ ਤਾਂ ਕੀ ਕੋਈ ਦਸ ਪੰਨੇ ਨਹੀਂ ਪੜ੍ਹ ਸਕਿਆ, ਇਕ ਪੰਨਾ ਵੀ ਜਿਆਦਾ ਸੀ, ਮੈਂ ਤਾਂ ਕਹਿਨਾ ਇਕ ਪੈਰਾ ਪੜ੍ਹਨਾ ਔਖਾ ਸੀ। ਮੂੰਹ ਮੱਥਾ ਕੁਝ ਪਤਾ ਨਹੀਂ ਲਗਦਾ... ਤੇ ਪੰਨੇ ਹਜ਼ਾਰ ਤੋਂ ਵੱਧ ਨੇ। ਮੋਟੀ ਕਿਤਾਬ ਹੈ।

ਵਿਸਰੀਆਂ ਕਿਤਾਬਾਂ ਵਿਚ ਇਸ ਦੀ ਯਾਦ ਆ ਗਈ। ਆਦਮੀ ਮੈਨੂੰ ਪਸੰਦ ਨਹੀਂ, ਉਸ ਦਾ ਫਲਸਫਾ ਹਾਂ ਫਲਸਫਾ ਹੀ ਕਹਾਂਗੇ ਬੇਸ਼ਕ ਉਹ ਇਸ ਨੂੰ ਐਂਟੀ ਫਿਲਾਫਸੀ ਨਾਮ ਦੇਣਾ ਚਾਹੁੰਦਾ ਸੀ, ਉਹ ਵੀ ਮੈਨੂੰ ਪਸੰਦ ਨਹੀਂ। ਮੈਂ ਇਸ ਨੂੰ ਐਂਟੀ ਫਿਲਾਸਫੀ ਇਸ ਕਰਕੇ ਨਹੀਂ ਕਿਹਾ ਕਿਉਂਕਿ ਇਹ ਵੀ ਆਖਰ ਫਿਲਾਸਫੀ ਹੀ ਹੁੰਦੀ ਹੈ। ਹੋਂਦਵਾਦ ਨਾਂ ਫਿਲਾਸਫੀ ਹੈ ਨਾ ਐਂਟੀਫਿਲਾਸਫੀ, ਇਹ ਬੱਸ ਹੈ। ਕਿਤਾਬ ਇਸ ਕਰਕੇ ਲਿਸਟ ਵਿਚ ਸ਼ਾਮਲ ਕੀਤੀ ਕਿਉਂਕਿ ਉਸਨੇ ਕੰਮ ਬਹੁਤ ਵਿਸਥਾਰ ਨਾਲ ਕੀਤਾ ਹੈ। ਹੁਣ ਤਕ ਲਿਖੀਆਂ ਗਈਆਂ ਯਾਦਗਾਰੀ ਕਿਤਾਬਾਂ ਵਿਚੋਂ ਇਕ ਹੈ, ਪੂਰਨ ਯੋਗਤਾ ਨਾਲ ਲਿਖੀ ਦਲੀਲਪੂਰਨ ਕਿਤਾਬ। ਆਦਮੀ ਸਧਾਰਨ ਜਿਹਾ ਕਾਮਰੇਡ ਸੀ, ਇਸ ਕਰਕੇ ਵੀ ਮੈਂ ਉਹਨੂੰ ਨਾਪਸੰਦ ਕਰਦਾਂ। ਜਿਹੜਾ ਬੰਦਾ ਹੋਂਦ ਬਾਰੇ ਹਸਤੀ ਬਾਰੇ ਜਾਣ ਜਾਵੇ ਉਹ ਕਮਿਊਨਿਸਟ ਨਹੀਂ ਹੋ ਸਕਦਾ ਕਿਉਂਕਿ ਉਸ ਨੂੰ ਪਤਾ ਹੁੰਦੈ ਕਿ ਬਰਾਬਰੀ ਨਾਮੁਮਕਿਨ ਹੈ। ਸੰਸਾਰ ਵਿਚ ਬਰਾਬਰ ਨਹੀਂ ਹੈ। ਨਾ ਇਕ ਚੀਜ਼ ਦੂਜੀ ਦੇ ਬਰਾਬਰ ਹੈ ਨਾ ਬਰਾਬਰ ਹੋ ਸਕਦੀ ਹੈ। ਬਰਾਬਰੀ ਮਹਿਜ਼ ਸੁਫਨਾ ਹੈ, ਮੂਰਖਾਂ ਦਾ ਸੁਫਨਾ। ਹੋਂਦ, ਬਹੁਪਰਤੀ ਨਾ-ਬਰਾਬਰੀ ਹੈ।

ਦੂਜੀ... ਰੁਕੋ। ਦੇਵਗੀਤ ਦੇ ਪੈਨ ਵਿਚੋਂ ਸਿਆਹੀ ਮੁਕ ਗਈ। ਕੀ ਪੈਨ ਹੈ ਤੇਰਾ, ਆਦਮ ਈਵ ਦੇ ਸਮਿਆਂ ਦਾ। ਸ਼ੋਰ ਕਿੰਨਾ ਕਰਦੈ ਪਰ ਇਸ ਨੂਹ ਦੀ ਕਿਸ਼ਤੀ ਵਿਚ ਹੋਰ ਹੋ ਵੀ ਕੀ ਸਕਦੈ ਆਖਰ।

ਸ਼ੋਰ ਰੁਕ ਗਿਆ... ਦੂਜੀ ਕਿਤਾਬ ਹੈ ਮਾਰਟਿਨ ਹੈਡਗਰ ਦੀ *ਸਮਾਂ ਤੇ ਹੋਂਦ* ***TIME AND BEING.*** ਇਸ ਆਦਮੀ ਨਾਲ ਨਫਰਤ ਹੈ ਮੈਨੂੰ। ਉਹ ਸਿਰਫ ਕਮਿਉਨਿਸਟ ਨਹੀਂ ਫਾਸਿਸਟ ਸੀ। ਹਿਟਲਰ ਦਾ ਮੁਰੀਦ। ਯਕੀਨ ਨਹੀਂ ਆਉਂਦਾ ਜਰਮਨ ਕੀ ਕੀ ਕਰ ਸਕਦੇ ਨੇ। ਏਨਾ ਗੁਣੀ ਬੰਦਾ ਜੀਨੀਅਸ, ਫਿਰ ਵੀ ਮਹਾਂ ਢੱਗੇ ਹਿਟਲਰ ਦਾ ਚੇਲਾ ਹੋਵੇ। ਮੈਂ ਭਮੱਤਰ ਗਿਆ ਹਾਂ। ਪਰ ਕਿਤਾਬ ਚੰਗੀ ਹੈ, ਮੇਰੇ ਚੇਲਿਆਂ ਵਾਸਤੇ ਨਹੀਂ, ਉਨ੍ਹਾਂ ਵਾਸਤੇ ਹੈ ਜਿਹੜੇ ਪਾਗਲਪਣ ਵਿਚ ਬੜੇ ਉਚੇ ਉਠ ਗਏ ਹੋਣ।

ਜੇ ਤੁਸੀਂ ਪਾਗਲਪਣ ਦੀਆਂ ਸਭ ਮੰਜ਼ਲਾਂ ਸਰ ਕਰ ਲਈਆਂ ਹਨ ਫਿਰ *ਸਮਾਂ ਅਤੇ ਹੋਂਦ* ਜ਼ਰੂਰ ਪੜ੍ਹੋ। ਕੱਖ ਪੱਲੇ ਨੀਂ ਪੈਂਦਾ। ਇਉਂ ਲਗਦੈ ਜਿਵੇਂ ਸਿਰ ਵਿਚ ਹਥੌੜਾ ਵੱਜੇ। ਪਰ ਕੁਝ ਸੁੰਦਰ ਝਲਕਾਰੇ ਹਨ। ਕੋਈ ਤੁਹਾਡੇ ਸਿਰ ਵਿਚ ਹਥੌੜਾ ਮਾਰੇ ਤਾਂ ਦਿਨ ਵਿਚ ਵੀ ਤਾਰੇ ਦਿਸ ਜਾਂਦੇ ਹਨ। ਇਸੇ ਤਰ੍ਹਾਂ ਦੀ ਹੈ ਇਹ ਕਿਤਾਬ, ਕੁਝ ਤਾਰੇ ਦਿਖਾ ਦਿੰਦੀ ਹੈ।

ਕਿਤਾਬ ਪੂਰੀ ਨਹੀਂ। ਮਾਰਟਿਨ ਹੈਡਗਰ ਨੇ ਵਾਅਦਾ ਕੀਤਾ ਸੀ ਕਿ ਇਸ ਦਾ ਦੂਜਾ ਹਿਸਾ ਲਿਖੇਗਾ। ਸਾਰੀ ਉਮਰ ਬਾਰ ਬਾਰ ਵਾਅਦੇ ਕਰਦਾ ਰਿਹਾ ਪਰ ਦੂਜਾ ਭਾਗ ਨਹੀਂ ਲਿਖਿਆ। ਰੱਬ ਦਾ ਸ਼ੁਕਰ, ਮੈਨੂੰ ਲਗਦੈ ਉਹ ਨੂੰ ਆਪ ਨੂੰ ਪਤਾ ਨਹੀਂ ਲੱਗਿਆ ਕਿ ਕੀ ਲਿਖ ਦਿੱਤਾ ਹੈ, ਫਿਰ ਦੂਜਾ ਭਾਗ ਕਿਵੇਂ ਲਿਖਦਾ? ਦੂਜਾ ਭਾਗ ਉਸਦੇ ਫਲਸਫੇ ਦਾ ਸਿਖਰ ਹੋਣਾ ਸੀ। ਚੰਗਾ ਹੋਇਆ ਨਹੀਂ ਲਿਖਿਆ ਕਿਉਂਕਿ ਲੋਕਾਂ ਨੇ ਮਜ਼ਾਕ ਉਡਾਉਣਾ ਸੀ। ਦੂਜਾ ਭਾਗ ਲਿਖੇ ਬਿਨਾ ਮਰ ਗਿਆ। ਪਰ ਪਹਿਲਾ ਭਾਗ ਹੀ ਪੁੱਜੇ ਹੋਏ ਪਾਗਲਾਂ ਲਈ ਕਾਫੀ ਹੈ ਜਿਨ੍ਹਾਂ ਦੀ ਗਿਣਤੀ ਬਹੁਤ ਹੈ। ਇਸ ਵਾਸਤੇ ਮੈਂ ਇਹ ਕਿਤਾਬ ਵੀ ਨੋਟ ਕਰਵਾ ਦਿੱਤੀ ਹੈ।

ਤੀਜੀ। ਜਿਹੜੇ ਪਾਗਲਪਣ ਨੇ ਪੂਰੇ ਲਾਦੂ ਕੱਢ ਲਏ, ਜਿਨ੍ਹਾਂ ਦਾ ਕਿਸੇ ਕਲਿਨਿਕ ਕਿਸੇ ਲੈਬ ਵਿਚ ਇਲਾਜ ਸੰਭਵ ਨਹੀਂ ਉਨ੍ਹਾਂ ਵਾਸਤੇ। ਤੀਜੀ ਕਿਤਾਬ ਵੀ ਜਰਮਨ ਦੀ ਹੈ, ਲੁਡਵਿਗ ਵਿਟਜੰਸਟੀਨ ਦੀ। ਇਸ ਦਾ ਟਾਈਟਲ ਦੇਖੋ :***TRACTATUS LOGICO PHILISOPHICUS***ਅਸੀਂ ਇਸ ਨੂੰ ਟ੍ਰੈਕਟੈਟਸ ਕਹਾਂਗੇ। ਇਹ ਸਭ ਤੋਂ ਗੁੰਝਲਦਾਰ ਕਿਤਾਬ ਹੈ। ਮਹਾਨ ਅੰਗਰੇਜ਼ ਫਿਲਾਸਫਰ ਜੀ.ਈ. ਮੂਰ, ਬਰਟਰੰਡ ਰਸਲ, ਰਸਲ ਕੇਵਲ ਅੰਗਰੇਜ਼ ਫਿਲਾਸਫਰ ਨਹੀਂ, ਸਾਰੇ ਸੰਸਾਰ ਦਾ ਮਹਾਨ ਫਿਲਾਸਫਰ ਹੈ, ਦੋਵੇਂ ਮੰਨਦੇ ਨੇ ਕਿ ਵਿਟਜੰਸਟੀਨ ਸਾਥੋਂ ਵੱਡਾ ਹੈ, ਵਡੇਰਾ ਹੈ।ਵਿਟਜੰਸਟੀਨ ਯਕੀਨਨ ਪਿਆਰਾ ਮਨੁਖ ਸੀ। ਮੈਂ ਉਸ ਨੂੰ ਨਫਰਤ ਨਹੀਂ ਕਰਦਾ, ਨਾਪਸੰਦ ਵੀ ਨਹੀਂ ਕਰਦਾ।

ਮੈਂ ਉਸ ਨੂੰ ਪਿਆਰ ਕਰਦਾਂ, ਪਸੰਦ ਕਰਦਾਂ, ਪਰ ਕਿਤਾਬ ਪਸੰਦ ਨਹੀਂ। ਕਿਤਾਬ ਨਿਰੀ ਕਲਾਬਾਜ਼ੀ ਹੈ। ਪੰਨੇ ਦਰ ਪੰਨੇ ਫਰੋਲੀ ਜਾਉ। ਕਿਤੇ ਕਿਧਰੇ ਕੋਈ ਸੁੰਦਰ ਵਾਕ ਲਭਦਾ ਹੈ। ਉਦਾਹਰਣ ਲਈ– ਜਿਸਦਾ ਕਥਨ ਨਹੀਂ ਹੋ ਸਕਦਾ ਉਸ ਦਾ ਕਥਨ ਨਹੀਂ ਕਰਨਾ ਚਾਹੀਦਾ। ਉਸ ਬਾਰੇ ਖਾਮੋਸ਼ ਰਹੋ। ਦੇਖੋ ਇਹ ਹੈ ਸੁਹਣਾ ਵਾਕ। ਸਾਧੂ, ਅਨੁਭਵੀ, ਸ਼ਾਇਰ ਸਭ ਇਸ ਤੋਂ ਕਾਫੀ ਸਿਖ ਸਕਦੇ ਹਨ। ਜਿਸ ਬਾਰੇ ਗੱਲ ਨੀਂ ਹੋ ਸਕਦੀ ਉਸ ਬਾਰੇ ਬੋਲੋ ਨਾਂ।

ਵਿਟਜੰਸਟੀਨ ਗਣਿਤ ਵਾਂਗ ਲਿਖਦਾ ਹੈ। ਨਿਕੇ ਨਿਕੇ ਵਾਕ। ਪੈਰੇ ਵੀ ਨਹੀਂ, ਬਸ ਸੂਤਰ। ਸਿਰੇ ਦੇ ਪਾਗਲ ਬੰਦੇ ਵਾਸਤੇ ਕਿਤਾਬ ਲਾਭਦਾਇਕ ਹੈ। ਸਿਰ ਵਿਚ ਨਹੀਂ, ਰੂਹ ਵਿਚ ਸੱਟ ਮਾਰਦੀ ਹੈ। ਸੂਏ

ਵਾਂਗ ਤੁਹਾਡੀ ਹੋਂਦ ਵਿਚੋਂ ਪਾਰ ਲੰਘ ਸਕਦੀ ਹੈ। ਸੂਏ ਦਾ ਵਾਰ ਤੁਹਾਡਾ ਡਰਾਉਣਾ ਸੁਫਨਾ ਤੋੜ ਸਕਦਾ ਹੈ।

ਪਿਆਰਾ ਆਦਮੀ ਸੀ ਵਿਟਜੰਸਟੀਨ। ਆਕਸਫੋਰਡ ਵਿਚ ਉਸ ਨੂੰ ਫਿਲਾਸਫੀ ਦੀ ਸਨਮਾਨਯੋਗ ਪ੍ਰੋਫੈਸਰੀ ਦੀ ਪੇਸ਼ਕਸ਼ ਹੋਈ, ਉਸ ਨੇ ਨਾਂਹ ਕਰ ਦਿੱਤੀ। ਇਸ ਕਰਕੇ ਮੈਨੂੰ ਪਿਆਰ ਹੈ ਉਸ ਨਾਲ। ਖੇਤੀ ਕਰਦਾ ਤੇ ਮੱਛੀਆਂ ਫੜਦਾ। ਆਦਮੀ ਅੰਦਰਲਾ ਸੁਹੱਪਣ ਇਹੋ ਹੁੰਦੈ। ਯਾਂ ਪਾਲ ਸਾਰਤਰ ਤੋਂ ਵੱਡੀ ਹੋਂਦ ਹੈ ਉਹਦੀ ਹਾਲਾਂ ਕਿ ਵਿਟਜੰਸਟੀਨ ਨੇ ਹੋਂਦਵਾਦ ਬਾਰੇ ਕਦੀ ਗੱਲ ਨਹੀਂ ਕੀਤੀ। ਹੋਂਦਵਾਦ ਬਾਰੇ ਗੱਲ ਨਹੀਂ ਹੋਇਆ ਕਰਦੀ, ਇਹ ਤਾਂ ਜੀਵਨ ਹੈ ਜੋ ਜੀਵਿਆ ਜਾ ਸਕਦਾ ਹੈ। ਹੋਰ ਕੋਈ ਤਰੀਕਾ ਨਹੀਂ।

ਵਿਟਜੰਸਟੀਨ ਨੇ ਕਿਤਾਬ ਉਦੋਂ ਲਿਖੀ ਜਦੋਂ ਜੀ.ਈ.ਮੂਰ ਅਤੇ ਬਰਟਰੰਡ ਰਸਲ ਦੀ ਨਿਗਰਾਨੀ ਵਿਚ ਪੜ੍ਹ ਰਿਹਾ ਸੀ। ਬਰਤਾਨੀਆਂ ਦੇ ਦੋ ਮਹਾਨ ਫਿਲਾਸਫਰਾਂ ਦੀ ਨਿਗਰਾਨੀ ਵਿਚ ਪੜ੍ਹਦਾ ਜਰਮਨ...। ਟ੍ਰੈਕਟੈਟਸ ਲਾਜਿਕੋ ਫਿਲੋਸੋਫੀਕਸ ਦੀ ਰਚਨਾ ਵਾਸਤੇ ਇਹੋ ਕੁਝ ਕਾਫੀ ਹੋਣਾ ਸੀ। ਕਿਤਾਬ ਦੇ ਟਾਈਟਲ ਦੀ ਟ੍ਰਾਂਸਲੇਸ਼ਨ ਹੋਵੇ ਤਾਂ ਲਿਖਾਂਗੇ ਵਿਟਜੰਸਟੀਨ, ਮੂਰ ਅਤੇ ਰੱਸਲ। ਮੇਰਾ ਵਸ ਚਲਦਾ ਤਾਂ ਮੈਂ ਮੂਰ ਅਤੇ ਰਸਲ ਦੀ ਥਾਂ ਵਿਟਜੰਸਟੀਨ ਨੂੰ ਗੁਰਜਿਫ ਦੇ ਕਦਮਾਂ ਵਿਚ ਬਿਠਾ ਦਿੰਦਾ। ਇਹ ਸਹੀ ਥਾਂ ਸੀ ਉਸ ਵਾਸਤੇ ਪਰ ਖੁੰਝ ਗਿਆ। ਅਗਲੀ ਵਾਰ... ਯਾਨੀ ਕਿ ਅਗਲੇ ਜਨਮ ਵਿਚ ਇਹੀ ਠੀਕ ਰਹੇ, ਮੇਰੇ ਵਾਸਤੇ ਨਹੀਂ, ਉਸ ਵਾਸਤੇ। ਮੇਰੇ ਵਾਸਤੇ ਇਹੋ ਜਨਮ ਕਾਫੀ ਹੈ, ਅਖੀਰਲਾ। ਇਕ ਜਨਮ ਉਸ ਨੂੰ ਗੁਰਜਿਫ, ਚਾਂਗ ਸ਼ੂ, ਬੋਧੀਧਰਮਾ ਦੀ ਸੰਗਤ ਕਰਨ ਦੀ ਲੋੜ ਹੈ, ਮੂਰ ਅਤੇ ਰਸਲ ਦੀ ਨਹੀਂ, ਵਾਈਟਹੈੱਡ ਦੀ ਤਾਂ ਬਿਲਕੁਲ ਨਹੀਂ। ਮਾੜੀ ਸੰਗਤ ਵਿਚ ਪੈ ਗਿਆ। ਭਲਾ ਆਦਮੀ ਬੁਰੀ ਸੰਗਤ, ਬਰਬਾਦ ਹੋਣਾ ਹੀ ਸੀ ਫਿਰ।

ਮੇਰਾ ਤਜਰਬਾ ਹੈ ਸਹੀ ਸੰਗਤ ਵਿਚ ਬੁਰਾ ਬੰਦਾ ਵੀ ਠੀਕ ਹੋ ਜਾਂਦਾ ਹੈ ਤੇ ਮਾੜੀ ਸੰਗਤ ਵਿਚ ਭਲਾ ਬੰਦਾ ਮਾੜਾ ਹੋ ਜਾਂਦੈ। ਇਹ ਗੱਲ ਉਨ੍ਹਾਂ ਭਲਿਆਂ ਬੁਰਿਆਂ ਉਤੇ ਲਾਗੂ ਹੁੰਦੀ ਹੈ ਜਿਨ੍ਹਾਂ ਨੂੰ ਗਿਆਨ ਨਹੀਂ ਹੋਇਆ। ਗਿਆਨੀ ਉਪਰ ਅਸਰ ਨੀਂ ਹੁੰਦਾ। ਗਿਆਨੀ ਕਿਸੇ ਨਾਲ ਵੀ ਸੰਗਤ ਕਰ ਸਕਦੈ, ਈਸਾ ਕੋਠੇਵਾਲੀ ਮੈਗਡੇਲਨਾ ਨੂੰ ਮਿਲੇਗਾ, ਬੁੱਧ ਕਾਤਲ ਨੂੰ ਮਿਲੇਗਾ ਉਸ ਕਾਤਲ ਨੂੰ ਜਿਸਨੇ 999 ਬੰਦੇ ਮਾਰੇ ਹੋਣ। ਹਜ਼ਾਰ ਬੰਦੇ ਕਤਲ ਕਰਨ ਦਾ ਫੈਸਲਾ ਸੀ ਉਸਦਾ, ਬੁੱਧ ਨੂੰ ਵੀ ਮਾਰਨਾ ਸੀ ... ਤਾਂ ਹੀ ਬੁੱਧ ਕੋਲ ਆਇਆ।

ਕਾਤਲ ਦਾ ਅਸਲੀ ਨਾਮ ਪਤਾ ਨਹੀਂ, ਲੋਕ ਉਸ ਨੂੰ ਉਂਗਲੀਮਾਲ ਕਹਿੰਦੇ ਸਨ ਕਿਉਂਕਿ ਉਂਗਲੀਆਂ ਦੀ ਮਾਲਾ ਪਹਿਨੀ ਰਖਦਾ ਸੀ। ਉਸ ਦਾ ਤਰੀਕਾ ਸੀ ਬੰਦਾ ਮਾਰ ਕੇ ਉਸਦੀਆਂ ਉਂਗਲਾ

ਵਿਚੋਂ ਇਕ ਆਪਣੀ ਮਾਲਾ ਵਿਚ ਪਰੋ ਲੈਂਦਾ ਤਾਂ ਕਿ ਕਤਲ ਕੀਤੇ ਬੰਦਿਆਂ ਦੀ ਸਹੀ ਗਿਣਤੀ ਪਤਾ ਲਗਦੀ ਰਹੇ। ਇਕ ਬੰਦਾ ਹੋਰ ਮਾਰਕੇ ਗਿਣਤੀ ਪੂਰੀ ਹੋਣੀ ਸੀ। ਇਕ ਬੰਦੇ ਦੀ ਲੋੜ ਸੀ ਕਿ ਬੁੱਧ ਮਿਲ ਗਿਆ। ਇਕ ਪਿੰਡ ਤੋਂ ਦੂਜੇ ਪਿੰਡ ਤੁਰਿਆ ਜਾਂਦਾ ਸੀ ਕਿ ਉਂਗਲੀਮਾਲ ਨੇ ਉਸ ਨੂੰ ਲਲਕਾਰਿਆ- ਰੁਕੋ।

ਬੁੱਧ ਨੇ ਕਿਹਾ- ਕਮਾਲ ! ਇਹੀ ਮੈਂ ਕਹਿੰਦਾ ਫਿਰਦਾਂ ਲੋਕਾਂ ਨੂੰ : ਰੁਕੋ। ਪਰ ਕੌਣ ਸੁਣਦੈ ਭਰਾ ? ਕੋਈ ਨੀ ਰੁਕਦਾ।

ਉਂਗਲੀਮਾਲ ਭਮੱਤਰ ਗਿਆ : ਇਹ ਆਦਮੀ ਪਾਗਲ ਤਾਂ ਨਹੀਂ ? ਬੁੱਧ ਉਂਗਲੀਮਾਲ ਵਲ ਤੁਰ ਪਿਆ। ਉਂਗਲੀਮਾਲ ਫਿਰ ਚਿੱਲਾਇਆ : ਰੁਕੋ ! ਸ਼ਾਇਦ ਤੁਹਾਨੂੰ ਪਤਾ ਨਹੀਂ ਮੈਂ ਕਾਤਲ ਹਾਂ, ਇਕ ਹਜ਼ਾਰ ਬੰਦੇ ਕਤਲ ਕਰਨ ਦਾ ਪ੍ਰਣ ਕੀਤਾ ਹੈ। ਮੇਰੀ ਮਾਂ ਮੇਰਾ ਮੂੰਹ ਤੱਕ ਦੇਖਣੋ ਇਨਕਾਰੀ ਹੈ, ਬਸ ਇਕ ਬੰਦਾ ਹੋਰ ਚਾਹੀਦੈ... ਮੈਂ ਤੁਹਾਨੂੰ ਮਾਰ ਦਿਆਂਗਾ... ਪਰ ਤੁਸੀਂ ਇਨੇ ਸੁਹਣੇ ਹੋ ਕਿ ਜੇ ਰੁਕ ਜਾਉ ਅਤੇ ਪਿਛੇ ਮੁੜ ਜਾਉ ਤਾਂ ਮੈਂ ਤੁਹਾਨੂੰ ਛੱਡ ਸਕਦਾਂ।

ਬੁੱਧ ਨੇ ਕਿਹਾ, ਭੁੱਲ ਜਾਹ। ਜ਼ਿੰਦਗੀ ਵਿਚ ਪਿਛੇ ਮੁੜਿਆ ਨੀਂ ਕਦੀ, ਰਹੀ ਗੱਲ ਰੁਕ ਜਾਣ ਦੀ, ਚਾਲੀ ਸਾਲ ਪਹਿਲਾਂ ਰੁਕ ਗਿਆ ਸੀ। ਉਦੋਂ ਤੋਂ ਲੈਕੇ ਹੁਣ ਤੱਕ ਕੁਝ ਰਿਹਾ ਨਹੀਂ ਅਜਿਹਾ ਮੇਰੇ ਵਿਚ ਜੋ ਤੁਰਿਆ ਹੋਵੇ। ਜਿਥੋਂ ਤਕ ਮੈਨੂੰ ਮਾਰਨ ਦਾ ਸਵਾਲ ਹੈ, ਜੋ ਕਰਨੈ ਕਰ। ਜਿਹੜਾ ਜੰਮਿਐਂ ਉਸ ਨੇ ਮਰਨੈ।

ਉਂਗਲੀਮਾਲ ਦੇਖਦਾ ਰਹਿ ਗਿਆ... ਕੀ ਹੈ ਇਹ ਮਨੁੱਖ... ਚਰਨਾ ਤੇ ਡਿਗ ਪਿਆ,ਬਦਲ ਗਿਆ। ਉਂਗਲੀਮਾਲ ਬੁੱਧ ਨੂੰ ਨਹੀਂ ਬਦਲ ਸਕਿਆ, ਬੁੱਧ ਨੇ ਉਂਗਲੀਮਾਲ ਬਦਲ ਦਿੱਤਾ। ਮੈਗਡੇਲਨਾ ਈਸਾ ਨੂੰ ਨਹੀਂ ਬਦਲ ਸਕੀ, ਈਸਾ ਨੇ ਕੋਠੇਵਾਲੀ ਬਦਲ ਦਿੱਤੀ।

ਸੋ ਜੋ ਕੁਝ ਮੈਂ ਕਿਹਾ ਹੈ ਉਹ ਆਮ, ਸਾਧਾਰਨ ਬੰਦਿਆਂ ਉਪਰ ਢੁਕਦੈ। ਗਿਆਨ ਪ੍ਰਾਪਤ ਬੰਦਿਆਂ ਉਪਰ ਲਾਗੂ ਨੀਂ ਹੁੰਦਾ। ਵਿਟਜਿੰਸਟੀਨ ਨੂੰ ਇਸ ਜੀਵਨ ਵਿਚ ਹੀ ਗਿਆਨ ਹੋ ਸਕਦਾ ਸੀ ਪਰ ਗਲਤ ਸੰਗਤ ਵਿਚ ਘਿਰ ਗਿਆ। ਹਾਂ ਉਸ ਦੀ ਕਿਤਾਬ ਤੀਜੇ ਦਰਜੇ ਦੇ ਪਾਗਲਾਂ ਵਾਸਤੇ ਲਾਭਦਾਇਕ ਹੋ ਸਕਦੀ ਹੈ, ਜੇ ਉਨ੍ਹਾਂ ਨੂੰ ਥੋੜੀ ਬਹੁਤ ਸਮਝ ਆ ਗਈ ਤਾਂ ਸਿਆਣੇ ਹੋ ਜਾਣਗੇ।

ਚੌਥੀ। ਚੌਥੀ ਕਿਤਾਬ ਦਾ ਨਾਂ ਲੈਣ ਤੋਂ ਪਹਿਲੋਂ ਮੈਂ ਹੋਂਦ ਦਾ ਸ਼ੁਕਰਾਨਾ ਕਰਦਾ ਹਾਂ... ਹੁਣ ਉਸ ਬੰਦੇ ਬਾਰੇ ਗਲ ਕਰਨੀ ਹੈ ਜਿਹੜਾ ਗਿਣਤੀਆਂ ਤੋਂ ਪਾਰ ਹੈ : ਵਿਮਲਕੀਰਤੀ। ਉਸ ਦੀ ਕਿਤਾਬ ਦਾ ਨਾਮ ਹੈ *ਨਿਰਦੇਸ਼ ਸੂਤਰ* । ਇਹ ਜਿਹੜਾ ਮੇਰਾ ਚੇਲਾ ਵਿਮਲਕੀਰਤੀ ਹੈ, ਕੇਵਲ ਇਹੋ ਵਿਮਲਕੀਰਤੀ

ਨਹੀਂ। ਜਿਸ ਵਿਮਲਕੀਰਤੀ ਬਾਰੇ ਗੱਲ ਕਰਨੀ ਹੈ ਉਸ ਦੀ ਯਾਦ ਵਿਚ ਮੈਂ ਇਸ ਆਪਣੇ ਚੇਲੇ ਦਾ ਨਾਮ ਵਿਮਲਕੀਰਤੀ ਰੱਖਿਐ। ਉਸ ਦੇ ਕਥਨਾ ਦਾ ਨਾਮ ਹੈ *ਵਿਮਲਕੀਰਤੀ ਨਿਰਦੇਸ਼ ਸੂਤਰ* । ਨਿਰਦੇਸ਼ ਸੂਤਰ ਮਾਇਨੇ ਰਾਹ ਦਸੇਰੇ ਕਥਨ। ਮਾਰਗ ਦਰਸ਼ਕ ਵਾਕ।

ਵਿਮਲਕੀਰਤੀ ਬੜਾ ਅਦਭੁਤ ਸ਼ਖਸ ਸੀ। ਬੁੱਧ ਵੀ ਉਸ ਨਾਲ ਈਰਖਾ ਕਰੇ। ਉਹ ਬੁੱਧ ਦਾ ਉਪਾਸ਼ਕ ਤਾਂ ਸੀ ਪਰ ਵਿਧੀਵਤ ਢੰਗ ਨਾਲ ਦੀਖਿਆ ਲੈਕੇ ਭਿਖੂ ਨਹੀਂ ਬਣਿਆ। ਇੰਨਾ ਖਤਰਨਾਕ ਬੰਦਾ ਕਿ ਬੁੱਧ ਦੇ ਸਭ ਚੇਲੇ ਡਰਦੇ ਸਨ। ਉਹ ਚਾਹੁੰਦੇ ਹੀ ਨਹੀਂ ਸਨ ਕਿ ਵਿਮਲਕੀਰਤੀ ਦੀਖਿਆ ਲਏ। ਰਸਤੇ ਤੁਰੇ ਜਾਂਦੇ ਵਿਮਲ ਨੂੰ ਕੋਈ ਦੁਆ ਸਲਾਮ ਕਰ ਦਿੰਦਾਂ ਤਾਂ ਇਸਦੇ ਜਵਾਬ ਵਿਚ ਹੀ ਵਿਮਲਕੀਰਤੀ ਉਸ ਦੀ ਤਸੱਲੀ ਕਰਵਾ ਦਿੰਦਾ। ਉਸ ਦਾ ਸਮਝਾਣ ਦਾ ਤਰੀਕਾ ਦਿਲ ਉਤੇ ਸੱਟ ਮਾਰਨ ਵਰਗਾ ਹੁੰਦਾ। ਗੁਰਜਿਫ ਨੂੰ ਉਹ ਚੰਗਾ ਲੱਗਣਾ ਸੀ, ਪਰ ਕੀ ਪਤਾ ਗੁਰਜਿਫ ਵੀ ਡਰ ਜਾਂਦਾ। ਬੰਦਾ ਖਤਰਨਾਕ ਸੀ, ਬਲਵਾਨ।

ਬਿਮਾਰ ਹੋ ਗਿਆ। ਬੁੱਧ ਨੇ ਸਾਰਿਪੁੱਤ ਨੂੰ ਕਿਹਾ- ਖਬਰਲੈਕੇ ਆ।ਸਾਰਿਪੁੱਤ ਨੇ ਕਿਹਾ- ਮੈਂ ਕਦੀ ਤੁਹਾਡਾ ਹੁਕਮ ਨਹੀਂ ਮੋੜਿਆ ਪਰ ਹੁਣ ਸਾਫ ਆਖ ਦਿੰਨਾ ਮੈਂ ਨਹੀਂ ਜਾਣਾ। ਹੋਰ ਕਿਸੇ ਨੂੰ ਭੇਜ ਦਿਉ। ਇਨਾ ਖੌਫਨਾਕ ਹੈ ਕਿ ਮੌਤ ਦੇ ਬਿਸਤਰ ਤੇ ਪਿਆਂ ਬਿਪਤਾ ਖੜੀ ਕਰ ਸਕਦੈ। ਮੈਂ ਤਾਂ ਜਾਂਣਾ ਨਹੀਂ।

ਬੁੱਧ ਨੇ ਇਕ ਇਕ ਕਰਕੇ ਸਾਰਿਆਂ ਨੂੰ ਕਿਹਾ ਪਰ ਇਕ ਨੂੰ ਛੱਡ ਕੇ ਸਾਰੇ ਇਨਕਾਰ ਕਰ ਗਏ। ਜਿਸ ਚੇਲੇ ਨੂੰ ਸਭ ਤੋਂ ਪਹਿਲਾਂ ਗਿਆਨ ਹਾਸਲ ਹੋਇਆ, ਮੰਜੂਸ਼ਿਰੀ, ਉਹ ਮੰਨ ਗਿਆ। ਉਹ ਚਲਾ ਗਿਆ ਤੇ ਉਸ ਦਾ ਜਾਣਾ ਇਸ ਕਿਤਾਬ ਰਚਣ ਦਾ ਸਬੱਬ ਬਣਿਆ। ਸੰਵਾਦ ਹੈ। ਇਸ ਬੰਦੇ ਕਰਕੇ ਮੈਂ ਆਪਣੇ ਚੇਲੇ ਦਾ ਨਾਮ ਵਿਮਲਕੀਰਤੀ ਰੱਖਿਐ। ਆਦਿ ਵਿਮਲਕੀਰਤੀ ਮੌਤ ਦੇ ਬਿਸਤਰ ਤੇ ਲੇਟਿਆ ਹੋਇਆ ਸੀ। ਪ੍ਰਣਾਮ ਕਰਕੇ ਮੰਜੂਸ਼ਿਰੀ ਨੇ ਸਵਾਲ ਕਰਨੇ ਸ਼ੁਰੂ ਕਰ ਦਿੱਤੇ। ਜਵਾਬ ਮਿਲਦੇ ਗਏ। ਕੁਝ ਸਵਾਲ ਵਿਮਲਕੀਰਤੀ ਨੇ ਕੀਤੇ ਮੰਜੂਸ਼ਿਰੀ ਨੇ ਜਵਾਬ ਦਿੱਤੇ। ਇਉਂ *ਵਿਮਲਕੀਰਤੀ ਨਿਰਦੇਸ਼ ਸੂਤਰ* ਗ੍ਰੰਥ ਦਾ ਉਤਾਰ ਹੋਇਆ।

ਇਸ ਕਿਤਾਬ ਵਲ ਕਿਸੇ ਨੇ ਤਵੱਜੋ ਨਹੀਂ ਦਿੱਤੀ ਕਿਉਕਿ ਕਿਸੇ ਖਾਸ ਧਰਮ ਬਾਰੇ ਨਹੀਂ ਹੈ। ਇਸ ਨੂੰ ਬੋਧ ਗ੍ਰੰਥ ਵੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਵਿਮਲਕੀਰਤੀ ਬੋਧੀ ਨਹੀਂ ਸੀ। ਲੋਕ ਰਸਮ ਵਲ ਧਿਆਨ ਦਿੰਦੇ ਹੁੰਦੇ ਨੇ, ਰੂਹ ਭੁਲਾ ਦਿੰਦੇ ਨੇ। ਸੱਚ ਦੇ ਮੁਤਲਾਸ਼ੀਆਂ ਨੂੰ ਕਿਤਾਬ ਪੜ੍ਹਨੀ ਚਾਹੀਦੀ ਹੈ। ਹੀਰਿਆਂ ਦੀ ਖਾਣ ਹੈ।

ਪੰਜਵੀਂ ਕਿਤਾਬ। ਜੇ. ਕ੍ਰਿਸ਼ਨਾਮੂਰਤੀ ਵਲ ਫਿਰ ਤੁਹਾਡਾ ਧਿਆਨ ਦੁਆਵਾਂ। ਕਿਤਾਬ ਦਾ ਨਾਮ ਹੈ *ਜੀਵਨ ਉਪਰ ਟਿਪਣੀਆਂ* **COMMENTARIES ON LIVING** ਕਈ ਜਿਲਦਾਂ ਵਿਚ ਹੈ। ਉਸੇ ਮਸਾਲੇ ਦੀ ਬਣੀ ਹੋਈ ਹੈ ਜਿਸ ਦੇ ਤਾਰੇ ਬਣੇ ਹੁੰਦੇ ਨੇ।

*ਜੀਵਨ ਉਪਰ ਟਿਪੱਣੀਆਂ* ਉਸਦੀ ਡਾਇਰੀ ਹੈ। ਕਦੀ ਕਦਾਈਂ ਕਿਸੇ ਪੰਨੇ ਉਪਰ ਕੁਝ ਲਿਖ ਦਿੰਦਾ। ਸੁੰਦਰ ਸੂਰਜ ਅਸਤ, ਪੁਰਾਣਾ ਰੁੱਖ, ਕੋਈ ਸ਼ਾਮ... ਆਹਲਣਿਆਂ ਵਲ ਪਰਤਦੇ ਪੰਛੀ... ਕੁੱਝ ਵੀ... ਸਮੁੰਦਰ ਵਲ ਨੱਠਾ ਜਾਂਦਾ ਦਰਿਆ... ਜੋ ਵੀ ਦਿਲ ਵਿਚ ਆਉਂਦਾ ਲਿਖ ਦਿੰਦਾ। ਇਸ ਤਰੀਕੇ ਕਿਤਾਬ ਬਣ ਗਈ। ਖਾਸ ਸਿਲਸਿਲੇ ਵਿਚ ਨਹੀਂ ਲਿਖੀ, ਡਾਇਰੀ ਹੈ। ਇਸ ਨੂੰ ਪੜ੍ਹੋ ਤੇ ਕਿਸੇ ਦੂਜੇ ਜਹਾਨ ਵਿਚ ਚਲੇ ਜਾਉ... ਸੁੰਦਰਤਾ ਦਾ ਜਹਾਨ... ਸੰਪੂਰਨ ਖੂਬਸੂਰਤੀ ਦੇ ਦੀਦਾਰ। ਦੇਖ ਲਏ ਮੇਰੀਆਂ ਅੱਖਾਂ ਵਿਚਲੇ ਹੰਝੂ?

ਕਾਫੀ ਦੇਰ ਤੋਂ ਪੜ੍ਹੀ ਨਹੀਂ ਇਹ ਕਿਤਾਬ, ਜ਼ਿਕਰ ਕਰਨ ਨਾਲ ਹੀ ਅੱਖਾਂ ਡੁਬਡੁਬਾ ਗਈਆਂ। ਪਿਆਰੀ ਹੈ ਕਿਤਾਬ। ਹੁਣ ਤੱਕ ਲਿਖੀਆਂ ਮਹਾਨ ਕਿਤਾਬਾਂ ਵਿਚੋਂ ਹੈ। ਪਹਿਲਾਂ ਦੱਸ ਚੁਕਿਆਂ ਕਿ *ਪਹਿਲੀ ਅਤੇ ਆਖਰੀ ਆਜ਼ਾਦੀ* **FIRST AND LAST FREEDOM** ਉਸ ਦੀ ਸਰਬੋਤਮ ਕਿਤਾਬ ਹੈ। ਇਸ ਕਿਤਾਬ ਤੋਂ ਅੱਗੇ ਨਹੀਂ ਜਾ ਸਕਿਆ ਉਹ। ਪਰ *ਟਿਪਣੀਆਂ* ਉਸਦੀ ਕਿਤਾਬ ਨਹੀਂ ਡਾਇਰੀ ਹੈ। ਹਾਂ ਕਿਤਾਬ ਨਹੀਂ ਕਹਿ ਸਕਦੇ ਇਸ ਨੂੰ ਪਰ ਆਪਣੀ ਲਿਸਟ ਵਿਚ ਰੱਖ ਲੈਂਦਾ ਹਾਂ।

ਛੇਵੀਂ ਕਿਤਾਬ । ਠੀਕ ਹੈ ਗਿਣਤੀ ?

ਹਾਂ ਓਸ਼ੋ, ਠੀਕ ਹੈ।

ਹਾਂ ਓਸ਼ੋ ਸੁਣਨਾ ਚੰਗਾ ਲਗਦਾ ਹੈ, ਕੇਵਲ ਹਾਂ ਸੁਣ ਲੈਣਾ ਹੌਸਲਾ ਅਫਜ਼ਾਈ ਕਰਦਾ ਹੈ, ਤਾਕਤ ਦਿੰਦਾ ਹੈ। ਇਸ ਸ਼ਬਦ ਸਦਕਾ ਤੁਹਾਡਾ ਸਹੀ ਤਰੀਕੇ ਨਾਲ ਸ਼ੁਕਰਾਨਾ ਵੀ ਨਹੀਂ ਕਰ ਸਕਦਾ। ਆਪਣੇ ਆਲੇ ਦੁਆਲੇ ਹਜ਼ਾਰਾਂ ਸਨਿਆਸੀ, ਹਾਂ ਓਸ਼ੋ, ਹਾਂ ਓਸ਼ੋ ਗੁਣ ਗੁਣਾਂਉਦੇ ਦੇਖਦਾ ਹਾਂ ਤਾਂ ਸਮਝਦਾ ਹਾਂ ਕਿ ਇਸ ਧਰਤੀ ਉਪਰ ਜਾਂ ਹੋਰ ਕਿਸੇ ਧਰਤੀ ਉਪਰ ਮੇਰੇ ਵਰਗਾ ਖੁਸ਼ਕਿਸਮਤ ਬੰਦਾ ਨਹੀਂ ਹੋਣਾ।

ਛੇਵੀਂ... ਛੇਵੀਂ ਕਿਤਾਬ ਦਾ ਨਾਮ ਵੀ *ਕੁਮੈਂਟਰੀਜ਼* ***COMMMENTARIES***ਹੈ, ਮਾਰਿਸ ਨਿਕੋਲ **Morris Nicoll** ਦਾ ਪੰਜ ਜਿਲਦਾਂ ਵਿਚ ਕੰਮ। ਚੇਤੇ ਰਹੇ ਮੈਂ ਹਮੇਸ਼ ਇਹ ਨਾਮ ਮਾਰਿਸ ਨਿਕੋਲ ਉਚਾਰਿਆ ਹੈ। ਇਸ ਸ਼ਾਮ ਮੈਂ ਗੁਡੀਆਂ ਨੂੰ ਪੁੱਛਿਆ ਕਿ ਸਹੀ ਉਚਾਰਣ ਕੀ ਹੈ ਇਸ ਅੰਗਰੇਜ਼ ਦਾ। ਉਸ ਨੇ ਦੱਸਿਆ– ਨਿੱਕਲ।

ਮੈਂ ਕਿਹਾ- ਓ ਰੱਬਾ, ਸਾਰੀ ਉਮਰ ਮੈਂ ਉਸ ਨੂੰ ਨਿਕੋਲ ਕਹਿੰਦਾ ਰਿਹਾ ਕਿਉਂਕਿ ਸ਼ਬਦ ਜੋੜਾਂ ਵਿਚ ਓ ਅੱਖਰ ਹੈ, ਉਸਦਾ ਉਚਾਰਣ ਹੋਣਾ ਚਾਹੀਦਾ ਹੈ, ਸੋ ਨਿਕੋਲ ਠੀਕ ਹੈ। ਪਰ ਠੀਕ ਜਾਂ ਗਲਤ ਦਾ ਹੁਣ ਕੀ ਅਰਥ? ਗੁਡੀਆ ਅੰਗਰੇਜ਼ ਹੈ, ਜੋ ਇਹ ਕਹੇਗੀ, ਉਹੀ ਠੀਕ ਹੋਏਗਾ। ਓ ਕੇ। ਮੈਂ ਹੁਣ ਮੋਰਿਸ ਨਿੱਕਲ ਕਹਾਂਗਾ।

ਨਿੱਕਲ ਗੁਰਜਿਫ ਦਾ ਚੇਲਾ ਸੀ ਤੇ ਉਸਪੈਂਸਕੀ ਵਾਂਗ ਉਸ ਨੇ ਆਪਣੇ ਮੁਰਸ਼ਦ ਨਾਲ ਬੇਵਫਾਈ ਨਹੀਂ ਕੀਤੀ। ਉਹ ਜੂਡਾ ਨਹੀਂ ਬਣਿਆ। ਈਮਾਨਦਾਰ ਚੇਲਾ ਸਾਰੀ ਉਮਰ, ਆਖਰੀ ਸਾਹ ਤੱਕ, ਆਖਰੀ ਸਾਹ ਤੋਂ ਬਾਦ ਤਕ ਵੀ। ਨਿਕਲ ਦੀਆ ਵਾਰਤਾਵਾਂ ਬਹੁਤ ਲੰਮੀਆਂ ਹਨ। ਮੈਨੂੰ ਲਗਦਾ ਨਹੀਂ ਕੋਈ ਉਨ੍ਹਾਂ ਨੂੰ ਪੜ੍ਹਦਾ ਹੋਵੇ, ਹਜ਼ਾਰਾਂ ਸਫਿਆਂ ਵਿਚ ਫੈਲੀਆਂ ਹੋਈਆਂ। ਪਰ ਜੇ ਕੋਈ ਪੜ੍ਹਨ ਦਾ ਕਸ਼ਟ ਕਰੇ ਤਾਂ ਲਾਭ ਹੁੰਦਾ ਹੈ। ਮੈਨੂੰ ਲਗਦੈ ਨਿਕਲ ਦੀ*ਵਾਰਤਾਵਾਂ* ਸੰਸਾਰ ਦੀ ਬਿਹਤਰੀਨ ਕਿਤਾਬ ਹੈ।

ਸੱਤਵੀਂ। ਸੱਤਵੀਂ ਕਿਤਾਬ ਫਿਰ ਗੁਰਜਿਫ ਦੇ ਚੇਲੇ ਦੀ ਹੈ, ਹਾਰਟਮਾਨ ਦੀ। ਕਿਤਾਬ ਦਾ ਨਾਮ ਹੈ *ਗੁਰਜਿਫ ਨਾਲ ਸਾਡੀ ਜ਼ਿੰਦਗੀ* ***OUR LIFE WITH GURJIEF.*** ਹਰਟਮਾਨ, ਪਤਾ ਨਹੀਂ ਸਹੀ ਉਚਾਰਣ ਕੀ ਹੈ, ਮੇਰੀ ਗਲ ਸੁਣ ਕੇ ਕੋਈ ਦੰਦੜੀਆਂ ਕੱਢਣ ਲੱਗਾ ਹੈ। ਉਚਾਰਣ ਦੀ ਪ੍ਰਵਾਹ ਨਾ ਕਰੋ। ਹਰਟਮਾਨ ਤੇ ਉਸ ਦੀ ਬੀਵੀ ਦੋਵੇਂ ਗੁਰਜਿਫ ਦੇ ਚੇਲੇ ਸਨ। ਹਰਟਮਾਨ ਸੰਗੀਤਕਾਰ ਸੀ, ਜਦੋਂ ਗੁਰਜਿਫ ਨਚਦਾ, ਹਰਟਮਾਨ ਸਾਜ਼ਿੰਦਾ ਹੁੰਦਾ। ਗੁਰਜਿਫ ਦੀ ਬੰਦਗੀ ਨਾਚ ਰਾਹੀਂ ਹੁੰਦੀ। ਉਸ ਦੇ ਚੇਲੇ ਵੀ ਨਚਦੇ, ਦਰਸ਼ਕ ਮਜ਼ਾ ਲੈਂਦੇ।

ਪਹਿਲੀ ਵਾਰ ਨਿਊਯਾਰਕ ਵਿਚ ਜਦੋਂ ਗੁਰਜਿਫ ਨੇ ਪ੍ਰੋਗਰਾਮ ਦਿੱਤਾ, ਹਰਟਮਾਨ ਪਿਆਨੋ ਵਾਦਕ ਸੀ। ਚੇਲੇ ਨੱਚ ਰਹੇ ਸਨ, ਅਚਾਨਕ ਗੁਰਜਿਫ ਨੇ ਉਚੀ ਆਵਾਜ਼ ਵਿਚ ਕਿਹਾ- ਰੁਕੋ। ਇਕ ਦਮ ਰੁਕ ਗਏ। ਤੈਨੂੰ ਰੁਕਣ ਲਈ ਨਹੀਂ ਕਿਹਾ ਦੇਵਗੀਤ, ਤੂੰ ਤਾਂ ਲਿਖੀ ਚੱਲ। ਜਦੋਂ ਗੁਰਜਿਫ ਚਿੱਲਾਇਆ- ਰੁਕੋ, ਨੱਚਣ ਵਾਲੇ ਅਚਾਨਕ ਰੁਕੇ, ਨਾਚ ਅਜੇ ਅੱਧਾ ਅਧੂਰਾ ਸੀ। ਉਹ ਸਟੇਜ ਦੇ ਕਿਨਾਰੇ ਤੇ ਪੁੱਜੇ ਹੋਏ ਸਨ, ਰੁਕਣ ਦਾ ਹੁਕਮ ਸੁਣ ਕੇ ਇਉਂ ਰੁਕੇ ਕਿ ਇਕ ਦੂਜੇ ਉਤੇ ਡਿਗ ਪਏ ਪਰ ਕੋਈ ਹਿਲਿਆ ਨਹੀਂ। ਦਰਸ਼ਕ ਦੰਗ ਰਹਿ ਗਏ। ਇਨੀ ਸਖਤੀ ਨਾਲ ਅਨੁਸ਼ਾਸਨ ਦੀ ਪਾਲਣਾ ਹੋ ਸਕਦੀ ਹੈ ! ਕਮਾਲ ਐ। ਹਰਟਮਾਨ ਨੇ ਕਿਤਾਬ ਲਿਖੀ *ਗੁਰਜਿਫ ਨਾਲ ਸਾਡਾ ਜੀਵਨ,* ਇਕ ਚੇਲੇ ਦੁਆਰਾ ਆਪਣੇ ਗੁਰੂ ਦਾ ਸ਼ਾਨਦਾਰ ਬਿਰਤਾਂਤ। ਸਚ ਦੇ ਪਾਂਧੀਆਂ ਲਈ ਕਿਤਾਬ ਸਹਾਈ ਹੋਵੇਗੀ।

ਕਿਥੇ ਤੱਕ ਪੁੱਜੀ ਗਿਣਤੀ ?

ਉਹ ਸੱਤਵਾਂ ਨੰਬਰ ਸੀ ਓਸ਼ੋ।

ਚੰਗਾ ਹੋਇਆ ਤੂੰ ਧਿਆਨ ਨਾਲ ਸੁਣ ਰਿਹੈਂ।

ਸੱਤਵੀਂ, ਸੱਤਵੀਂ ਕਿਤਾਬ ਹੁਣ ?

ਨਹੀਂ ਅੱਠਵੀਂ ਓਸ਼ੋ।

ਮੁਰੀਦ, ਗੁਰੂ ਨੂੰ ਦਰੁਸਤ ਕਰੇ ਚੰਗੀ ਗੱਲ ਹੈ, ਬਹੁਤ ਵਧੀਆ। ਜਦੋਂ ਚੇਲਾ ਦਰੁਸਤ ਕਰ ਦਏ ਤਾਂ ਗੁਰੂ ਅਨੰਦਿਤ ਹੋ ਜਾਂਦਾ ਹੈ। ਇਥੇ ਤਾਂ ਸਿਰਫ ਗਿਣਤੀ ਦਾ ਮਸਲਾ ਹੈ। ਜਦੋਂ ਮੈਂ ਤੁਹਾਨੂੰ ਮੱਤਾਂ ਦੇ ਰਿਹਾ ਹੋਵਾਂ ਤਾਂ ਤੁਹਾਨੂੰ ਵੀ ਖੁਸ਼ੀ ਹੋਵੇਗੀ ਜਦੋਂ ਤੁਸੀਂ ਮੇਰੀ ਗਿਣਤੀ ਦਰੁਸਤ ਕਰਨ ਲਗੋ। ਹਾਂ ਤਾਂ ਕਿਨਵਾਂ ਨੰਬਰ ?

ਅੱਠਵਾਂ ਨੰਬਰ ਓਸ਼ੋ।

ਠੀਕ। ਅੱਠਵਾਂ। ਕਦੇ ਕਦਾਈਂ ਹੱਸਣ ਨੂੰ ਜੀ ਕਰਿਆ ਕਰਦੈ। ਓ ਕੇ, ਅੱਠਵੀਂ ਕਿਤਾਬ। ਅੱਠਵੇਂ ਨੰਬਰ ਤੇ ਜਿਸ ਕਿਤਾਬ ਦਾ ਜ਼ਿਕਰ ਕਰਨ ਲੱਗਾਂ ਉਹ ਹਿੰਦੂ ਰਹੱਸਵਾਦੀ ਰਾਮਾਨੁਜ ਦੀ ਹੈ। ਇਸ ਦਾ ਨਾਮ ਹੈ *ਸ੍ਰੀ ਪਾਸ਼* ***SHREE PASHA.*** ਇਹ *ਬ੍ਰਹਮਸੂਤਰ* ਦਾ ਅਰਥ ਹੈ। *ਬ੍ਰਹਮਸੂਤਰ* ਉਪਰ ਬੜੇ ਭਾਸ਼ ਹਨ, ਬਾਦਰਾਇਣ ਦੇ ਟੀਕੇ ਬਾਰੇ ਮੈਂ ਪਹਿਲਾਂ ਗੱਲ ਕਰ ਚੁੱਕਾ। ਰਾਮਾਨੁਜ ਜਿਸ ਤਰੀਕੇ ਅਰਥ ਬਿਆਨ ਕਰਦਾ ਹੈ ਉਹ ਲਾਸਾਨੀ ਹੈ।

ਮੂਲ ਗ੍ਰੰਥ ਖੁਸ਼ਕ ਹੈ ਪੂਰਾ, ਮਾਰੂਥਲ ਵਰਗਾ। ਮਾਰੂਥਲ ਦੀ ਭਾਵੇਂ ਆਪਣੀ ਖੂਬਸੂਰਤੀ ਹੈ ਆਪਣਾ ਸੱਚ ਹੈ ਪਰ ਰਾਮਾਨੁਜ ਨੇ ਆਪਣੇ *ਸ਼ਿਰੀ ਪਾਸ਼* ਵਿਚ ਉਸ ਨੂੰ ਬਾਗ ਬਣਾ ਦਿੱਤਾ ਹੈ, *ਨਖਲਿਸਤਾਨ,* ***OASIS;*** ਉਸਨੇ ਸ਼ਰਬਤ ਬਣਾ ਦਿੱਤਾ ਜਾਣੋ। ਰਾਮਾਨੁਜ ਦੀ ਲਿਖਤ ਨੂੰ ਮੈਂ ਪਿਆਰ ਕਰਦਾਂ। ਰਾਮਾਨੁਜ ਮੈਨੂੰ ਚੰਗਾ ਨਹੀਂ ਲਗਦਾ ਕਿਉਂਕਿ ਪਰੰਪਰਾਵਾਦੀ ਹੈ, ਸਨਾਤਨ। ਮੈਂ ਪੂਰੀ ਤਾਕਤ ਨਾਲ ਪਰੰਪਰਾਵਾਦੀਆਂ, ਰੂੜ੍ਹੀਵਾਦੀਆਂ ਨੂੰ ਨਫਰਤ ਕਰਦਾ ਹਾਂ। ਮੈਨੂੰ ਉਹ ਕੱਟੜ ਚੰਗੇ ਨਹੀਂ ਲਗਦੇ ਪਰ ਕੀਕਰਾਂ, ਕਿਤਾਬ ਸੁਹਣੀ ਹੈ। ਕੱਟੜ ਬੰਦਾ ਵੀ ਕਦੀ ਕਦਾਈਂ ਕਰ ਸਕਦੈ ਸੁਹਣੀ ਗੱਲ। ਇਹ ਕਿਤਾਬ ਵੀ ਸੂਚੀ ਵਿਚ ਸ਼ਾਮਲ ਕਰਨ ਵਾਸਤੇ ਮੈਨੂੰ ਮਾਫ ਕਰ ਦਿਉ।

ਨੌਵੀਂ। ਪੀ.ਡੀ. ਉਸਪੈਂਸਕੀ ਦੀਆਂ ਕਿਤਾਬਾਂ ਮੈਨੂੰ ਹਮੇਸ਼ ਚੰਗੀਆਂ ਲਗਦੀਆਂ ਹਨ ਪਰ ਆਦਮੀ ਇਹ ਕਦੀ ਨਹੀਂ ਚੰਗਾ ਲੱਗਾ। ਗੁਰੂ ਨਹੀਂ ਲਗਦਾ, ਸਕੂਲ ਮਾਸਟਰ ਲਗਦਾ ਹੈ। ਸਕੂਲ ਮਾਸਟਰ ਕਿਸ ਨੂੰ ਚੰਗਾ ਲਗਦੈ? ਸਕੂਲ ਵਿਚ ਮੈਂ ਚਾਹਿਆ ਸੀ ਕਿ ਮਾਸਟਰ ਚੰਗੇ ਲਗਣ ਪਰ ਕਾਮਯਾਬ ਨਹੀਂ ਹੋਇਆ। ਮੈਨੂੰ ਨੀ ਲਗਦਾ ਸਕੂਲ ਮਾਸਟਰ ਨੂੰ ਕੋਈ ਪਿਆਰ ਕਰ ਸਕਦੈ। ਜੇ ਮਾਸਟਰਨੀ ਹੋਵੇ ਫਿਰ ਤਾਂ ਬਿਲਕੁਲ ਨਹੀਂ, ਫਿਰ ਤਾਂ ਅਸੰਭਵ ਹੈ। ਇਹੋ ਜਿਹੇ ਮੂਰਖ ਵੀ ਹਨ ਜਿਹੜੇ ਸਕੂਲ ਮਾਸਰਟਰਨੀਆਂ ਨਾਲ ਵਿਆਹ ਕਰਵਾ ਲੈਂਦੇ ਨੇ। ਉਨ੍ਹਾਂ ਨੂੰ ਜਰੂਰ ਉਹ ਬਿਮਾਰੀ ਲਗੀ ਹੋਣੀ ਐ ਜਿਸ ਨੂੰ ਮਨੋਵਿਗਿਆਨੀ ਆਤਮਸੰਤਾਪ ਕਿਹਾ ਕਰਦੇ ਹਨ। ਉਨ੍ਹਾਂ ਨੂੰ ਲੋੜ ਰਹਿੰਦੀ ਹੈ ਕਿ ਕੋਈ ਨਿਰੰਤਰ ਤਸੀਹੇ ਦਿੰਦਾ ਰਹੇ।

ਉਸਪੈਂਸਕੀ ਮੈਨੂੰ ਨੀ ਚੰਗਾ ਲਗਦਾ। ਉਹ ਪੂਰਾ ਸਕੂਲ ਮਾਸਟਰ ਸੀ, ਉਦੋਂ ਵੀ ਜਦੋਂ ਗੁਰਜਿਫ ਦੀਆਂ ਸਿਖਿਆਵਾਂ ਉਪਰ ਭਾਸ਼ਣ ਦਿਆ ਕਰਦਾ। ਸਾਹਮਣੇ ਮੇਜਕੁਰਸੀ ਹੁੰਦੀ, ਹੱਥ ਵਿਚ ਚਾਕ ਫੜਕੇ ਉਹ ਬਲੈਕ ਬੋਰਡ ਅਗੇ ਜਾ ਖਲੋਂਦਾ, ਐਨਕਾਂ ਲੱਗੀਆਂ ਹੁੰਦੀਆਂ, ਪੂਰਾ ਮਾਸਟਰ, ਰਤਾ ਘੱਟ ਨਹੀਂ। ਤੇ ਜਿਸ ਤਰੀਕੇ ਪਾਠ ਪੜ੍ਹਾਉਂਦਾ... ਤੌਬਾ, ਤਾ ਹੀਂ ਤਾਂ ਥੋੜੇ ਕੁ ਲੋਕ ਉਸ ਨੂੰ ਸੁਣਨ ਆਉਂਦੇ, ਬੇਸ਼ਕ ਸੁਨਹਿਰੀ ਸੰਦੇਸ਼ ਹੁੰਦਾ ਉਸ ਕੋਲ, ਪਰ ਹੁੰਦਾ ਰਹੇ।

ਉਸ ਨੂੰ ਨਫਰਤ ਕਰਨ ਦਾ ਦੂਜਾ ਕਾਰਨ ਇਹ ਹੈ ਕਿ ਉਹ ਜੂਡਾ ਸੀ। ਜਿਹੜਾ ਦਗੇਬਾਜ਼ ਹੋਵੇ ਉਸ ਨੂੰ ਮੈਂ ਪਿਆਰ ਨਹੀਂ ਸਕਦਾ। ਈਸਾ ਮਸੀਹ ਨੂੰ ਫਾਹੇ ਲੁਆਕੇ ਅੱਠ ਪਹਿਰ ਅੰਦਰ ਅੰਦਰ ਜੂਡਾ ਨੇ ਖੁਦਕਸ਼ੀ ਕਰ ਲਈ ਸੀ। ਉਸਪੈਂਸਕੀ ਨਾਲ ਕੋਈ ਇਸ਼ਕ ਮੁਸ਼ਕ ਨਹੀਂ ਮੇਰਾ ਪਰ ਕੀ ਕਰਾਂ, ਉਹ ਯੋਗ ਲੇਖਕ ਸੀ, ਗੁਣੀ ਸੀ, ਜੀਨੀਅਸ ਸੀ। ਜਿਸ ਕਿਤਾਬ ਦਾ ਜ਼ਿਕਰ ਕਰਨ ਲੱਗਾਂ ਇਹ ਉਸ ਦੀ ਮੌਤ ਪਿਛੋਂ ਛਪੀ ਸੀ। ਉਸ ਨੇ ਚਾਹਿਆ ਸੀ ਕਿ ਜਿਉਂਦੇ ਜੀਅ ਨਾ ਛਪੇ। ਹੋ ਸਕਦੈ ਡਰਦਾ ਹੋਵੇ। ਹੋ ਸਕਦੈ ਉਸ ਨੂੰ ਲਗਦਾ ਹੋਵੇ ਕਿ ਇਹ ਕਿਤਾਬ ਉਸ ਦੀਆਂ ਉਮੀਦਾਂ ਤੇ ਖਰੀ ਨਹੀਂ ਉਤਰਨੀ।

ਛੋਟੀ ਜਿਹੀ ਕਿਤਾਬ ਹੈ ਟਾਈਟਲ ਹੈ *ਆਦਮੀ ਦੀ ਅਗਲੇਰੀ ਮਨੋਵਿਗਿਆਨ* ***THE FUTURE PSYCHOLOGY OF MAN.*** ਉਸ ਨੇ ਆਪਣੀ ਵਸੀਅਤ ਵਿਚ ਲਿਖਿਆ ਕਿ ਕਿਤਾਬ ਉਸ ਦੀ ਮੌਤ ਪਿੱਛੋਂ ਛਪਾਈ ਜਾਏ। ਆਦਮੀ ਚੰਗਾ ਨਹੀਂ ਲਗਦਾ ਪਰ ਇੱਛਾ ਦੇ ਵਿਰੁੱਧ ਜਾ ਕੇ ਆਖਣਾ ਪੈ ਰਿਹੈ ਕਿ ਉਸਨੇ ਇਸ ਕਿਤਾਬ ਵਿਚ ਮੇਰੇ ਬਾਰੇ ਤੇ ਮੇਰੇ ਸਨਿਆਸੀਆਂ ਬਾਰੇ ਭਵਿਖਬਾਣੀ ਕੀਤੀ ਹੈ। ਉਸ ਨੇ ਭਵਿੱਖ ਦੇ ਮਨੋਵਿਗਿਆਨ ਦਾ ਕਿਆਸ ਲਾਇਆ ਹੈ, ਭਵਿੱਖ ਦੇ ਮਨੁੱਖ ਦਾ, ਨਵੇਂ ਇਨਸਾਨ ਦਾ, ਇਹ ਸਾਰਾ ਕੁਝ ਉਹੀ ਹੈ ਜਿਹੜਾ ਮੈਂ ਕਰ ਰਿਹਾਂ। ਇਹ ਨਿਕੀ ਕਿਤਾਬ ਸਾਰੇ ਸਨਿਆਸੀਆਂ ਵਾਸਤੇ ਪੜ੍ਹਨੀ ਲਾਜ਼ਮੀ ਹੋਣੀ ਚਾਹੀਦੀ ਹੈ।

ਦਸਵੀਂ। ਮੈਂ ਠੀਕ ਆਂ ਅਜੇ ?

ਹਾਂ ਓਸ਼ੋ। ਬਿਲਕੁਲ।

ਠੀਕ ਐ।

ਇਹ ਕਿਤਾਬ ਸੂਫੀ ਹੈ, *ਬਹਾਉਦੀਨ ਦੀ ਕਿਤਾਬ* ***BOOK OF BAHAUDDIN.*** ਬਹਾਉਦੀਨ ਆਦਿ ਸੂਫੀ ਰਹੱਸਵਾਦੀ ਹੈ ਜਿਸ ਨੇ ਸੂਫੀਵਾਦ ਦੀ ਨੀਂਹ ਰੱਖੀ। ਇਸ ਲਘੁ ਕਿਤਾਬ ਵਿਚ ਸਭ ਕੁਝ ਹੈ। ਬੀਜ ਵਾਂਗ ਹੈ। ਇਸ਼ਕ, ਬੰਦਗੀ, ਜੀਵਨ, ਮੌਤ... ਕੁਝ ਵੀ ਨਹੀਂ ਬਕਾਇਆ ਛਡਿਆ। ਇਸ ਕਿਤਾਬ ਉਪਰ ਧਿਆਨ ਜਮਾਉ।

ਅੱਜ ਏਨਾ ਕੁ ਕਾਫੀ ਹੈ।

ਅਧਿਆਇ ਗਿਆਹਰਵਾਂ

ਹਾਂ ਬਈ, ਭੁੱਲੀਆਂ ਵਿਸਰੀਆਂ ਕਿਨੀਆਂ ਕੁ ਕਿਤਾਬਾਂ ਦਾ ਹਵਾਲਾ ਦੇ ਦਿੱਤਾ ਮੈਂ ਹੁੱਣ ਤੱਕ ?
– ਚਾਲੀ ਕਿਤਾਬਾਂ ਹੋ ਗਈਆਂ ਓਸ਼ੋ।

ਸਹੀ। ਮੋਟੇ ਦਿਮਾਗ ਦਾ ਬੰਦਾ ਹਾਂ ਨਾ ਮੈਂ।

ਪਹਿਲੀ ਕਿਤਾਬ ਹੈ ਕੋਲਿਨ ਵਿਲਸਨ ਦੀ, *ਪ੍ਰਦੇਸੀ,* **THE OUTSIDER.** ਇਸ ਸਦੀ ਦੀ ਇਹ ਸਭ ਤੋਂ ਵੱਧ ਪ੍ਰਭਾਵਸ਼ਾਲੀ ਕਿਤਾਬ ਹੈ ਪਰ ਆਦਮੀ, ਇਸ ਦਾ ਲੇਖਕ ਸਾਧਾਰਨ ਹੈ। ਉਹ ਵਿਸ਼ਾਲ ਸਮਰੱਥਵਾਨ ਵਿਦਵਾਨ ਹੈ, ਹਾਂ, ਇਧਰ ਉਧਰ ਦਿਬ ਦ੍ਰਿਸ਼ਟੀ ਹੈ, ਰਮਜ਼ਾਂ ਹਨ, ਕਿਤਾਬ ਕਮਾਲ ਐ।

ਜਿਥੋਂ ਤੱਕ ਕੋਲਿਨ ਵਿਲਸਨ ਦੀ ਗੱਲ ਹੈ, ਆਪ ਉਹ ਪ੍ਰਦੇਸੀ ਨਹੀਂ, ਦੁਨੀਆਦਾਰ ਹੈ। ਪ੍ਰਦੇਸੀ ਤਾਂ ਮੈਂ ਆਂ, ਇਸੇ ਕਰਕੇ ਕਿਤਾਬ ਨੂੰ ਪਿਆਰ ਕਰਦਾਂ। ਇਹ ਕਿਤਾਬ ਇਸ ਕਰਕੇ ਵਧੀਆ ਹੈ ਕਿ ਬੇਸ਼ਕ ਲੇਖਕ ਉਸ ਮੁਕਾਮ ਤੇ ਨਹੀਂ ਪੁੱਜਿਆ ਜਿਥੋਂ ਦੀਆਂ ਗੱਲਾਂ ਕਰਦਾ ਹੈ ਪਰ ਉਸ ਦੀ ਲਿਖਤ ਸੱਚ ਦੇ ਬਹੁਤ ਬਹੁਤ ਨੇੜੇ ਹੈ। ਯਾਦ ਰੱਖਣਾ, ਜੇ ਸੱਚ ਦੇ ਨੇੜੇ ਵੀ ਪਹੁੰਚ ਗਏ ਤਾਂ ਵੀ ਤਾਂ ਤੁਸੀਂ ਮਿਥਿਆ ਹੋ। ਤੁਸੀਂ ਜਾਂ ਸੱਚ ਹੋ ਜਾਂ ਮਿਥਿਆ, ਦੋਵਾਂ ਦੇ ਵਿਚਕਾਰ ਕਰਕੇ ਕੁਝ ਨਹੀਂ ਹੋਇਆ ਕਰਦਾ।

*ਪ੍ਰਦੇਸੀ* ਕਿਤਾਬ ਵਿਚ ਵਿਲਸਨ ਨੇ ਬਾਹਰਲੇ ਸੰਸਾਰ ਵਿਚ ਜਾਕੇ ਉਸ ਸੰਸਾਰ ਦੇ ਬਾਸ਼ਿੰਦੇ ਨੂੰ ਦੇਖਣ ਸਮਝਣ ਦਾ ਯਤਨ ਕੀਤਾ ਹੈ। ਜਿਵੇਂ ਕੋਈ ਬੂਹੇ ਦੀ ਚਾਬੀ ਵਾਲੀ ਮੋਰੀ ਵਿਚੋਂ ਘਰ ਅੰਦਰ ਦੇਖਣ ਦਾ ਯਤਨ ਕਰੇ। ਥੋੜ੍ਹਾ ਬਹੁਤ ਤਾਂ ਦਿਸ ਹੀ ਜਾਂਦਾ ਹੈ ਝੀਤ ਥਾਣੀ, ਇੰਨਾ ਕੁ ਵਿਲਸਨ ਨੇ ਦੇਖਿਆ ਹੈ। ਪੜ੍ਹਨ ਯੋਗ ਹੈ ਕਿਤਾਬ, ਪੜ੍ਹੋ, ਧਿਆਨ ਨਾ ਲਾਉ, ਪੜ੍ਹੋ ਤੇ ਕੂੜੇਦਾਨ ਵਿਚ ਸੁੱਟ ਦਿਉ ਕਿਉਂਕਿ ਜੇ ਇਹ ਕਿਤਾਬ ਵਾਕਈ ਦੂਰ ਦੁਰਾਡੇ ਦੇ ਦੇਸ ਵਿਚੋਂ ਨਹੀਂ ਆਈ ਫਿਰ ਇਹ ਸੱਚ ਤੋਂ ਕੋਹਾਂ ਦੂਰ ਹੈ, ਗੂੰਜ ਦੀ ਗੂੰਜ ਹੈ, ਪ੍ਰਤੀਬਿੰਬ ਦੀ ਪ੍ਰਤੀਬਿੰਬ, ਛਾਂ ਦੀ ਛਾਂ।

ਦੂਜੀ ਕਿਤਾਬ ਹੈ *ਕਨਫਿਊਸ਼ਿਅਸ ਦੀਆਂ ਸਾਖੀਆਂ,* **THE ANALECTS OF CONFUCIOUS.** ਕਨਫਿਊਸ਼ਿਅਸ ਮੈਨੂੰ ਭੋਰਾ ਚੰਗਾ ਨਹੀਂ ਲਗਦਾ, ਚੰਗਾ ਨਾ ਲਗਣ ਕਰਕੇ ਮੈਨੂੰ ਕੋਈ ਪਛਤਾਵਾ ਵੀ ਨਹੀਂ। ਇਹ ਗਲ ਲਿਖ ਕੇ ਮੈਨੂੰ ਸਕੂਨ ਮਿਲਿਆ ਹੈ। ਕਨਫਿਊਸ਼ਿਅਸ ਅਤੇ ਲਾਉਜ਼ੂ ਸਮਕਾਲੀ ਸਨ। ਲਾਉਜ਼ੂ ਰਤਾ ਵਡਾ ਸੀ। ਕਨਫਿਊਸ਼ਿਅਸ ਉਸ ਨੂੰ ਮਿਲਣ ਗਿਆ ਸੀ ਇਕ ਵਾਰ। ਪਸੀਨੋ ਪਸੀਨਾ ਹੋ ਕੇ ਪਰਤ ਆਇਆ, ਕੰਬ ਗਿਆ ਸੀ, ਧੁਰ ਅੰਦਰ ਤੱਕ ਹਿਲ ਗਿਆ। ਚੇਲਿਆਂ ਨੇ ਪੁੱਛਿਆ– ਗੁਫਾ ਵਿਚ ਹੋਰ ਤਾਂ ਕੋਈ ਹੈ ਨਹੀਂ ਸੀ, ਕੀ ਹੋਇਆ ਸੀ ਉਥੇ ਜਦੋਂ ਤੁਸੀਂ ਮਿਲੇ ?

ਕਨਫਿਊਸ਼ਿਅਸ ਨੇ ਕਿਹਾ, ਚੰਗਾ ਹੋਇਆ ਦੇਖਣ ਵਾਲਾ ਹੋਰ ਕੋਈ ਨਹੀਂ ਸੀ। ਮੇਰਿਆ ਰੱਬਾ, ਆਦਮੀ ਨਹੀਂ ਉਹ ਤਾਂ ਅਜਗਰ ਹੈ, ਨਿਗਲ ਲੈਣਾ ਸੀ ਮੈਨੂੰ, ਬਚ ਕੇ ਆ ਗਿਆ। ਪੂਰਾ ਖਤਰਨਾਕ ਹੈ ਉਹ।

ਕਨਫਿਊਸ਼ਿਅਸ ਨੇ ਸਹੀ ਸੂਚਨਾ ਦਿੱਤੀ। ਲਾਉਜ਼ੂ ਵਰਗਾ ਬੰਦਾ ਤੁਹਾਨੂੰ ਮਾਰ ਸਕਦੈ ਤਾਂ ਕਿ ਪੁਨਰਜਨਮ ਦੇ ਸਕੇ, ਜਦੋਂ ਤਕ ਕੋਈ ਮਰਨ ਲਈ ਤਿਆਰ ਨਹੀਂ ਹੁੰਦਾ, ਉਸ ਦਾ ਨਵਾਂ ਜਨਮ ਨਹੀਂ ਹੋ ਸਕਦਾ। ਕਨਫਿਊਸ਼ਿਅਸ ਨਵਾਂ ਜਨਮ ਲੈਣ ਤੋਂ ਬਚ ਗਿਆ।

ਲਾਉਜ਼ੂ ਨੂੰ ਮੈਂ ਪਹਿਲਾਂ ਹੀ ਚੁਣ ਲਿਆ ਹੈ ਹਮੇਸ਼ ਵਾਸਤੇ। ਕਨਫਿਊਸ਼ਿਅਸ ਮਾਦੀ ਜਗਤ ਦਾ ਸਾਧਾਰਨ ਬਾਸ਼ਿੰਦਾ ਹੈ। ਯਾਦ ਰਹੇ ਮੈਂ ਉਸ ਨੂੰ ਪਸੰਦ ਨਹੀਂ ਕਰਦਾ, ਹੰਕਾਰਿਆ ਬੰਦਾ ਹੈ। ਅਜੀਬ ਹੈ ਉਹ ਇੰਗਲੈਂਡ ਵਿਚ ਨਹੀਂ ਜੰਮਿਆ। ਪਰ ਉਨ੍ਹਾਂ ਦਿਨਾ ਵਿਚ ਚੀਨ ਹੀ ਇੰਗਲੈਂਡ ਸੀ। ਇੰਗਲੈਂਡ ਤਾਂ ਉਦੋਂ ਜਾਹਲ ਸੀ, ਕੁਝ ਵੀ ਚੱਜ ਆਚਾਰ ਨਹੀਂ ਸੀ ਉਥੇ।

ਕਨਫਿਊਸ਼ਿਅਸ ਸਿਆਸਤਦਾਨ ਸੀ, ਚਤਰ, ਚੁਸਤ ਪਰ ਸਿਆਣਾ ਨਹੀਂ। ਸਿਆਣਾ ਹੁੰਦਾ ਤਾਂ ਲਾਉਜ਼ੂ ਦੇ ਕਦਮਾਂ ਵਿਚ ਢਹਿ ਪੈਂਦਾ, ਬਚ ਕੇ ਕਾਹਨੂੰ ਆਉਂਦਾ। ਉਹ ਕੇਵਲ ਲਾਉਂਜ਼ ਤੋਂ ਨਹੀਂ, ਖਾਮੋਸ਼ੀ ਤੋਂ ਡਰਦਾ ਸੀ, ਲਾਉਜ਼ੂ ਤੇ ਖਾਮੋਸ਼ੀ ਇਕੋ ਚੀਜ਼ ਨੇ।

ਕਨਫਿਊਸ਼ਿਅਸ ਦੀ ਪ੍ਰਸਿਧ ਕਿਤਾਬ *ਸਾਖੀਆਂ* ਮੈਂ ਲਿਸਟ ਵਿਚ ਰੱਖਣੀ ਹੈ, ਇਨਸਾਫ ਵੀ ਤਾਂ ਕਰਨਾ ਹੈ। *ਸਾਖੀਆਂ* ਮਹੱਤਵਪੂਰਨ ਕਿਤਾਬ ਹੈ। ਮੇਰੇ ਲਈ ਇਹ ਜੜਾਂ ਵਾਂਗ ਹੈ, ਬਦਸੂਰਤ ਪਰ ਲਾਜ਼ਮੀ, ਇਸ ਨੂੰ ਤੁਸੀਂ ਜਰੂਰੀ ਬਦੀ ਵੀ ਕਹਿ ਸਕਦੇ ਹੋ। *ਸਾਖੀਆਂ* ਹੈ ਤਾਂ ਬਦੀ ਪਰ ਇਸ ਬਿਨਾ ਸਰਦਾ ਨਹੀਂ। ਇਸ ਕਿਤਾਬ ਵਿਚ ਉਹ ਦੁਨੀਆਂ ਅਤੇ ਦੁਨੀਆਂਦਾਰੀ ਬਾਰੇ ਲਿਖਦਾ ਹੈ, ਸਿਆਸਤ ਬਾਰੇ, ਝਮੇਲਿਆਂ ਬਾਰੇ। ਇਕ ਵਿਦਿਆਰਥੀ ਨੇ ਉਸ ਨੂੰ ਪੁਛਿਆ- ਜੀ ਖਾਮੋਸ਼ੀ ਕੀ ਹੁੰਦੀ ਹੈ ?

ਕਨਫਿਊਸ਼ਿਅਸ ਖਿਝ ਗਿਆ, ਗੁਸੇ ਵਿਚ ਆ ਗਿਆ। ਝਿੜਕਦਿਆਂ ਵਿਦਿਆਰਥੀ ਨੂੰ ਕਿਹਾ- ਜ਼ਬਾਨ ਬੰਦ। ਖਾਮੋਸ਼ੀ? ਕਬਰ ਵਿਚ ਮਿਲੇਗੀ ਤੈਨੂੰ ਖਾਮੋਸ਼ੀ। ਜੀਵਨ ਵਿਚ ਇਸ ਦੀ ਕੋਈ ਲੋੜ ਨਹੀਂ। ਇਸ ਤੋਂ ਬਿਨਾ ਹੋਰ ਬੜੇ ਜਰੂਰੀ ਕੰਮ ਕਰਨ ਵਾਲੇ ਹਨ।

ਇਹੋ ਜਿਹਾ ਸੀ ਉਸ ਦਾ ਵਰਤਾਰਾ। ਹੁਣ ਤੁਹਾਨੂੰ ਪਤਾ ਲੱਗ ਗਿਆ ਹੋਣਾ ਮੈਂ ਉਸ ਨੂੰ ਕਿਉਂ ਪਸੰਦ ਨਹੀਂ ਕਰਦਾ। ਮੈਨੂੰ ਤਰਸ ਆਉਂਦੈ ਉਸ ਉਪਰ। ਭਲਾ ਆਦਮੀ ਸੀ। ਅਫਸੋਸ ਆਪਣੇ ਜ਼ਮਾਨੇ ਦੇ ਸਭ ਤੋਂ ਮਹਾਨ ਬੰਦੇ ਲਾਉਂਜ਼ੂ ਦੇ ਨੇੜੇ ਗਿਆ ਪਰ ਉਸ ਨੂੰ ਮਿਲਿਆ ਨਾ। ਉਸ ਲਈ ਇਕ ਹੰਝੂ ਵਹਾ ਸਕਦਾ ਹਾਂ ਬਸ।

ਚੌਥੀ ਕਿਤਾਬ। ਆਪਣੀ ਮਾਂ ਬੋਲੀ ਵਿਚ ਖਲੀਲ ਜਿਬਰਾਨ ਨੇ ਕਈ ਕਿਤਾਬਾਂ ਲਿਖੀਆਂ। ਅੰਗਰੇਜ਼ੀ ਵਿਚ ਲਿਖੀਆਂ ਕਿਤਾਬਾਂ ਦਾ ਤਾਂ ਸਭ ਨੂੰ ਪਤਾ ਹੈ, *ਪੈਗੰਬਰ* ਅਤੇ *ਸ਼ੈਦਾਈ* ਸਭ ਤੋਂ ਵਧੀਕ ਮਸ਼ਹੂਰ ਹੋਈਆਂ, ਪਰ ਹੋਰ ਵੀ ਨੇ ਕਈ। ਆਪਣੀ ਜ਼ਬਾਨ ਵਿਚ ਉਸ ਨੇ ਜਿਹੜੀਆਂ ਕਿਤਾਬਾਂ ਲਿਖੀਆਂ ਉਨ੍ਹਾਂ ਵਿਚੋਂ ਘੱਟ ਅਨੁਵਾਦ ਹੋਈਆਂ ਹਨ। ਅਨੁਵਾਦ ਮੌਲਿਕ ਕਿਤਾਬ ਵਰਗਾ ਤਾਂ ਨਹੀਂ ਹੋ ਸਕਦਾ ਪਰ ਖਲੀਲ ਜਿਬਰਾਨ ਏਡਾ ਮਹਾਨ ਹੈ ਕਿ ਉਸ ਦੇ ਅਨੁਵਾਦਾਂ ਵਿਚ ਕਈ ਕੁਝ ਕੀਮਤੀ ਲੱਭ ਜਾਂਦਾ ਹੈ। ਅਜ ਕੁਝ ਅਨੁਵਾਦਾਂ ਬਾਰੇ ਗੱਲ ਕਰਾਂਗਾ। ਖਲੀਲ ਦੀ ਤੀਜੀ ਕਿਤਾਬ *ਪੈਗੰਬਰ ਦਾ ਬਾਗ,* ***THE GARDEN OF THE PROPHET*** ਹੈ। ਇਹ ਅਨੁਵਾਦ ਹੈ ਪਰ ਮੈਨੂੰ ਇਸ ਕਿਤਾਬ ਨਾਲ ਐਪੀਕਿਊਰਸ **Epicurus** ਯਾਦ ਆ ਜਾਂਦਾ ਹੈ।

ਐਪੀਕਿਊਰਸ ਨੂੰ ਮੇਰੇ ਤੋਂ ਬਿਨਾ ਕਿਸੇ ਹੋਰ ਨੇ ਵੀ ਮਹਾਨ ਕਿਹਾ ਹੋਣਾ ਪਤਾ ਨਹੀਂ। ਉਸ ਨੂੰ ਸਦੀਆਂ ਤੋਂ ਭੰਡਿਆ ਜਾਂਦਾ ਰਿਹਾ ਹੈ। ਖਲੀਲ ਜਿਬਰਾਨ ਦੀ *ਪੈਗੰਬਰ ਦਾ ਬਾਗ* ਕਿਤਾਬ ਤੋਂ ਐਪੀਕਿਊਰਸ ਮੈਨੂੰ ਇਸ ਕਰਕੇ ਯਾਦ ਆ ਜਾਂਦਾ ਹੈ ਕਿਉਂਕਿ ਉਹ ਵੀ ਆਪਣੇ ਕਬੀਲੇ ਨੂੰ ਬਾਗ ਕਿਹਾ ਕਰਦਾ ਸੀ। ਬੰਦੇ ਦੇ ਕੰਮ ਹੀ ਉਸ ਦੀ ਸ਼ਖਸੀਅਤ ਹੁੰਦੇ ਹਨ। ਪਲੈਟੋ ਆਪਣੀ ਜੁੰਡਲੀ ਨੂੰ ਅਕਾਦਮੀ ਕਿਹਾ ਕਰਦਾ ਸੀ, ਅਕਾਦਮਿਕ ਬੰਦੇ ਨੇ ਮਹਾਨ ਦਾਰਸ਼ਨਿਕ ਨੇ ਇਹੋ ਨਾਮ ਰੱਖਣਾ ਸੀ।

ਐਪੀਕਿਊਰਸ ਨੇ ਆਪਣੇ ਕਬੀਲੇ ਨੂੰ ਬਾਗ ਕਿਹਾ। ਤਾਰਿਆਂ ਹੇਠ, ਉਹ ਦਰਖਤਾਂ ਹੇਠ ਰਿਹਾ ਕਰਦੇ। ਇਕ ਵਾਰ ਬਾਦਸ਼ਾਹ ਉਸ ਥਾਂ ਆਇਆ ਕਿਉਂਕਿ ਦੇਖਣਾ ਚਾਹੁੰਦਾ ਸੀ ਇਹ ਖੁਸ਼ ਕਿਸ ਕਾਰਨ ਰਹਿੰਦੇ ਹਨ। ਖੁਸ਼ ਰਹਿਣ ਦਾ ਕੀ ਕਾਰਨ ਸੀ ਕਿ ਜਦੋਂ ਉਨ੍ਹਾਂ ਕੋਲ ਹੈ ਕੁਝ ਨਹੀਂ ਸੀ। ਬਾਦਸ਼ਾਹ ਉਲਝਣ ਵਿਚ ਪੈ ਗਿਆ; ਵਾਕਈ ਖੁਸ਼ ਸਨ, ਨੱਚ ਰਹੇ ਸਨ, ਗਾ ਰਹੇ ਸਨ।

ਬਾਦਸ਼ਾਹ ਨੇ ਕਿਹਾ - ਤੁਹਾਡੇ ਲੋਕਾਂ ਨੂੰ ਮਿਲ ਕੇ ਮੈਂ ਬਹੁਤ ਖੁਸ਼ ਹੋਇਆਂ ਐਪੀਕਿਊਰਸ, ਕੋਈ ਸੁਗਾਤ ਦਿਆਂ ਤਾਂ ਲਵੋਗੇ ?

ਐਪੀਕਿਊਰਸ ਨੇ ਕਿਹਾ– ਅਗਲੀ ਵਾਰ ਆਉ ਤਾਂ ਮੱਖਣ ਲੈ ਆਇਓ। ਇਨ੍ਹਾਂ ਨੇ ਕਦੀ ਮੱਖਣ ਦਾ ਸੁਆਦ ਨਹੀਂ ਚੱਖਿਆ। ਸੁਕੀ ਰੋਟੀ ਖਾ ਲੈਂਦੇ ਨੇ। ਇਕ ਗੱਲ ਹੋਰ। ਇਉਂ ਬੇਗਾਨਿਆਂ ਵਾਂਗ ਨਾ ਤੁਸੀਂ ਖਲੋਇਆ ਕਰੋ, ਇਕ ਵਾਰ ਸਾਡੇ ਵਿਚ ਆਉ, ਸਾਡੇ ਵਰਗੇ ਹੋਕੇ, ਸਾਡੇ ਨਾਲ ਨੱਚੋ, ਗਾਓ। ਤੁਹਾਨੂੰ ਦੇਣ ਵਾਸਤੇ ਹੋਰ ਤਾਂ ਕੁਝ ਹੈ ਨਹੀ ਸਾਡੇ ਕੋਲ।

ਖਲੀਲ ਜਿਬਰਾਨ ਦੀ ਕਿਤਾਬ ਪੜ੍ਹ ਕੇ ਐਪੀਕਿਊਰਸ ਯਾਦ ਆ ਜਾਂਦੈ। ਮਾਫ ਕਰਨਾ ਮੈਂ ਕਿਤਾਬਾਂ ਦੀ ਸੂਚੀ ਵਿਚ ਐਪੀਕਿਊਰਸ ਦਰਜ ਨਹੀਂ ਕੀਤਾ ਪਰ ਇਹ ਮੇਰਾ ਕਸੂਰ ਨਹੀਂ। ਈਸਾਈਆਂ ਨੇ ਉਸ ਦੀ ਕਿਤਾਬ ਸਾੜ ਦਿੱਤੀ ਸੀ, ਹਮੇਸ਼ ਲਈ ਖਤਮ ਕਰ ਦਿੱਤੀ ਸੀ। ਸੈਂਕੜੇ ਸਾਲ ਪਹਿਲਾਂ ਸਾਰੀਆਂ ਦੀਆਂ

ਸਾਰੀਆਂ ਕਿਤਾਬਾ ਸਾੜ ਦਿੱਤੀਆਂ ਸਨ। ਤਾਂ ਉਸ ਦੀ ਕਿਤਾਬ ਦਾ ਜ਼ਿਕਰ ਨਹੀਂ ਕਰ ਸਕਿਆ। ਪਰ ਖਲੀਲ ਜਿਬਰਾਨ ਨੇ *ਪੈਗ਼ੰਬਰ ਦਾ ਬਾਗ* ਰਾਹੀਂ ਤੁਹਾਨੂੰ ਐਪੀਕਿਊਰਸ ਵੀ ਮਿਲਾ ਤਾਂ ਦਿੱਤਾ।

ਚੌਥੀ ਕਿਤਾਬ... ਖੂਬ... ਚੌਥੀ ਕਿਤਾਬ ਵੀ ਖਲੀਲ ਜਿਬਰਾਨ ਦੀ ਕਿਤਾਬ ਦਾ ਅਨੁਵਾਦ ਹੈ, *ਮਾਲਕ ਦੀ ਆਵਾਜ਼,* ***VOICE OF THE MASTER.*** ਮੂਲ ਜ਼ਬਾਨ ਵਿਚ ਕਮਾਲ ਦੀ ਕਿਤਾਬ ਹੋਵੇਗੀ ਕਿਉਂਕਿ ਅਨੁਵਾਦ ਵਿਚੋਂ ਵੀ ਅਨੰਤ ਸੁੰਦਰਤਾ ਦੀਆਂ ਪੈੜਾਂ ਦਿਸ ਰਹੀਆਂ ਹਨ। ਇਹੋ ਹੋਣਾ ਸੀ। ਜਿਹੜੀ ਬੋਲੀ ਖਲੀਲ ਜਿਬਰਾਨ ਬੋਲਦਾ ਹੈ ਇਹ ਉਹੀ ਹੈ ਈਸਾ ਦੀ ਬੋਲੀ। ਇਹ ਗਵਾਂਢੀ ਨੇ, ਖਲੀਲ ਜਿਬਰਾਨ ਦਾ ਘਰ ਲੈਬਨਾਨ ਵਿਚ ਸੀ। ਦਿਉਦਾਰਾਂ ਹੇਠ ਖਲੀਲ, ਲਿਬਨਾਨ ਦੀਆਂ ਪਹਾੜੀਆਂ ਵਿਚ ਪੈਦਾ ਹੋਇਆ। ਇਹ ਸੰਸਾਰ ਦੇ ਸਭ ਤੋਂ ਉਚੇ ਲੰਮੇ ਦਰਖਤ ਹਨ। ਲੈਬਨਾਨ ਦੇ ਦਿਉਦਾਰਾਂ ਵਲ ਦੇਖਦਿਆਂ ਤੁਹਾਨੂੰ ਵਾਨਗਾਗ ਦੇ ਕਥਨ ਉਪਰ ਇਤਬਾਰ ਆ ਜਾਂਦਾ ਹੈ ਕਿ ਰੁੱਖ ਧਰਤੀ ਦੀਆਂ ਇਛਾਵਾਂ ਹਨ ਜੋ ਤਾਰਿਆਂ ਤੱਕ ਪੁੱਜਣਾ ਚਾਹੁੰਦੀਆਂ ਹਨ। ਸੈਂਕੜੇ ਫੁੱਟ ਉਚੇ ਹਨ, ਹਜ਼ਾਰਾਂ ਸਾਲ ਪੁਰਾਣੇ।

ਖਲੀਲ ਜਿਬਰਾਨ ਕੁਝ ਤਰੀਕਿਆਂ ਨਾਲ ਈਸਾ ਦੀ ਤਰਜਮਾਨੀ ਕਰਦਾ ਹੈ, ਈਸਾ ਨਹੀਂ ਸੀ ਉਹ ਪਰ ਕਿਸੇ ਪੱਧਰ ਤੇ ਈਸਾ ਨਾਲ ਮਿਲਦਾ ਜੁਲਦਾ ਸੀ। ਈਸਾ ਹੋ ਸਕਦਾ ਸੀ ਉਹ, ਕਨਿਫਿਊਸ਼ਿਅਸ ਵਾਂਗ ਉਹ ਵੀ ਖੁੰਝ ਗਿਆ। ਅਜਿਹੇ ਲੋਕ ਉਸ ਦੇ ਵਕਤ ਲੈਬਨਾਨ ਵਿਚ ਹੈਗੇ ਸਨ ਜਿਨ੍ਹਾਂ ਨੂੰ ਮੁਰਸ਼ਦ ਧਾਰਨ ਕਰਕੇ ਪੁੱਜਿਆ ਜਾ ਸਕਦਾ ਸੀ ਪਰ ਇਹ ਵਿਚਾਰਾ ਨਿਊਯਾਰਕ ਦੀਆਂ ਗੰਦੀਆਂ ਗਲੀਆਂ ਵਿਚ ਭਟਕਦਾ ਰਿਹਾ। ਮਹਾਂਰਿਸ਼ੀ ਕੋਲ ਚਲਾ ਜਾਂਦਾ ਜੋ ਉਦੋਂ ਜਿਉਂਦਾ ਸੀ, ਉਹ ਵੀ ਈਸਾ ਸੀ, ਬੁੱਧ ਸੀ। ਕੌਣ ਹਾਂ ਮੈ ? **WHO AM I ?** ਰਮਨ ਦੀ ਕਿਤਾਬ।

ਰਮਨ ਵਿਦਵਾਨ ਨਹੀਂ ਸੀ, ਵਧੀਕ ਪੜ੍ਹਿਆ ਲਿਖਿਆ ਨਹੀਂ ਸੀ। ਸਤਾਰਾਂ ਸਾਲ ਦੀ ਉਮਰ ਵਿਚ ਅਜਿਹਾ ਘਰੋਂ ਨਿਕਲਿਆ ਕਿ ਮੁੜ ਨਾ ਪਰਤਿਆ। ਗਰੀਬ ਘਰ ਵਿਚ ਕਿਉਂ ਪਰਤੇ ਜਿਸ ਨੂੰ ਮਹਿਲ ਮਿਲ ਜਾਏ। ਉਸ ਦਾ ਸਾਦਾ ਤਰੀਕਾ ਹੈ ਕਿ ਆਪਣੇ ਅੰਦਰਲੇ ਨੂੰ ਪੁੱਛੋ ਕੌਣ ਹਾਂ ਮੈਂ? ਜਾਗਰਣ ਲਹਿਰ ਦਾ ਸਹੀ ਮੋਢੀ ਉਹ ਹੈ, ਕੋਈ ਅਮਰੀਕਣ ਪੱਠਾ ਨਹੀਂ। ਅਮਰੀਕਣ, ਮੋਢੀ ਹੋਣ ਦਾ ਝੂਠਾ ਦਾਅਵਾ ਕਰਦੇ ਹਨ।

ਮੈਂ ਕਿਹੈ ਕਿਤਾਬ ਮਹਾਨ ਨਹੀਂ, ਬੰਦਾ ਮਹਾਨ ਹੈ। ਕਦੀ ਮੈਂ ਮਹਾਨ ਕਿਤਾਬਾਂ ਦਾ ਜ਼ਿਕਰ ਕਰਦਾਂ ਜਿਨ੍ਹਾਂ ਦੇ ਲੇਖਕ ਛੋਟੇ ਹਨ, ਸਾਧਾਰਨ। ਹੁਣ ਇਕ ਸਹੀ ਮਹਾਨ ਪੁਰਖ ਦਾ ਜ਼ਿਕਰ ਕਰ ਰਿਹਾਂ ਜਿਸ ਨੇ ਛੋਟੀ ਜਿਹੀ ਕਿਤਾਬ ਲਿਖੀ। ਕੁਝ ਵਰਕੇ ਬਸ, ਪੈਂਫਲਿਟ। ਇਸ ਤੋਂ ਬਿਨਾ ਉਹ ਹਮੇਸ਼ ਖਾਮੋਸ਼ ਰਹਿੰਦਾ ਸੀ, ਬਹੁਤ ਘੱਟ ਬੋਲਦਾ, ਦਿਨ ਵਿਚ ਇਕ ਅਧ ਵਾਰ। ਮਹਾਂਰਿਸ਼ੀ ਰਮਨ ਕੋਲੋਂ ਖਲੀਲ ਜਿਬਰਾਨ ਨੂੰ ਬੜਾ ਕੁਝ ਮਿਲ ਜਾਂਦਾ। ਤਦ ਉਹ*ਮਾਲਕ ਦੀ ਆਵਾਜ਼* ਸੁਣ ਸਕਦਾ। ਮਹਾਂਰਿਸ਼ੀ ਰਮਨ ਨੂੰ ਵੀ ਖਲੀਲ

ਜਿਬਰਾਨ ਤੋਂ ਬੜਾ ਲਾਭ ਹੋਣਾ ਸੀ ਕਿਉਂਕਿ ਉਸ ਵਰਗਾ ਹੋਰ ਨਹੀਂ ਕੋਈ ਲਿਖ ਸਕਿਆ। ਰਮਨ ਛੋਟਾ ਲੇਖਕ ਸੀ, ਖਲੀਲ ਜਿਬਰਾਨ ਛੋਟਾ ਮਨੁੱਖ ਸੀ ਪਰ ਲੇਖਕ ਬਹੁਤ ਵੱਡਾ। ਦੋਵੇਂ ਇਕੱਠੇ ਹੋ ਜਾਂਦੇ ਤਾਂ ਦੁਨੀਆਂ ਨਿਹਾਲ ਹੋ ਜਾਣੀ ਸੀ, ਵਰੋਸਾਈ ਜਾਣੀ ਸੀ।

ਛੇਵੀਂ ਹੈ *ਭਾਰਤ ਦਾ ਮਨ, **MIND OF INDIA.*** ਮੂਰਹੈੱਡ **Moorehead** ਅਤੇ ਰਾਧਾਕ੍ਰਿਸ਼ਨਨ ਦੀ ਲਿਖੀ ਹੋਈ। ਨਾ ਮੂਰਹੈਡ ਨੂੰ ਭਾਰਤ ਦੀ ਕੋਈ ਜਾਣਕਾਰੀ ਸੀ ਨਾ ਰਾਧਾਕ੍ਰਿਸ਼ਨਨ ਨੂੰ ਪਰ ਕਮਾਲ ਹੋ ਗਈ, ਦੋਹਾਂ ਤੋਂ ਵਧੀਆ ਕਿਤਾਬ ਲਿਖੀ ਗਈ, ਕੁਲ ਭਾਰਤੀ ਵਰਾਸਤ ਦੀ ਪ੍ਰਤੀਨਿਧ ਰਚਨਾ। ਚੋਟੀਆਂ ਬਸ ਗਾਇਬ ਨੇ, ਜਿਵੇਂ ਹਿਮਾਲਾ ਦੀਆਂ ਪਹਾੜੀਆਂ ਉਪਰ ਬੁਲਡੋਜ਼ਰ ਫੇਰ ਫੇਰ ਕੇ ਪੱਧਰ ਕਰ ਦਿੱਤੀਆਂ ਹੋਣ। ਦੋਨਾਂ ਨੇ ਰਲ ਕੇ ਖੂਬ ਬੁਲਡੋਜ਼ਰ ਦਾ ਕੰਮ ਕੀਤਾ। ਜਿਸ ਕਿਸੇ ਨੂੰ ਭਾਰਤ ਦੀ ਰੂਹ ਦਾ ਪਤਾ ਹੈ, ਮੈਂ ਇਸ ਨੂੰ ਮਨ ਨਹੀਂ ਕਹਿ ਸਕਦਾ, ਤਾਂ ਕਿਤਾਬ ਦਾ ਟਾਈਟਲ ਹੋਣਾ ਚਾਹੀਦਾ ਹੈ ***THE NO-MIND OF INDIA.***

ਕਿਤਾਬ ਉਚਤਮ ਦੀ ਨਹੀਂ ਨਿਊਨਤਮ ਦੀ ਪ੍ਰਤੀਨਿਧ ਹੈ, ਨੀਵੀਂ ਤੋਂ ਨੀਵੀਂ ਥਾਂ ਦੀ; ਤੇ ਬਹੁਗਿਣਤੀ ਨੀਵਿਆਂ ਦੀ ਹੀ ਹੈ, 99.9% ਨੀਵੇਂ ਪੱਧਰ ਦੇ ਹਨ। ਸੋ ਇਹ ਸਾਰੇ ਭਾਰਤ ਦੀ ਪ੍ਰਤੀਨਿਧਤਾ ਕਰਦੀ ਹੈ। ਸੁਹਣੇ ਤਰੀਕੇ ਨਾਲ ਲਿਖੀ ਗਈ ਪਰ ਅਟਕਲ ਪੱਚੂ ਮਾਰੇ ਗਏ ਹਨ। ਇਕ ਅੰਗਰੇਜ਼ ਦੂਜਾ ਭਾਰਤੀ ਸਿਆਸਤਦਾਨ, ਕਮਾਲ ਦਾ ਮੇਲ ਹੋਇਆ ਇਹ ! ਦੋਹਾਂ ਨੇ ਇਕੱਠੇ ਹੋ ਕੇ ਕਿਤਾਬ ਲਿਖ ਦਿੱਤੀ ***THE MIND OF INDIA.***

ਸੱਤਵੀਂ। ਇਸ ਲੰਮੀ ਲਿਸਟ ਦੇ ਆਖਰ ਵਿਚ ਦੋ ਕਿਤਾਬਾਂ ਦਾ ਜ਼ਿਕਰ ਕਰਨਾ ਹੈ, ਹੋ ਸਕਦੈ ਤੁਸੀਂ ਇਨ੍ਹਾਂ ਦਾ ਜ਼ਾਇਕਾ ਲਿਆ ਹੋਵੇ। ਲੇਵਿਸ ਕੈਰਲ ਦੀ *ਏਲਿਸ ਇਨ ਵੰਡਰਲੈਂਡ* **LEWIS CARROLL'S *ALICE IN WONDERLAND*** ਅਤੇ ਅੱਠਵੀਂ ***ALICE THROUGH THE LOOKING GLASS.*** ਦੋਵੇਂ ਕਿਤਾਬਾਂ ਗ਼ੈਰਸੰਜੀਦਾ ਹਨ ਇਸੇ ਕਰਕੇ ਮੈਨੂੰ ਚੰਗੀਆਂ ਲਗਦੀਆਂ ਹਨ। ਦੋਵੇਂ ਬੱਚਿਆਂ ਲਈ ਲਿਖੀਆਂ ਗਈਆਂ ਹਨ, ਚੰਗੀਆਂ ਲੱਗਣ ਦਾ ਇਹ ਵੀ ਕਾਰਨ ਹੈ। ਦੋਵਾਂ ਵਿਚ ਸੁੰਦਰਤਾ, ਰਹੱਸ, ਸ਼ਾਨ ਅਤੇ ਨਿਕੀਆਂ ਸਾਖੀਆਂ ਹਨ ਜਿਨ੍ਹਾਂ ਰਾਹੀਂ ਬਹੁਪਰਤੀ ਅਨੁਭਵ ਹਾਸਲ ਹੁੰਦਾ ਹੈ। ਇਕ ਸਾਖੀ ਮੈਨੂੰ ਸਦਾ ਚੰਗੀ ਲੱਗੀ। ਉਹ ਹੈ- ਏਲਿਸ ਬਾਦਸ਼ਾਹ ਕੋਲ ਗਈ, ਪਤਾ ਨਹੀਂ ਰਾਣੀ ਕੋਲ, ਇਸ ਨਾਲ ਕੀ ਫਰਕ ਪੈਂਦੈ, ਬਾਦਸ਼ਾਹ ਏਲਿਸ ਨੂੰ ਪੁਛਦਾ ਹੈ- ਤੂੰ ਰਸਤੇ ਵਿਚ ਮੇਰਾ ਦੂਤ ਇਧਰ ਆਉਂਦਾ ਦੇਖਿਆ ?

ਏਲਿਸ ਨੇ ਕਿਹਾ- ਆਈ ਮੈਟ ਨੋ ਬਾਡੀ ਸਰ।

ਬਾਦਸ਼ਾਹ ਨੇ ਕਿਹਾ- ਫੇਰ ਉਹ ਇਥੇ ਪਹੁੰਚ ਗਿਆ ਹੋਣਾ।

ਏਲਿਸ ਨੂੰ ਆਪਣੇ ਕੰਨਾ ਤੇ ਯਕੀਨ ਨਹੀਂ ਆਉਂਦਾ ਪਰ ਸਤਿਕਾਰ ਵਜੋਂ ਚੁਪਚਾਪ ਹੈਰਾਨ ਹੁੰਦੀ ਰਹਿੰਦੀ ਹੈ ਅੰਗਰੇਜ਼ ਕੁੜੀਆਂ ਵਾਂਗ।

ਗੁਡੀਆ ਇਥੇ ਹੀ ਹੈਂ ਤੂੰ ? ਅਜੇ ਕੱਲ੍ਹ ਤੂੰ ਮੈਨੂੰ ਪੁੱਛਿਆ ਸੀ- ਮੇਰੇ ਵਿਚ ਅਜੇ ਵੀ ਕੋਈ ਅੰਗਰੇਜ਼ ਔਰਤ ਬਚੀ ਹੋਈ ਹੈ ਓਸ਼ੋ ? ਮਾੜੀ ਮੋਟੀ ਬਚੀ ਹੋਈ ਹੈ ਪਰ ਕੋਈ ਗੱਲ ਨਹੀਂ, ਥੋੜੀ ਬਹੁਤ ਰਹਿ ਜਾਵੇ ਤਾਂ ਚੰਗੈ।

ਏਲਿਸ ਖਾਲਸ ਅੰਗਰੇਜ਼ ਕੁੜੀ ਹੋਵੇਗੀ। ਦਰਬਾਰ ਦੀ ਸ਼ਾਨ ਦਾ ਖਿਆਲ ਰੱਖਦਿਆਂ ਉਹ ਹੱਸੀ ਵੀ ਨਹੀਂ। ਏਲਿਸ ਨੇ ਕਿਹਾ ਉਹ ਕਿਸੇ ਨੂੰ ਨਹੀਂ ਮਿਲੀ **I MET NOBODY** ਤੇ ਬਾਦਸ਼ਾਹ ਨੇ ਸਮਝਿਆ ਉਹ ਕਿਸੇ ਨੂੰ ਮਿਲੀ ਹੈ ਜਿਸਦਾ ਨਾਮ ਨੋਬਾਡੀ ਹੈ। ਬਾਦਸ਼ਾਹ ਦਾ ਖਿਆਲ ਹੈ ਨੋਬਾਡੀ ਬੰਦੇ ਦਾ ਨਾਮ ਹੈ, ਕਿ ਨੋਬਾਡੀ ਸਮਬਾਡੀ ਹੈ। ਏਲਿਸ ਕਹਿੰਦੀ ਹੈ – ਸਰ ਮੈਂ ਤੁਹਾਨੂੰ ਦੱਸਿਆ ਤਾਂ ਹੈ ਆਈ ਮੈਟੱ ਨੋਬਾਡੀ, ਨੋਬਾਡੀ ਇਜ਼ ਨੋਬਾਡੀ।

ਬਾਦਸ਼ਾਹ ਹੱਸਿਆ ਤੇ ਕਿਹਾ- ਸਹੀ ਹੈ, ਨੋਬਾਡੀ ਇਜ਼ ਨੋਬਾਡੀ ਪਰ ਹੁਣ ਤਕ ਇਥੇ ਪੁੱਜਾ ਕਿਉਂ ਨੀ ?

ਦੋਵੇਂ ਕਿਤਾਬਾਂ ਵਿਚ ਇਹੋ ਜਿਹੀਆਂ ਸ਼ਾਨਦਾਰ ਕਹਾਣੀਆਂ ਹਨ ***ALICE IN WONDERLAND*** ਵਿਚ ਵੀ ਤੇ ***ALICE THROUGH THE LOOKING GLASS*** ਵਿਚ ਵੀ। ਯਾਦ ਰੱਖਣ ਵਾਲੀ ਸਭ ਤੋਂ ਅਦਭੁਤ ਗੱਲ ਇਹ ਹੈ ਕਿ ਲੇਵਿਸ ਕੈਰਲ ਲੇਖਕ ਦਾ ਅਸਲ ਨਾਮ ਨਹੀਂ। ਉਹ ਤਾਂ ਗਣਿਤ ਪੜ੍ਹਾਉਂਦਾ ਸੀ, ਸਕੂਲ ਮਾਸਟਰ, ਉਸ ਨੇ ਆਪਣਾ ਇਹ ਫਰਜ਼ੀ ਨਾਮ ਰੱਖ ਲਿਆ। ਸੱਤਿਆਨਾਸ, ਸਾਰੀ ਦੁਨੀਆਂ ਉਸ ਦਾ ਨਕਲੀ ਨਾਮ ਜਾਣਦੀ ਹੈ, ਅਸਲ ਬੰਦਾ ਭੁੱਲ ਗਿਆ। ਇਹ ਵੀ ਕ੍ਰਿਸ਼ਮਾ ਹੀ ਹੈ ਕਿ ਹਿਸਾਬਦਾਨ, ਸਕੂਲ ਮਾਸਟਰ ਅਜਿਹੀਆਂ ਸ਼ਾਨਦਾਰ ਕਿਤਾਬਾਂ ਲਿਖ ਦਏ।

ਸੋਚਦੇ ਹੋਵੋਗੇ ਮੈਂ ਉਸ ਦੀਆਂ ਕਿਤਾਬਾਂ ਦਾ ਜ਼ਿਕਰ ਕਿਉਂ ਕੀਤਾ। ਇਹ ਦੱਸਣ ਲਈ ਇਨ੍ਹਾਂ ਦਾ ਜ਼ਿਕਰ ਕੀਤਾ ਕਿ ਮੇਰੇ ਲਈ ਯਾਂ ਪਾਲ ਸਾਰਤਰ ਦੀ ***BEING AND NOTHINGNESS*** ਅਤੇ ਲੇਵਿਸ ਕੈਰਲ ਦੀ ***ALICE IN WONDER LAND*** ਇਕੋ ਜਿਹੀਆਂ ਨੇ। ਕੋਈ ਫਰਕ ਨਹੀਂ। ਹੋਰ ਦੇਖੋ। ਜੇ ਮੈਨੂੰ ਦੋਹਾਂ ਵਿਚੋਂ ਇਕ ਕਿਤਾਬ ਚੁਣਨ ਲਈ ਕਿਹਾ ਜਾਵੇ ਤਾਂ ਮੈਂ ***ALICE IN WONDERLAND*** ਰੱਖ ਲਵਾਂਗਾ ਤੇ ***BEING AND NOTHINGNESS*** ਨੂੰ ਸਮੁੰਦਰ ਵਿਚ ਸੁੱਟ ਦਿਆਂਗਾ, ਪ੍ਰਸ਼ਾਂਤ ਮਹਾਂਸਾਗਰ ਵਿਚ ਏਨੀ ਦੂਰ ਕਿ ਕਿਸੇ ਨੂੰ ਨਾ ਲੱਭੇ ਮੁੜਕੇ। ਇਨ੍ਹਾਂ ਦੋ ਛੋਟੀਆਂ ਕਿਤਾਬਾਂ ਵਿਚ ਰੂਹਾਨੀ ਤਾਕਤ ਹੈ ਬੜੀ। ਮਜ਼ਾਕ ਨਹੀਂ ਕਰ ਰਿਹਾ, ਸਹੀ ਕਿਹਾ।

ਨੌਵੀ... ਬਾਰ ਬਾਰ ਖਲੀਲ ਜਿਬਰਾਨ ਵਲ ਪਰਤਣਾ ਪੈਂਦਾ ਹੈ। ਮੈਂ ਉਸ ਨੂੰ ਪਿਆਰ ਕੀਤਾ ਹੈ ਤੇ ਉਸ ਦੀ ਮਦਦ ਵੀ ਕਰਨ ਦੀ ਇੱਛਾ ਹੈ। ਮੈਂ ਉਡੀਕਦਾ ਵੀ ਰਿਹਾ ਪਰ ਉਸ ਨੇ ਜਨਮ ਹੀ ਨਹੀਂ ਲਿਆ ਮੁੜਕੇ। ਭਵਿਖ ਵਿਚ ਉਸ ਨੂੰ ਕੋਈ ਹੋਰ ਮੁਰਸ਼ਦ ਲੱਭਣਾ ਪਏਗਾ। ਇਸ ਵਕਤ ਮੇਰੇ ਸਾਹਮਣੇ ਉਸ ਦੀ ਕਿਤਾਬ *ਸੈਲਾਨੀ ਹੈ,* ***THE WANDERER.***

ਖਲੀਲ ਜਿਬਰਾਨ ਦੀ *ਸੈਲਾਨੀ* ਵਿਚ ਕਹਾਣੀਆਂ ਹਨ। ਗਹਿਰੀ ਗਲ ਸਰਲ ਕਰਕੇ ਕਹਿਣ ਲਈ ਪੁਰਾਣੇ ਸਮੇਂ ਤੋਂ ਸਾਖੀਆਂ ਸੁਣਾਉਣ ਦੀ ਪਰੰਪਰਾ ਹੈ। ਜਿਹੜੀ ਗਲ ਕਹੀ ਨਾ ਜਾ ਸਕਦੀ ਹੋਏ ਉਹ ਸਾਖੀ ਕਹਿ ਦਿਆ ਕਰਦੀ ਹੈ। ਨਿਕੀਆਂ ਨਿਕੀਆਂ ਸਾਖੀਆਂ ਦਾ ਇਹ ਕਮਾਲ ਸੰਗ੍ਰਹਿ ਹੈ।

ਮੈਂ ਵੀ ਕੇਹਾ ਖਚਰਾ ਬੰਦਾ ਹਾਂ। ਬੰਦ ਅੱਖਾਂ ਥਾਣੀ ਵੀ ਦੇਖ ਰਿਹਾਂ ਕਿ ਦੇਵਗੀਤ ਕੁਝ ਕਹਿ ਰਿਹਾ ਹੈ, ਲੱਤ ਨਾਲ ਕੁਝ ਇਸ਼ਾਰਾ ਵੀ ਕਰ ਰਿਹਾ ਹੈ। ਸਾਊ ਬੰਦੇ ਇਸ ਤਰ੍ਹਾਂ ਨਹੀਂ ਕਰਿਆ ਕਰਦੇ ਉਹ ਵੀ ਮੁਰਸ਼ਦ ਤੋਂ ਅੱਖ ਬਚਾ ਕੇ। ਕੀ ਕਰੀਏ, ਇਹੀ ਜਗਤ ਤਮਾਸ਼ਾ ਹੈ।

ਖੂਬ ਆਸ਼ੂ। ਬਸ ਮੈਨੂੰ ਗਿਣਤੀ ਦੱਸੀ ਜਾਈਂ।

ਅਸੀਂ ਨੌਵੀਂ ਕਿਤਾਬ ਬਾਰੇ ਗਲ ਕਰ ਰਹੇ ਸਾਂ ਓਸ਼ੋ।

ਹੁਣ ਦਸਵੀਂ। ਠੀਕ। ਇਹ ਵੀ ਖਲੀਲ ਜਿਬਰਾਨ ਦੀ ਹੈ, *ਰੂਹਾਨੀ ਕਥਨ* ***THE SPIRITUAL SAYINGS.*** ਮੈਨੂੰ ਇਤਰਾਜ਼ ਹੈ ਇਕ, ਜਿਸ ਖਲੀਲ ਜਿਬਰਾਨ ਨੂੰ ਪਿਆਰ ਕਰਦਾ ਹਾਂ ਉਸ ਖਿਲਾਫ ਇਤਰਾਜ਼। ਉਸ ਨੂੰ *ਰੂਹਾਨੀ ਕਥਨ* ਲਿਖਣ ਦੀ ਆਗਿਆ ਨਹੀਂ ਮਿਲ ਸਕਦੀ। ਰੂਹਾਨੀ? ਕਿਤਾਬ ਵਧੀਆ ਹੈ ਪਰ ਚੰਗਾ ਹੁੰਦਾ ਜੇ ਇਸ ਦਾ ਨਾਮ ਉਹ *ਸੁੰਦਰ ਕਥਨ* ਰਖਦਾ। ਹਾਂ ਸੁੰਦਰ, ਰੂਹਾਨੀ ਨਹੀਂ। ਇਸ ਨੂੰ ਰੂਹਾਨੀ ਕਹਿਣਾ ਬੇਤੁਕੀ ਗੱਲ ਹੈ। ਤਾਂ ਵੀ ਕਿਤਾਬ ਚੰਗੀ ਲਗੀ, ਸਾਰੀਆਂ ਬੇਤੁਕੀਆਂ ਮੈਨੂੰ ਚੰਗੀਆਂ ਲੱਗਿਆ ਕਰਦੀਆਂ ਹਨ।

ਤਰਤੁਲੀਆਂ **Tertullian** ਯਾਦ ਆ ਗਿਆ, ਖਿਮਾ ਕਰਨਾ ਉਸ ਦੀ ਕਿਤਾਬ ਸ਼ਾਮਲ ਨਹੀਂ ਕੀਤੀ। ਸਾਰੀਆਂ ਕਿਤਾਬਾਂ ਦਾ ਜ਼ਿਕਰ ਸੰਭਵ ਵੀ ਨਹੀਂ ਪਰ ਕਿਤਾਬ ਦਾ ਨਾਮ ਤਾਂ ਲੈ ਹੀ ਸਕਦਾਂ। ਤਰਤੁਲੀਆਂ ਦਾ ਪ੍ਰਸਿਧ ਕਥਨ ਹੈ **Credo quia absurdum,** 'ਇਸ ਵਿਚ ਮੇਰਾ ਯਕੀਨ ਹੈ ਕਿਉਂਕਿ ਇਹ ਗਲ ਬੇਤੁਕੀ ਹੈ।' ਸੰਸਾਰ ਦੀਆਂ ਸਾਰੀਆਂ ਬੋਲੀਆਂ ਵਿਚ ਇਸ ਕਥਨ ਤੋਂ ਵਧੀਕ ਕੋਈ ਵਜ਼ਨਦਾਰ ਵਾਕ ਕਿਧਰੇ ਹੋਵੇ ਮੇਰਾ ਨੀ ਖਿਆਲ। ਤਰਤੁਲੀਆਂ ਈਸਾਈ ਸਾਧੂ ਸੀ, ਫੇਰ ਕੀ, ਸੁਹਣੀ ਗੱਲ ਦੀ ਉਸਤਤਿ ਹੋਣੀ ਚਾਹੀਦੀ ਹੈ ਚਾਹੇ ਈਸਾਈ ਸਾਧੂ ਦੀ ਹੋਵੇ।

**Credo quia absurdum** , ਇਹ ਅੱਖਰ ਹੀਰਿਆਂ ਨਾਲ ਮੜ੍ਹਨੇ ਚਾਹੀਦੇ ਹਨ, ਸੋਨੇ ਵਿਚ ਨਹੀਂ। ਸੋਨਾ ਬਹੁਤ ਸਸਤਾ ਹੈ। ਕਥਨ ਕਿੰਨਾ ਕੀਮਤੀ ਹੈ, ਕਿਉਂਕਿ ਬੇਤੁਕਾ ਹੈ ਇਸ ਲਈ ਮੈਨੂੰ ਇਸ ਤੇ ਵਿਸ਼ਵਾਸ ਹੈ। ਤਰਤੁਲੀਆਂ *ਰੂਹਾਨੀ ਕਥਨ* ਨਾਮ ਦੀ ਕਿਤਾਬ ਲਿਖ ਸਕਦਾ ਸੀ ਖਲੀਲ ਜਿਬਰਾਨ ਨਹੀਂ।

ਖਲੀਲ ਜਿਬਰਾਨ ਨੂੰ ਬੰਦਗੀ ਕਰਨੀ ਚਾਹੀਦੀ ਹੈ। ਉਸ ਲਈ ਬੰਦਗੀ ਕਰਨ ਦਾ ਸਮਾਂ ਹੈ ਤੇ ਮੇਰੇ ਲਈ ਚੁਪ ਕਰਨ ਦਾ... ਪਰ ਮੈਂ ਚੁਪ ਕਰ ਨਹੀਂ ਸਕਦਾ ਕਿਉਂਕਿ ਪੰਜਾਹ ਦੀ ਗਿਣਤੀ ਪੂਰੀ ਕਰਨੀ ਹੈ।

ਦਸਵੀਂ ਕਿਤਾਬ ਹੁਣ। ਠੀਕ ਹੈ ਦੇਵਗੀਤ ?

ਅਸੀਂ ਪੰਜਾਹ ਪੂਰੀਆਂ ਕਰ ਲਈਆਂ ਹਨ ਓਸ਼ੋ, ਪਿਛਲੀ ਗਿਣਤੀ ਦਸ ਸੀ।

ਫਿਰ ਮੈਂ ਇਕਵੰਜਾ ਪੂਰੀਆਂ ਕਰਾਂਗਾ ਕਿਉਂਕਿ ਇਕ ਹੋਰ ਕਿਤਾਬ ਰਹਿ ਗਈ ਹੈ ਜ਼ਿਕਰ ਖੁਣੋ। ਗਿਣਤੀ ਜੋ ਮਰਜ਼ੀ ਹੋਵੇ ਇਕ ਕਿਤਾਬ ਨਜ਼ਰੰਦਾਜ਼ ਨਹੀਂ ਹੋਣੀ ਚਾਹੀਦੀ। ਤੂੰ ਵੀ ਮੇਰੇ ਵਾਂਗ ਕਰ, ਕਿਸੇ ਨਾ ਕਿਸੇ ਥਾਂ ਤੇ ਜੋੜ ਗਲਤ ਕਰ ਜਾ ਤੇ ਅਖੀਰ ਸਹੀ ਗਿਣਤੀ ਗਿਣਾ ਦੇ।

ਗਿਆਰਵੀਂ ਸੈਮੁਅਲ ਬੈਕਟ ਦੀ ਹੈ *ਗੋਦੋ,* **Samuel Backett's *WAITING FOR GODOT.*** ਗੋਦੋ ਦਾ ਕੀ ਮਾਇਨਾ ਹੈ ਕੋਈ ਨੀਂ ਜਾਣਦਾ ਜਿਵੇਂ ਰੱਬ ਦੇ ਮਾਇਨੇ ਦਾ ਕਿਸੇ ਨੂੰ ਪਤਾ ਨਹੀਂ। ਬੈਕਟ ਨੇ ਦਰਅਸਲ **GOD** ਵਾਸਤੇ **GODOT** ਲਫਜ਼ ਘੜ ਕੇ ਵੱਡਾ ਕੰਮ ਕੀਤਾ। ਸਭ ਕੁਝ ਕਿਸੇ ਗ਼ੈਰਹਾਜ਼ਰ ਦੀ ਇੰਤਜ਼ਾਰ ਵਿਚ ਹਨ ਕਿਉਂਕਿ ਰੱਬ ਹੈ ਨਹੀਂ। ਹਰੇਕ ਉਡੀਕਵਾਨ ਹੈ, ਕੁਝ ਨਹੀਂ ਹਾਸਲ ਕਰਨ ਦਾ ਉਡੀਕਵਾਨ। ਗਿਣਤੀ ਬੇਸ਼ਕ ਪੂਰੀ ਹੋ ਗਈ ਸੀ ਤਾਂ ਹੀ ਮੈਂ ਇਸ ਕਿਤਾਬ ***WAINTING FOR GODOT*** ਨੂੰ ਲਿਸਟ ਵਿਚ ਸ਼ਾਮਲ ਕਰਨਾ ਸੀ।

ਹੁਣ ਬਸ ਦੋ ਮਿੰਟ ਹੋਰ ਇੰਤਜ਼ਾਰ ਕਰੋ ...। ਸ਼ੁਕਰੀਆ।

ਅਧਿਆਇ ਬਾਹਰਵਾਂ

ਲਓ ਜੀ ਇਹ ਦੇਰ ਤੋਂ ਭੁਲੀਆਂ ਵਿਸਰੀਆਂ ਕਿਤਾਬਾਂ ਹਨ **post postscript.** ਤੁਸੀਂ ਮੇਰੀ ਮੁਸ਼ਕਲ ਨੂੰ ਨਹੀਂ ਸਮਝ ਪਾਉਗੇ। ਜਿਥੋਂ ਤਕ ਮੇਰੀ ਯਾਦਦਾਸ਼ਤ ਜਾਂਦੀ ਹੈ ਪੜ੍ਹਨ ਤੋਂ ਇਲਾਵਾ ਹੋਰ ਮੈਂ ਕੁਝ ਨਹੀਂ ਕੀਤਾ, ਦਿਨ ਰਾਤ, ਲਗਭਗ ਅੱਧੀ ਸਦੀ। ਚੋਣ ਕਰਨੀ ਸਭ ਤੋਂ ਔਖਾ ਕੰਮ ਹੈ। ਪਰ ਆਪਣੀਆਂ ਇਨ੍ਹਾਂ ਬੈਠਕਾਂ ਵਿਚ ਇਹ ਕੰਮ ਮੈਂ ਸ਼ੁਰੂ ਕਰ ਹੀ ਚੁਕਿਆਂ ਸੋ ਹੁਣ ਜ਼ਿਮੇਵਾਰੀ ਤੁਹਾਡੇ ਉਪਰ ਆ ਪਈ ਹੈ।

ਪਹਿਲਾ ਹੈ ਮਾਰਟਿਨ ਬੂਬਰ। ਜੇ ਮਾਰਟਿਨ ਬੂਬਰ ਦੀ ਕਿਤਾਬ ਸ਼ਾਮਲ ਨਾ ਕੀਤੀ ਮੈਂ ਆਪਣੇ ਆਪ ਨੂੰ ਮਾਫ ਨਹੀਂ ਕਰ ਸਕਾਂਗਾ। ਪਸ਼ਚਾਤਾਪ ਵਜੋਂ ਉਸ ਦੀਆਂ ਦੋ ਕਿਤਾਬਾਂ ਦਾ ਜ਼ਿਕਰ ਕਰਨਾ ਹੈ, ਪਹਿਲੀ *ਹਸੀਦਵਾਦ ਦੀਆਂ ਸਾਖੀਆਂ;* ਜੋ ਜ਼ੈਨੱ ਵਾਸਤੇ ਡੀ.ਟੀ. ਸੁਜ਼ੂਕੀ ਨੇ ਕੀਤਾ। ਉਹੀ ਬੂਬਰ ਨੇ ਹਸੀਦਵਾਦ ਵਾਸਤੇ ਕੀਤਾ। ਤਲਾਸ਼ ਕਰਨ ਵਾਲਿਆਂ ਵਾਸਤੇ ਦੋਵਾਂ ਨੇ ਸ਼ਾਨਦਾਰ ਕੰਮ ਕੀਤਾ। ਪਰ ਇਹ ਕਹਿਣ ਵਾਸਤੇ ਮੈਨੂੰ ਮਾਫ ਕਰ ਦਿਉ ਕਿ ਸੁਜ਼ੂਕੀ ਨੂੰ ਗਿਆਨ ਹੋ ਗਿਆ ਸੀ ਬੂਬਰ ਨੂੰ ਨਹੀਂ।

ਬੂਬਰ ਮਹਾਨ ਲੇਖਕ ਸੀ, ਫਿਲਾਸਫਰ, ਚਿੰਤਕ ਸਭ ਕੁਝ ਸੀ ਪਰ ਇਹ ਨਿਕੇ ਨਿਕੇ ਗੁਣ ਤਾਂ ਖੇਡਣ ਵਾਸਤੇ ਖਿਡੌਣੇ ਨੇ ਬਸ। ਤਾਂ ਵੀ ਉਸ ਦਾ ਨਾਮ ਸਤਿਕਾਰ ਨਾਲ ਸ਼ਾਮਲ ਕਰਨਾ ਹੈ ਕਿਉਂਕਿ ਉਸ ਬਗੈਰ ਤਾਂ ਜਹਾਨ ਨੂੰ ਹਸੀਦ ਲਫਜ਼ ਦਾ ਪਤਾ ਹੀ ਨਹੀਂ ਹੋਣਾ ਸੀ।

ਬੂਬਰ ਹਸੀਦਿਕ ਪਰਿਵਾਰ ਵਿਚ ਜਨਮਿਆਂ, ਪਰਿਵਰਸ਼ ਹਸੀਦਾਂ ਵਿਚ ਹੋਈ। ਇਹ ਧਰਮ ਉਸਦੇ ਲਹੂ, ਹੱਡ ਤੇ ਮਾਸ ਵਿਚ ਸੀ ਇਸ ਕਰਕੇ ਜਦੋਂ ਉਹ ਗੱਲਾਂ ਕਰਦਾ ਹੈ ਸਹੀ ਲਗਦਾ ਹੈ ਬੇਸ਼ਕ ਜਿਹੜੀਆਂ ਗੱਲਾਂ ਉਹ ਕਹਿ ਰਿਹਾ ਹੈ ਉਹ ਉਸ ਨੇ ਬਸ ਸੁਣੀਆਂ ਹੋਈਆਂ ਹਨ, ਇਸ ਤੋਂ ਅਗੇ ਹੋਰ ਕੁਝ ਨਹੀਂ। ਸਹੀ ਤਰੀਕੇ ਨਾਲ ਸੁਣਨਾ ਕਿਹੜਾ ਸੌਖਾ ਕੰਮ ਹੈ ਤੇ ਫਿਰ ਉਸ ਨੂੰ ਸਹੀ ਬਿਆਨ ਕਰਨਾ ਹੋਰ ਵੀ ਔਖਾ। ਪਰ ਪੂਰੀ ਪ੍ਰਬੀਨਤਾ ਨਾਲ ਕਰ ਗਿਆ।

ਸੁਜ਼ੂਕੀ ਗਿਆਨੀ ਹੈ ਬੂਬਰ ਨਹੀਂ ਪਰ ਸੁਜ਼ੂਕੀ ਕਾਮਲ ਲੇਖਕ ਨਹੀਂ, ਬੂਬਰ ਹੈ। ਸੁਜ਼ੂਕੀ ਆਮ ਜਿਹਾ ਲੇਖਕ ਹੈ। ਲੇਖਣ ਕਲਾ ਵਿਚ ਬੂਬਰ ਦਾ ਕੱਦ ਬਹੁਤ ਉਚਾ ਹੈ। ਸੁਜ਼ੂਕੀ ਜਾਣਦਾ ਹੈ, ਬੂਬਰ ਨਹੀਂ ਜਾਣਦਾ, ਉਹ ਤਾਂ ਬਸ ਉਸ ਪਰੰਪਰਾ ਦਾ ਬਿਆਨ ਕਰ ਰਿਹਾ ਹੈ ਜਿਸ ਵਿਚ ਉਹ ਜੰਮਿਆਂ ਪਲਿਆ। ਪਰ ਬਿਆਨ ਪੂਰੀ ਕੌਸ਼ਲਤਾ ਨਾਲ ਕਰਦਾ ਹੈ।

ਸੱਚ ਦੇ ਸਾਰੇ ਪਾਂਧੀਆਂ ਨੂੰ *ਹਸੀਦਵਾਦ ਦੀਆਂ ਸਾਖੀਆਂ* ਕਿਤਾਬ ਪੜ੍ਹਨੀ ਚਾਹੀਦੀ ਹੈ। ਇਨ੍ਹਾਂ ਸਾਖੀਆਂ ਵਿਚ, ਨਿਕੀਆਂ ਨਿਕੀਆਂ ਕਹਾਣੀਆਂ ਵਿਚ ਕਮਾਲ ਦੀ ਸੁਗੰਧੀ ਹੈ। ਇਹ ਜ਼ੈਨੱ ਨਾਲੋਂ ਵੱਖਰੀਆਂ ਨੇ, ਸੂਫੀਆਂ ਨਾਲੋਂ ਵੀ ਭਿੰਨ ਨੇ। ਇਨ੍ਹਾਂ ਦੀ ਆਪਣੀ ਮੌਲਿਕ ਮਹਿਕ ਹੈ, ਕਿਸੇ ਤੋਂ ਉਧਾਰੀ ਨਹੀਂ ਲਈ,

ਨਕਲ ਨਹੀਂ ਕੀਤੀ, ਭੇਖ ਨਹੀਂ ਧਾਰਿਆ। ਹਸੀਦ ਪਿਆਰ ਕਰਦਾ ਹੈ, ਹੱਸਦਾ ਹੈ, ਨਚਦਾ ਹੈ। ਉਸ ਦਾ ਧਰਮ ਤਿਆਗ ਦਾ, ਸੰਜਮ ਦਾ, ਤਪੱਸਿਆ ਦਾ ਨਹੀਂ, ਜ਼ਸ਼ਨ ਮਨਾਉਣ ਦਾ ਹੈ। ਇਸ ਕਰਕੇ ਮੈਨੂੰ ਆਪਣੇ ਲੋਕਾਂ ਅਤੇ ਹਸੀਦੀਆਂ ਵਿਚਕਾਰ ਪੁਲ ਦਿਸਦਾ ਹੈ ਉਹ। ਮੇਰੇ ਕੋਲ ਬਹੁਤ ਸਾਰੇ ਯਹੂਦੀ ਇਤਫਾਕਨ ਨਹੀਂ ਆ ਗਏ, ਜਿੰਨੇ ਭੰਨ ਸਕਦਾ ਹਾਂ ਮੈਂ ਤਾਂ ਯਹੂਦੀਆ ਦੇ ਉਨੇ ਸਿਰ ਭੰਨੀ ਜਾਂਦਾ ਹਾਂ... ਫਿਰ ਵੀ ਉਨ੍ਹਾਂ ਨੂੰ ਪਤੈ ਮੈਂ ਉਨ੍ਹਾਂ ਨੂੰ ਪਿਆਰ ਕਰਦਾਂ। ਮੈਨੂੰ ਯਹੂਦੀ ਮੱਤ ਦਾ ਤੱਤ ਪਿਆਰਾ ਹੈ, ਉਸ ਦਾ ਨਾਮ ਹਸੀਦਵਾਦ ਹੈ। ਮੂਸਾ ਨੇ ਇਹ ਲਫਜ਼ ਤਾਂ ਨਹੀਂ ਸੁਣਿਆ ਪਰ ਸੀ ਉਹ ਹਸੀਦ। ਉਹਨੂੰ ਪਤਾ ਹੋਵੇ ਨਾ ਹੋਵੇ ਕੀ ਫਰਕ ਪੈਂਦੇ। ਮੈਂ ਐਲਾਨ ਕਰ ਦਿੱਤਾ ਹੈ ਕਿ ਉਹ ਹਸੀਦ ਸੀ, ਬੁੱਧ, ਕ੍ਰਿਸ਼ਨ, ਨਾਨਕ, ਮੁਹੰਮਦ ਸਭ ਹਸੀਦ। ਹਸੀਦਵਾਦ ਬਾਲ ਸ਼ਿਮ ਤੋਂ ਬਾਦ ਪ੍ਰਗਟ ਹੋਇਆ। ਲਫਜ਼ ਦੀ ਪ੍ਰਵਾਹ ਨਾ ਕਰੋ, ਰੂਹ ਵਲ ਧਿਆਨ ਦਿਉ।

ਮਾਰਟਿਨ ਬੂਬਰ ਦੀ ਦੂਜੀ ਕਿਤਾਬ ਹੈ *ਮੈਂ ਤੇ ਤੂੰ, I AND THOU.* ਇਹ ਉਸ ਦੀ ਸਭ ਤੋਂ ਵੱਧ ਪ੍ਰਸਿਧ ਕਿਤਾਬ ਹੈ ਜਿਸ ਕਰਕੇ ਉਸ ਨੂੰ ਨੋਬਲ ਇਨਾਮ ਮਿਲਿਆ। ਮਾਫ ਕਰਨਾ ਮੈਂ ਇਸ ਕਿਤਾਬ ਨਾਲ ਉਕਾ ਸਹਿਮਤ ਨਹੀਂ। ਇਸ ਕਰਕੇ ਇਸ ਦਾ ਜ਼ਿਕਰ ਕੀਤਾ ਕਿਉਂਕਿ ਵਧੀਆ ਕਾਰਜ ਹੈ, ਈਮਾਨਦਾਰੀ ਨਾਲ, ਗੰਭੀਰਤਾ ਨਾਲ, ਕਲਾਕਾਰੀ ਨਾਲ ਕੀਤਾ ਹੋਇਆ ਸ਼ਾਨਦਾਰ ਕਾਰਜ। ਤਾਂ ਵੀ ਇਸ ਵਿਚ ਰੂਹ ਨਹੀਂ, ਰੂਹ ਤਾਂ ਬੂਬਰ ਵਿਚੋਂ ਵੀ ਗੈਰ ਹਾਜ਼ਰ ਸੀ। ਆਪਣੇ ਸ਼ਾਹਕਾਰ ਵਿਚ, ਆਪਣੀ ਕਿਤਾਬ ਵਿਚ ਉਹ ਵਿਚਾਰਾ ਰੂਹ ਕਿਵੇਂ ਸਿੰਜ ਸਕਦਾ ?

*ਮੈਂ ਅਤੇ ਤੂੰ* ਨੂੰ ਯਹੂਦੀ ਬੜਾ ਸਤਿਕਾਰਦੇ ਹਨ, ਉਨ੍ਹਾਂ ਨੂੰ ਲਗਦੈ ਇਹ ਉਨ੍ਹਾਂ ਦੇ ਧਰਮ ਦੇ ਨੈਣ ਨਕਸ਼ ਹਨ। ਇਸ ਵਿਚ ਤਾਂ ਕਿਸੇ ਧਰਮ ਦੇ ਵੀ ਨੈਣ ਨਕਸ਼ ਨਹੀਂ, ਨਾ ਹਿੰਦੂ ਦੇ ਨਾ ਯਹੂਦੀ ਧਰਮ ਦੇ, ਜਿਸ ਬੰਦੇ ਦਾ ਨਾਮ ਮਾਰਟਿਨ ਬੂਬਰ ਸੀ ਇਸ ਵਿਚ ਤਾਂ ਉਸ ਦੀ ਅਗਿਆਨਤਾ ਦੇ ਨੈਣ ਨਕਸ਼ ਹਨ। ਪਰ ਆਦਮੀ ਯਕੀਨਨ ਆਰਟਿਸਟ ਸੀ, ਜੀਨੀਅਸ। ਜੀਨੀਅਸ ਜਦੋਂ ਉਸ ਚੀਜ਼ ਬਾਰੇ ਕੁਝ ਲਿਖਣ ਲਗ ਪਏ ਜਿਸ ਬਾਰੇ ਕੱਖ ਨਾ ਜਾਣਦਾ ਹੋਵੇ ਤਾਂ ਵੀ ਸ਼ਾਹਕਾਰ ਪ੍ਰਗਟ ਕਰ ਸਕਦੈ।

*ਮੈਂ ਅਤੇ ਤੂੰ* ਬੁਨਿਆਦੀ ਤੌਰ ਤੇ ਗਲਤ ਲਿਖਤ ਹੈ ਕਿਉਂਕਿ ਬੂਬਰ ਅਨੁਸਾਰ ਇਹ ਮਨੁਖ ਅਤੇ ਰੱਬ ਵਿਚਕਾਰ ਸੰਵਾਦ ਹੈ। *ਮੈਂ ਅਤੇ ਤੂੰ...* ਬਕਵਾਸ। ਆਦਮੀ ਅਤੇ ਰੱਬ ਵਿਚਕਾਰ ਸੰਵਾਦ ਹੋ ਈ ਨੀਂ ਸਕਦਾ... ਕੇਵਲ ਖਾਮੋਸ਼ੀ ਹੋ ਸਕਦੀ ਹੈ। ਸੰਵਾਦ? ਰੱਬ ਨਾਲ ਕਿਹੜੀ ਗੱਲ ਕਰੋਗੇ? ਡਾਲਰ ਦੀ ਕੀਮਤ ਘਟਣ ਦੀ? ਕਿ ਆਇਤੁੱਲਾ ਖੁਮੀਨੀ ਦੀ? ਦਸੋ ਤਾਂ ਸਹੀ ਗੱਲ ਕਰੋਗੇ ਕਿਹੜੀ। ਨਹੀਂ ਕਰ ਸਕਦੇ ਤੁਸੀਂ ਕੋਈ ਗੱਲ। ਤੁਸੀਂ ਕੇਵਲ ਵਿਸਮਾਦਿਤ ਹੋ ਜਾਉਗੇ... ਪੂਰਨ ਖਾਮੋਸ਼।

ਉਸ ਖਾਮੋਸ਼ੀ ਵਿਚ ਨਾ ਕੋਈ ਮੈਂ ਹੈ ਨਾ ਤੂੰ। ਕੇਵਲ ਕਿਤਾਬ ਨਹੀਂ ਮੈਂ ਇਸ ਦਾ ਟਾਈਟਲ ਵੀ ਰੱਦ ਕਰਦਾ ਹਾਂ। *ਮੈਂ ਅਤੇ ਤੂੰ* ਇਸ ਖਾਮੋਸ਼ੀ ਵਿਚ ਕਿਧਰੇ ਨਹੀਂ ਹਨ... ਇਸ ਦਾ ਮਤਲਬ ਹੋਇਆ ਕਿ ਅਜੇ ਵੀ ਕਿਧਰੇ ਵਖਰੇਵਾਂ ਹੈ। ਨਹੀਂ ਇਹ ਤਾਂ ਇਉਂ ਹੈ ਜਿਵੇਂ ਕੰਵਲ ਪੱਤਰ ਤੋਂ ਤ੍ਰੇਲ ਬੂੰਦ ਤਿਲਕ ਕੇ ਸਾਗਰ ਵਿਚ ਜਾ ਮਿਲੀ ਹੋਵੇ। ਤ੍ਰੇਲ ਬੂੰਦ ਲੋਪ ਹੋ ਗਈ ਯਾਨੀ ਕਿ ਦੂਜੇ ਸ਼ਬਦਾਂ ਵਿਚ, ਸਮੁੰਦਰ ਹੋ ਗਈ ਪਰ ਮੈਂ ਅਤੇ ਤੂੰ ਕਿਧਰੇ ਨਹੀਂ। ਜਾਂ ਮੈਂ ਹੈ ਕੇਵਲ ਜਾਂ ਤੂੰ ਹੈ ਬਸ। ਜੇ ਮੈਂ ਨਹੀਂ ਹੈ ਤਾਂ ਕੋਈ ਤੂੰ ਵੀ ਨਹੀਂ ਹੈ ਕਿਧਰੇ, ਇਹ ਹੋ ਹੀ ਨਹੀਂ ਸਕਦੇ, ਸੱਚ ਇਹ ਹੈ ਕਿ ਖਾਮੋਸ਼ੀ ਬਾਕੀ ਬਚਦੀ ਹੈ ਕੇਵਲ... ਜਿਹੜੇ ਪਲ ਮੈਂ ਖਾਮੋਸ਼ੀ ਵਿਚ ਗੁਜ਼ਾਰਦਾ ਹਾਂ ਉਹ ਮਾਰਟਿਨ ਬੂਬਰ ਆਪਣੀ ਕਿਤਾਬ *ਮੈਂ ਅਤੇ ਤੂੰ* ਵਿਚ ਨਹੀਂ ਕਹਿ ਸਕਦਾ, ਫੇਲ ਹੋ ਜਾਂਦਾ ਹੈ। ਫੇਲ ਹੋ ਗਿਐ ਬੇਸ਼ਕ ਕਿਤਾਬ ਸ਼ਾਹਕਾਰ ਹੈ, ਸ਼ਾਨਦਾਰ ਹੈ।

ਹੁਣ ਤੀਜੀ ਕਿਤਾਬ। ਮਾਰਟਿਨ ਬੂਬਰ ਯਹੂਦੀ ਸੀ ਅਤੇ ਹੋਰ ਯਹੂਦੀ ਅਜੇ ਕਤਾਰ ਵਿਚ ਖਲੋਤੇ ਹਨ। ਯਾ ਰੱਬ, ਕਿਨੀ ਵਡੀ ਲਾਈਨ ਹੈ, ਵਿਚਾਰੇ ਦੇਵਗੀਤ ਤੇ ਆਸ਼ੂ... ਆਖਰ ਇਨ੍ਹਾਂ ਨੇ ਖਾਣਾ ਵੀ ਤਾਂ ਖਾਣਾ ਹੈ, ਸ਼ਬਦਾਂ ਨਾਲ ਤਾਂ ਪੇਟ ਨਹੀਂ ਭਰਦਾ। ਤਾਂ ਫਿਰ ਮੈਂ ਜਲਦੀ ਕੰਮ ਨਿਬੇੜਾਂ। ਜਿੰਨੇ ਭੁਗਤਾ ਸਕਦਾ ਹਾਂ ਭੁਗਤਾਵਾਂ। ਕਈ ਬੜੇ ਢੀਠ ਹਨ, ਜਦੋਂ ਤਕ ਉਨ੍ਹਾਂ ਬਾਰੇ ਗੱਲ ਨਹੀਂ ਕਰਦਾ ਨਹੀਂ ਜਾਣਗੇ।

ਮਾਰਟਿਨ ਬੂਬਰ ਤੋਂ ਬਾਦ ਇਕ ਮੋਟੇ ਦਿਮਾਗ ਦਾ ਬੰਦਾ ਹੈ, ਮੇਰੇ ਜਿੰਨੇ ਮੋਟੇ ਦਿਮਾਗ ਦਾ ਤਾਂ ਨਹੀਂ ਪਰ ਕਾਫੀ ਹੈ। ਕੀ ਪਤਾ ਪਿਛਲੇ ਜਨਮ ਵਿਚ ਮੈਂ ਵੀ ਯਹੂਦੀ ਹੋਵਾਂ, ਜਰੂਰ ਹੋਵਾਂਗਾ। ਇਸ ਆਦਮੀ ਦਾ ਨਾਮ ਹੈ ਕਾਰਲ ਮਾਰਕਸ। ਜਿਹੜੀ ਕਿਤਾਬ ਹਥ ਵਿਚ ਫੜੀ ਖਲੋਤਾ ਹੈ ਉਹ ਹੈ *ਪੂੰਜੀ,* ***DAS CAPITAL***

ਅੱਜ ਤੱਕ ਲਿਖੀਆਂ ਗਈਆਂ ਮਾੜੀਆਂ ਕਿਤਾਬਾਂ ਵਿਚੋਂ ਸਭ ਤੋਂ ਮਾੜੀ ਕਿਤਾਬ। ਇਕ ਪੱਖੋਂ ਕਿਤਾਬ ਮਹਾਨ ਹੈ ਕਿਉਂਕਿ ਲੱਖਾਂ ਲੋਕਾਂ ਉਪਰ ਅਸਰ ਕੀਤਾ ਇਸ ਨੇ। ਲਗਭਗ ਅੱਧਾ ਜਹਾਨ ਕਮਿਉਨਿਸਟ ਹੈ, ਬਾਕੀ ਅੱਧਾ ਜਹਾਨ ਕੀ ਹੈ ਪੱਕੀ ਤਰ੍ਹਾਂ ਕੁਝ ਨਹੀਂ ਕਹਿ ਸਕਦੇ। ਜਿਹੜੇ ਲੋਕ ਕਮਿਊਨਿਸਟ ਨਹੀਂ ਉਨ੍ਹਾਂ ਦੇ ਦਿਲਾਂ ਵਿਚ ਵੀ ਕਿਤੇ ਇਹ ਗੱਲ ਬੈਠੀ ਹੋਈ ਹੈ ਕਿ ਕਮਿਊਨਿਜ਼ਮ ਵਿਚ ਕੁਝ ਨਾ ਕੁਝ ਤਾਂ ਚੰਗਾ ਹੋਣਾ ਹੀ। ਕੁਝ ਚੰਗਾ ਨਹੀਂ ਇਸ ਵਿਚ। ਇਕ ਵਡੇ ਸੁਫਨੇ ਨਾਲ ਛਲ ਕੀਤਾ ਹੋਇਆ ਹੈ। ਕਾਰਲ ਮਾਰਕਸ ਸੁਫਨਸਾਜ਼ ਸੀ, ਅਰਥਸ਼ਾਸਤਰੀ ਬਿਲਕੁਲ ਨਹੀਂ, ਸਿਰਫ ਸੁਫਨਸਾਜ਼, ਕਵੀ, ਘਟੀਆ ਦਰਜੇ ਦਾ ਕਵੀ। ਉਹ ਵਧੀਆ ਲੇਖਕ ਵੀ ਨਹੀਂ। ਕੋਈ ਨਹੀਂ *ਦਾਸ ਕੈਪੀਟਲ* ਪੜ੍ਹਦਾ। ਪ੍ਰਸਿਧ ਕਮਿਊਨਿਸਟਾਂ ਨਾਲ ਮੇਰੀ ਗੱਲ ਹੋਈ ਹੈ, ਮੈਂ ਉਨ੍ਹਾਂ ਨੂੰ ਪੁੱਛਿਆ ਹੈ ਅੱਖਾਂ ਵਿਚ ਅੱਖਾਂ ਪਾਕੇ- ਦਾਸ ਕੈਪੀਟਲ ਪੜ੍ਹੀ? ਇਕ ਨੇ ਵੀ ਹਾਂ ਨਹੀਂ ਕਿਹਾ।

ਕਹਿੰਦੇ ਨੇ- ਬਸ ਥੋੜੇ ਕੁ ਪੰਨੇ... ਹੋਰ ਵੀ ਬੜੇ ਕੰਮ ਨੇ ਕਰਨ ਵਾਲੇ। ਇਡਾ ਵੱਡਾ ਧੋਖਾ। ਕੌਣ ਪੜ੍ਹੇ ਹਜ਼ਾਰਾਂ ਪੰਨੇ... ਸਭ ਕਚਰਾ ਕੂੜਾ, ਨਾ ਤਰਕ ਨਾਲ ਲਿਖੀ ਨਾ ਦਲੀਲ ਨਾਲ। ਜਿਵੇਂ ਕੋਈ ਪਾਗਲ ਹੋ ਗਿਆ ਹੋਵੇ ਜਿਵੇਂ। ਜੋ ਵੀ ਦਿਮਾਗ ਵਿਚ ਆਉਂਦਾ ਗਿਆ ਕਾਰਲ ਮਾਰਕਸ ਲਿਖੀ ਗਿਆ। ਹਜ਼ਾਰਾਂ ਕਿਤਾਬਾਂ ਵਿਚਕਾਰ ਬਰਿਟਿਸ਼ ਮਿਊਜ਼ਿਅਮ ਵਿਚ ਬੈਠਾ ਲਿਖੀ ਗਿਆ।

ਬਿਨਾ ਰੁਕੇ, ਚਲ ਸੋ ਚਲ। ਤੁਹਾਨੂੰ ਪਤੈ ਹਰ ਰੋਜ਼ ਇਉਂ ਹੁੰਦਾ, ਹਾਂ ਇਕ ਰਸਮ ਵਾਂਗ ਹਰ ਰੋਜ, ਉਸ ਨੂੰ ਧੂਹ ਕੇ ਲਾਇਬਰੇਰੀ ਵਿਚੋਂ ਬਾਹਰ ਕੱਢਿਆ ਜਾਂਦਾ। ਲਾਇਬਰੇਰੀ ਬੰਦ ਹੋਣ ਦਾ ਸਮਾਂ ਹੋ ਜਾਦਾ ਤਾਂ ਉਸ ਨੂੰ ਖਿਚ ਕੇ ਕਢੋ ਨਹੀਂ ਤਾਂ ਨਹੀਂ ਨਿਕਲੇਗਾ। ਇਕ ਵਾਰ ਤਾਂ ਬੇਹੋਸ਼ੀ ਦੀ ਹਾਲਤ ਵਿਚ ਬਾਹਰ ਲੈ ਗਏ ਸਨ।

ਹੁਣ ਇਹ ਬੰਦਾ ਦੇਵਤਾ ਹੋ ਗਿਆ। ਇਕ ਪਾਪੀ ਤਿਕੜੀ ਬਣ ਗਈ : ਕਾਰਲ ਮਾਰਕਸ, ਫਰੈਡਰਿਕ ਏਂਗਲਜ਼ ਤੇ ਬਿਨਾ ਸ਼ੱਕ ਲੇਨਿਨ। ਇਹ ਤਿੰਨ ਬੰਦੇ ਧਰਤੀ ਉਪਰ ਵਸਦੇ ਲੱਖਾਂ ਬੰਦਿਆਂ ਵਾਸਤੇ ਦੇਵਤੇ ਹਨ। ਆਫਤ ਵੱਡੀ ਹੈ ਪਰ ਕਿਤਾਬ ਦਾ ਜ਼ਿਕਰ ਕਰਨਾ ਪਏਗਾ, ਇਹ ਨਹੀਂ ਕਹਿੰਦਾ ਕਿ ਪੜ੍ਹਨੀ ਪਏਗੀ, ਸਗੋਂ ਇਸ ਕਰਕੇ ਜ਼ਿਕਰ ਕਰ ਰਿਹਾਂ ਕਿ ਨਾ ਪੜ੍ਹੋ। ਨੋਟ ਕਰ ਲਉ ਜੋ ਮੈਂ ਕਿਹਾ ਹੈ- ਇਹ ਕਿਤਾਬ ਪੜ੍ਹਨੀ ਨਹੀਂ। ਤੁਸੀਂ ਤਾਂ ਪਹਿਲੋਂ ਹੀ ਉਲਝਣਾਂ ਵਿਚ ਫਸੇ ਹੋਏ ਹੋ, ਬਹੁਤ ਹੋ ਗਿਆ। *ਦਾਸ ਕੈਪੀਟਲ* ਦੀ ਕੋਈ ਲੋੜ ਨਹੀਂ।

ਚੌਥੀ ਕਿਤਾਬ। ਚੇਤੇ ਰੱਖਿਓ ਕਾਰਲ ਮਾਰਕਸ ਵੀ ਯਹੂਦੀ ਹੈ। ਇਹ ਤਾਂ ਸਾਰੀਓ ਕਤਾਰ ਯਹੂਦੀਆਂ ਦੀ ਹੈ। ਚੌਥਾ ਸਿਗਮੰਡ ਫਰਾਇਡ ਵੀ ਯਹੂਦੀ ਹੈ। ਉਸ ਦਾ ਮਹਾਨ ਕਾਰਜ ਹੈ *ਮਨੋਵਿਸ਼ਲੇਸ਼ਣ ਉਪਰ ਭਾਸ਼ਣ,* ***LECTURES ON PSYCHOANALYSIS.*** ਵਿਸ਼ਲੇਸ਼ਣ ਲਫਜ਼ ਮੈਨੂੰ ਚੰਗਾ ਨਹੀਂ ਲਗਦਾ, ਨਾ ਇਹ ਆਦਮੀ ਚੰਗਾ ਲਗੇ। ਕਾਰਲ ਮਾਰਕਸ ਵਾਂਗ ਉਸ ਨੇ ਵੀ ਇਕ ਜਬਰਦਸਤ ਲਹਿਰ ਪੈਦਾ ਕਰ ਦਿੱਤੀ। ਉਹ ਵੀ ਸੰਸਾਰ ਦੇ ਪ੍ਰਤਿਭਾਵਾਨ ਲੋਕਾਂ ਵਿਚੋਂ ਹੈ।

ਯਹੂਦੀਆਂ ਦਾ ਹਮੇਸ਼ ਸੁਫਨਾ ਰਿਹਾ ਕਿ ਅਸੀਂ ਦੁਨੀਆਂ ਉਪਰ ਰੁਹਬ ਪਾਈਏ। ਪਾ ਰਹੇ ਹਨ ਰੁਹਬ ਉਹ ਪੂਰੀ ਤਰ੍ਹਾਂ। ਮਾਰਕਸ ਦਾ ਅਰਥਸ਼ਾਸਤਰ ਗਲਤ ਹੈ ਉਵੇਂ ਹੀ ਫਰਾਇਡ ਗਲਤ ਹੈ ਕਿਉਂਕਿ ਮਨ ਦਾ ਵਿਸ਼ਲੇਸ਼ਣ ਨਹੀਂ ਹੋਇਆ ਕਰਦਾ, ਅਮੈਂ ਦੇ ਸੰਸਾਰ ਵਿਚ ਦਾਖਲ ਹੋਣ ਵਾਸਤੇ ਮਨ ਨੂੰ ਤਾਂ ਲਾਂਭੇ ਰੱਖ ਦੇਣਾ ਹੁੰਦਾ ਹੈ।

ਸਾਪੇਖਤਾ ਸਿਧਾਂਤ ਵਿਚ ਅਲਬੇਅਰ ਆਈਨਸਟੀਨ ਬਿਲਕੁਲ ਠੀਕ ਸੀ ਪਰ ਉਦੋਂ ਉਹ ਪੂਰਨ ਮੂਰਖ ਸਾਬਤ ਹੋ ਗਿਆ ਜਦੋਂ ਉਸ ਨੇ ਐਟਮ ਬੰਬ ਬਣਾਉਣ ਦੀ ਸਲਾਹ ਦੇਣ ਲਈ ਅਮਰੀਕੀ ਰਾਸ਼ਟਰਪਤੀ ਰੂਜ਼ਵੈਲਟ ਨੂੰ ਖਤ ਲਿਖ ਦਿੱਤਾ। ਹੀਰੋਸ਼ੀਮਾ ਤੇ ਨਾਗਾਸਾਕੀ ਵਿਚ ਮਰੇ ਹਜ਼ਾਰਾਂ ਲੋਕ, ਜਿਉਂਦੇ

ਸੜੇ ਸਾਰੇ, ਅਲਬੇਅਰ ਆਈਨਸਟੀਨ ਵਲ ਉਂਗਲ ਉਠਾ ਰਹੇ ਹਨ। ਉਸ ਦੇ ਪੱਤਰ ਨੇ ਅਮਰੀਕਾ ਨੂੰ ਐਟਮ ਬੰਬ ਬਣਾਉਣ ਲਾ ਦਿੱਤਾ। ਆਪਣੇ ਆਪ ਨੂੰ ਕਦੀ ਮਾਫ ਨਾ ਕਰ ਸਕਿਆ ਉਹ। ਇਹ ਉਸ ਅੰਦਰਲੀ ਨੇਕੀ ਕਾਰਨ ਹੈ। ਆਖਰ ਉਸ ਨੂੰ ਅਹਿਸਾਸ ਤਾਂ ਹੋਇਆ ਉਹ ਕਿੰਨੀ ਭਿਆਨਕ ਗਲਤੀ ਕਰ ਗਿਆ। ਮਰਨ ਵੇਲੇ ਬਹੁਤ ਬੇਚੈਨ ਸੀ। ਮਰਨ ਤੋਂ ਪਹਿਲਾਂ ਕਿਹਾ- ਅਗੋਂ ਤੋਂ ਕਦੀ ਵੀ ਕਿਸੇ ਜਨਮ ਵਿਚ ਕਦੀ ਵੀ ਮੈਂ ਭੌਤਿਕ ਵਿਗਿਆਨੀ ਬਣਨਾ ਨਹੀਂ ਚਾਹਾਂਗਾ, ਇਸ ਨਾਲੋਂ ਤਾਂ ਪਲੰਬਰ ਹੋਣਾ ਠੀਕ।

ਆਦਮੀ ਦੇ ਪੂਰੇ ਇਤਿਹਾਸ ਵਿਚ ਉਹ ਸਭ ਤੋਂ ਮਹਾਨ ਮਾਈਂਡ ਹੈ। ਵਿਗਿਆਨੀ ਹੋਣ ਸਦਕਾ ਉਹ ਕਿਉਂ ਬੇਚੈਨ ਹੋਇਆ? ਕਿਉਂ? ਇਸ ਕਰਕੇ ਕਿ ਉਸ ਨੂੰ ਪਤਾ ਨਾ ਲੱਗਾ ਉਹ ਕੀ ਕਰ ਰਿਹਾ ਸੀ। ਜਦੋਂ ਅਕਲ ਆਈ ਉਦੋਂ ਦੇਰ ਹੋ ਚੁਕੀ ਸੀ। ਬੇਹੋਸ਼ ਬੰਦੇ ਇਵੇਂ ਕਰਿਆ ਕਰਦੇ ਹਨ। ਹੋਸ਼ ਆਉਣ ਵੇਲੇ ਵੇਲਾ ਵਿਹਾ ਚੁਕਿਆ ਸੀ। ਹੋਸ਼ਵੰਦ ਬੰਦਾ ਸਮੇਂ ਤੋਂ ਪਹਿਲਾਂ ਜਾਣ ਜਾਂਦਾ ਹੁੰਦਾ ਹੈ ਕੀ ਭਾਣਾ ਵਰਤਣਾ ਹੈ।

ਪੰਜਵੀਂ। ਏਨੇ ਯਹੂਦੀਆਂ ਨੇ ਮੁਸੀਬਤ ਖੜੀ ਕਰ ਦਿੱਤੀ, ਕਿਸ ਨੂੰ ਰੱਖਾਂ ਕਿਸ ਨੂੰ ਛੱਡਾਂ। ਯਹੂਦੀਆਂ ਨਾਲ ਵਰਤਣਾ ਕਿਨਾ ਔਖਾ ਹੈ ਤੁਸੀਂ ਜਾਣਦੇ ਹੀ ਹੋ। ਮਨ ਕਰਦੈ ਸਾਰੀ ਕਤਾਰ ਨੂੰ ਕਹਿਦਿਆਂ ਜਾਓ। ਕੋਈ ਹੋਰ ਵਿਉਂਤ ਬਣਾਉਨਾ। ਹਾਲ ਦੀ ਘੜੀ ਯਹੂਦੀਆਂ ਦਾ ਫਸਤਾ ਵੱਢ ਦਿਨੇ ਆਂ। ਤੁਸੀਂ ਸਾਰੇ ਜਣੇ ਜਾਉ ਕਿਉਂਕਿ ਮੈਂ ਕਿਹੜਾ ਤੁਹਾਡੇ ਨਾਲ ਗੱਲਾਂ ਕਰ ਰਿਹਾਂ, ਮੈਂ ਤਾਂ ਯਹੂਦੀਆਂ ਨੂੰ ਮੁਖਾਤਿਬ ਹਾਂ।

ਪੰਜਵੀਂ। ਮੈਨੂੰ ਫਿਕਰ ਲਗ ਗਿਆ ਸੀ ਕਿ ਗੁਰਜਿਫ ਦੀ ਕਿਤਾਬ *ਸ਼ਾਨਦਾਰ ਮਨੁਖਾਂ ਨਾਲ ਮੁਲਾਕਾਤਾਂ* ਦਾ ਜ਼ਿਕਰ ਕਰਨੋ ਰਹਿ ਨਾ ਜਾਵੇ, ***MEETINGS WITH REMARKABLE MEN*** **.** ਵਿਸਰੀ ਕਿਤਾਬ ਯਾਦ ਆਈ ਰੱਬ ਦਾ ਸ਼ੁਕਰ। ਇਹ ਵੱਡਾ ਕੰਮ ਹੈ ਉਸ ਦਾ।

ਗੁਰਜਿਫ ਨੇ ਸਾਰੀ ਦੁਨੀਆਂ ਦੇਖੀ ਪਰ ਮੱਧ ਏਸ਼ੀਆਂ ਅਤੇ ਭਾਰਤ ਵਿਚ ਖਾਸ ਤੌਰ ਤੇ ਘੁੰਮਿਆ। ਤਿੱਬਤ ਗਿਆ, ਇਨੀ ਕੁ ਗੱਲ ਨਹੀਂ, ਉਹ ਪਿਛਲੇ ਦਲਾਈਲਾਮਾ ਦਾ ਅਧਿਆਪਕ ਰਿਹਾ। ਹੁਣ ਵਾਲੇ ਦਲਾਈਲਾਮੇ ਦਾ ਨਹੀਂ, ਹੁਣ ਵਾਲਾ ਢੱਗਾ ਹੈ, ਇਸ ਤੋਂ ਪਹਿਲਾਂ ਵਾਲੇ ਦਾ। ਤਿਬਤੀ ਭਾਸ਼ਾ ਵਿਚ ਗੁਰਜਿਫ ਨੂੰ ਡੋਰਜੀ ਲਿਖਿਆ ਹੋਇਆ ਹੈ। ਬਹੁਤੇ ਲੋਕ ਸੋਚਦੇ ਨੇ ਡੋਰਜੀ ਕੋਈ ਹੋਰ ਬੰਦਾ ਹੈ। ਇਹ ਜਾਰਜ ਗੁਰਜਿਫ ਹੀ ਹੈ ਭਾਈ। ਇਸ ਗੱਲ ਦੀ ਬਰਤਾਨਵੀ ਹਕੂਮਤ ਨੂੰ ਜਾਣਕਾਰੀ ਸੀ ਕਿ ਗੁਰਜਿਫ ਬੜੇ ਸਾਲ ਤਿਬਤ ਵਿਚ ਰਿਹਾ, ਕੇਵਲ ਇਹੀ ਨਹੀਂ, ਉਹ ਲਾਸਾ ਦੇ ਮਹਿਲ ਵਿਚ ਕਈ ਸਾਲ ਰਿਹਾ, ਇੰਗਲੈਂਡ ਵਿਚ ਦਾਖਲੇ ਦੀ ਆਗਿਆ ਨਹੀਂ ਮਿਲੀ। ਸ਼ੁਰੂ ਵਿਚ ਉਹ ਇੰਗਲੈਂਡ ਠਹਿਰਨਾ ਚਾਹੁੰਦਾ ਸੀ ਪਰ ਆਗਿਆ ਨਾ ਮਿਲੀ।

ਗੁਰਜਿਫ ਨੇ ਆਪਣੀ ਇਸ ਕਿਤਾਬ *ਸ਼ਾਨਦਾਰ ਮਨੁਖਾਂ ਨਾਲ ਮੁਲਾਕਾਤਾਂ* ਵਿਚ ਯਾਦਾਂ ਦਰਜ ਕੀਤੀਆਂ ਹਨ। ਸੂਫੀਆਂ, ਭਾਰਤੀ ਸਾਧੂਆਂ, ਤਿਬਤ ਦੇ ਲਾਮਿਆਂ, ਜਾਪਾਨ ਦੇ ਜ਼ੈਨੱ ਭਿਖੂਆਂ ਜਿਨ੍ਹਾਂ ਜਿਨ੍ਹਾਂ ਅਜਨਬੀ ਲੋਕਾਂ ਨੂੰ ਮਿਲਿਆ ਉਨ੍ਹਾਂ ਦੀਆਂ ਸਤਿਕਾਰਯੋਗ ਤੇ ਸ਼ਾਨਦਾਰ ਯਾਦਾਂ ਹਨ। ਇਹ ਦੱਸਣਾ ਜਰੂਰੀ ਹੈ ਕਿ ਸਾਰਿਆਂ ਉਪਰ ਨਹੀਂ ਲਿਖ ਸਕਿਆ ਉਹ, ਬਹੁਤ ਸਾਰੇ ਵੇਰਵੇ ਅਤੇ ਸ਼ਖਸੀਅਤਾਂ ਛਡ ਦਿਤੇ ਕਿਉਂਕਿ ਕਿਤਾਬ ਨੇ ਬਾਜ਼ਾਰ ਵਿਚ ਅੱਪੜਨਾ ਸੀ, ਮੰਡੀ ਦੀਆਂ ਜਰੂਰਤਾਂ ਪੂਰੀਆਂ ਕਰਨੀਆਂ ਸਨ।

ਮੈਨੂੰ ਕਿਸੇ ਦੀ ਜ਼ਰੂਰਤ ਪੂਰੀ ਨਹੀਂ ਕਰਨੀ ਪੈਣੀ। ਮੈਂ ਉਹ ਬੰਦਾ ਨਹੀਂ ਜਿਹੜਾ ਮੰਡੀ ਦਾ ਫਿਕਰ ਕਰੇ, ਇਸ ਕਰਕੇ ਕਹਿ ਸਕਦਾਂ ਕਿ ਆਪਣੇ ਬਿਰਤਾਂਤਾਂ ਵਿਚ ਉਹ ਬਹੁਤ ਮਹੱਤਵਪੂਰਨ ਸ਼ਾਨਦਾਰ ਲੋਕ ਛੱਡ ਗਿਆ। ਤਾਂ ਵੀ ਜੋ ਲਿਖਿਆ ਗਿਆ, ਕਮਾਲ ਲਿਖਿਆ। ਉਸ ਨੂੰ ਪੜ੍ਹਦਿਆਂ ਮੇਰੀਆਂ ਅੱਖਾਂ ਵਿਚੋਂ ਹੰਝੂ ਸਿੰਮ ਆਉਂਦੇ ਨੇ। ਜਦੋਂ ਕੋਈ ਸੁੰਦਰ ਚੀਜ਼ ਦੇਖਾਂ ਮੇਰੀਆਂ ਅੱਖਾਂ ਭਰ ਆਉਂਦੀਆਂ ਨੇ, ਦਾਦ ਦੇਣ ਦਾ ਹੋਰ ਕੋਈ ਤਰੀਕਾ ਵੀ ਤਾਂ ਨਹੀਂ ਨਾ।

ਇਹ ਹੈ ਉਹ ਕਿਤਾਬ ਜਿਸ ਨੂੰ ਕੇਵਲ ਪੜ੍ਹਨਾ ਨਹੀਂ, ਧਿਆਨ ਕੇਂਦਰਿਤ ਕਰਨਾ ਹੈ। ਅੰਗਰੇਜ਼ੀ ਵਿਚ ਪਾਠ ਸ਼ਬਦ ਨਹੀਂ ਹੈ। ਇਹ ਭਾਰਤੀ ਸ਼ਬਦ ਹੈ ਜਿਸਦਾ ਮਤਲਬ ਹੈ ਸਾਰੀ ਉਮਰ ਇਕੋ ਚੀਜ਼ ਬਾਰ ਬਾਰ ਪੜ੍ਹਦੇ ਰਹੋ। ਇਸ ਦਾ ਅਨੁਵਾਦ **reading** ਨਹੀਂ ਹੋ ਸਕਦਾ, ਪੱਛਮ ਵਿਚ ਤਾਂ ਬਿਲਕੁਲ ਨਹੀਂ ਜਿਥੇ ਪੇਪਰਬੈਕ ਕਿਤਾਬ ਪੜ੍ਹ ਕੇ ਸੁੱਟ ਦਿਉ, ਜਾਂ ਰੇਲ ਗੱਡੀ ਵਿਚ ਹੀ ਛੱਡ ਆਉ। ਪਾਠ ਨੂੰ ਅਧਿਐਨ ਵੀ ਨਹੀਂ ਕਹਿ ਸਕਦੇ ਕਿਉਂਕਿ ਅਧਿਐਨ ਇਕ ਇਕ ਸ਼ਬਦ, ਇਕ ਇਕ ਵਾਕ ਨੂੰ ਸਮਝਣਾ ਹੁੰਦਾ ਹੈ, ਮਨ ਇਕਾਗਰ ਕਰਕੇ। ਪਾਠ ਨਾ ਰੀਡਿੰਗ ਹੈ ਨਾ ਸਟੱਡਿੰਗ, ਇਸ ਤੋਂ ਕਿਤੇ ਵਧੀਕ।

ਇਹ ਤਾਂ ਪ੍ਰਸੰਨਤਾ ਸਹਿਤ ਪਿਆਰ ਨਾਲ ਕੀਤਾ ਦੁਹਰਾਉ ਹੁੰਦਾ ਹੈ ਜੋ ਦਿਲ ਅੰਦਰ ਉਭਰ ਜਾਂਦਾ ਹੈ, ਤੁਹਾਡਾ ਸਾਹ ਬਣ ਜਾਂਦਾ ਹੈ। ਸਾਰੀ ਉਮਰ ਲੇਖੇ ਲੱਗ ਜਾਂਦੀ ਹੈ। ਕਿਤਾਬ, ਅਸਲ ਕਿਤਾਬ ਨੂੰ ਸਮਝਣ ਦਾ ਇਹੋ ਤਰੀਕਾ ਹੈ, *ਸ਼ਾਨਦਾਰ ਮਨੁਖਾਂ ਨਾਲ ਮੁਲਾਕਾਤਾਂ* ਗੁਰਜਿਫ ਦੀ ਇਹੋ ਜਿਹੀ ਕਿਤਾਬ ਹੈ ਜਿਸ ਦਾ ਪਾਠ ਹੋਣਾ ਚਾਹੀਦਾ ਹੈ।

ਇਹ *ਡਾਨ ਜੁਆਂ* ***DON JUAN*** ਵਰਗੀ ਗਲਪ ਨਹੀਂ ਹੈਜੋ ਅਮਰੀਕਣ ਲੇਖਕ ਕਾਰਲੋ ਕਾਸਟਨੇਡਾ **Carlos Castaneda** ਨੇ ਲਿਖੀ। ਇਸ ਬੰਦੇ ਨੇ ਮਨੁਖਤਾ ਦਾ ਬੜਾ ਨੁਕਸਾਨ ਕੀਤਾ। ਰੂਹਾਨੀ ਗਲਪ ਨਹੀਂ ਲਿਖਿਆ ਜਾਣਾ ਚਾਹੀਦਾ ਕਿਉਂਕਿ ਲੋਕ ਸੋਚਣ ਲਗਦੇ ਨੇ ਰੂਹਾਨੀ ਗੱਲਾਂ ਗੱਪ ਹੁੰਦੀਆਂ ਹਨ।

*ਸ਼ਾਨਦਾਰ ਮਨੁਖਾਂ ਨਾਲ ਮੁਲਾਕਾਤਾਂ* ਅਸਲੀ ਕਿਤਾਬ ਹੈ। ਜਿਨ੍ਹਾਂ ਬੰਦਿਆਂ ਦਾ ਜ਼ਿਕਰ ਹੈ ਉਨ੍ਹਾਂ ਵਿਚੋਂ ਕਈ ਅਜੇ ਜਿਉਂਦੇ ਨੇ। ਕਈਆਂ ਨੂੰ ਮੈਂ ਮਿਲਿਆ ਹਾਂ। ਮੈਂ ਇਸ ਤੱਥ ਦਾ ਗਵਾਹ ਹਾਂ ਕਿ ਇਹ

ਲੋਕ ਕਲਪਿਤ ਨਹੀਂ ਬੇਸ਼ਕ ਮੈਨੂੰ ਗੁਰਜਿਫ ਤੇ ਗੁਸਾ ਵੀ ਆਉਂਦਾ ਹੈ, ਉਸਨੇ ਕਿੰਨੇ ਸਾਰੇ ਸ਼ਾਨਦਾਰ ਹੋਰ ਬੰਦੇ ਨਜ਼ਰੰਦਾਜ ਕਰ ਦਿਤੇ ਜਿਨ੍ਹਾਂ ਨੂੰ ਉਹ ਮਿਲਿਆ ਸੀ।

ਮੰਡੀ ਦੀਆਂ ਲੋੜਾਂ ਦੀ ਪੂਰਤੀ ਕਰਨ ਦੀ ਲੋੜ ਨਹੀਂ, ਰਾਜ਼ੀਨਾਵਾਂ ਤਾਂ ਕੋਈ ਵੀ ਨਹੀਂ ਹੋਣਾ ਚਾਹੀਦਾ। ਏਨਾ ਤਾਕਤਵਰ ਬੰਦਾ ਸੀ ਉਹ, ਰਾਜ਼ੀਨਾਵੇਂ ਕਿਉਂ ਕਰਦਾ ਗਿਆ, ਏਨੇ ਵਡੇ ਬੰਦੇ ਕਿਉਂ ਛੱਡ ਦਿੱਤੇ? ਉਨ੍ਹਾਂ ਬੰਦਿਆਂ ਨੂੰ ਵੀ ਮੈਂ ਮਿਲਿਆਂ ਜਿਨ੍ਹਾਂ ਨੂੰ ਗੁਰਜਿਫ ਮਿਲਿਆ ਪਰ ਲਿਖ ਕੇ ਨਹੀਂ ਗਿਆ। ਉਨ੍ਹਾਂ ਨੇ ਮੈਨੂੰ ਦੱਸਿਆ ਗੁਰਜਿਫ ਇਥੇ ਆਇਆ ਸੀ। ਬਹੁਤ ਬਿਰਧ ਹੋ ਗਏ ਨੇ ਹੁਣ। ਤਾਂ ਵੀ ਕਿਤਾਬ ਵਧੀਐ, ਹੈ ਅੱਧੀ ਅਧੂਰੀ ਪਰ ਕੀਮਤੀ।

ਛੇਵੀਂ। ਮੈਨੂੰ ਉਹ ਕਿਤਾਬ ਬੜੀ ਚੰਗੀ ਲਗਦੀ ਹੈ ਜਿਸ ਦੇ ਲੇਖਕ ਦਾ ਪਤਾ ਨਾ ਹੋਵੇ, ਅਜਨਬੀ ਹੋਵੇ, ਗੁਮਨਾਮ। ਏਨਾ ਕੁ ਪਤਾ ਲਗਦੈ ਕਿ ਕਬੀਰ ਦੇ ਕਿਸੇ ਚੇਲੇ ਨੇ ਲਿਖੀ ਹੈ। ਕੀ ਫਰਕ ਪੈਂਦੇ ਕਿਸ ਨੇ ਲਿਖੀ, ਜਿਸ ਨੇ ਲਿਖੀ ਉਹ ਪੁੱਜਿਆ ਹੋਇਆ ਬੰਦਾ ਹੈ, ਇੰਨਾ ਕੁ ਬਗੈਰ ਝਿਜਕ ਦੇ ਕਿਹਾ ਜਾ ਸਕਦੈ।

ਕਵਿਤਾਵਾਂ ਦੀ ਕਿਤਾਬ ਹੈ, ਉਘੜ ਦੁਘੜੀ ਲਿਖਤ। ਆਦਮੀ ਵਧੀਕ ਪੜ੍ਹਿਆ ਲਿਖਿਆ ਨਹੀਂ ਲਗਦਾ। ਪਰ ਇਸ ਨਾਲ ਕੀ ਫਰਕ ਪੈਂਦੇ। ਅਸਲ ਗਲ ਇਸ ਵਿਚਲੀ ਸਮੱਗਰੀ ਦੀ ਹੈ। ਕਿਤਾਬ ਛਪੀ ਵੀ ਨਹੀਂ। ਜਿਨ੍ਹਾਂ ਲੋਕਾਂ ਕੋਲ ਇਹ ਹੈ ਉਹ ਇਸ ਨੂੰ ਛਾਪਣ ਦੇ ਖਿਲਾਫ ਹਨ। ਮੈਂ ਉਨ੍ਹਾਂ ਦੇ ਜਜ਼ਬਾਤ ਸਮਝ ਸਕਦਾਂ ਤੇ ਉਨ੍ਹਾਂ ਨਾਲ ਸਹਿਮਤ ਹਾਂ। ਉਹ ਕਹਿੰਦੇ ਨੇ ਛਪੀ ਕਿਤਾਬ ਮੰਡੀ ਦੀ ਚੀਜ਼ ਬਣ ਜਾਂਦੀ ਹੁੰਦੀ ਐ ਇਸ ਕਰਕੇ ਛਪਣੀ ਠੀਕ ਨਹੀਂ। ਕਿਸੇ ਨੂੰ ਚਾਹੀਦੀ ਹੈ ਤਾਂ ਆਏ, ਆਪਣੀ ਕਲਮ ਦਵਾਤ ਨਾਲ ਇਸ ਦਾ ਉਤਾਰਾ ਕਰਕੇ ਲੈ ਜਾਏ। ਭਾਰਤ ਵਿਚ ਇਸ ਦੀਆਂ ਅਨੇਕ ਹਥ ਲਿਖਤਾਂ ਮਿਲਦੀਆਂ ਹਨ, ਸਾਰਿਆਂ ਨੇ ਪ੍ਰਣ ਕੀਤਾ ਹੋਇਐ ਕਿ ਛਪਵਾਣੀ ਨਹੀਂ। ਪ੍ਰਕਾਸ਼ਨ ਕਿਤਾਬ ਦਾ ਵਿਗਾੜ ਕਰਦਾ ਹੈ, ਯਾਂਤਰਿਕ ਬਣਾ ਦਿੰਦਾ ਹੈ, ਮਕਾਨਕੀ। ਛਾਪੇਖਾਨੇ ਵਿਚੋਂ ਲੰਘਦਿਆਂ ਕੁਝ ਗ਼ਾਇਬ ਹੋ ਜਾਂਦਾ ਹੈ, ਰੂਹ ਗ਼ਾਇਬ ਹੁੰਦੀ ਹੈ ਤੇ ਲਾਸ਼ ਸਾਹਮਣੇ ਪਈ ਰਹਿੰਦੀ ਹੈ।

ਇਸ ਕਿਤਾਬ ਦਾ ਕੋਈ ਨਾਮ ਨਹੀਂ, ਛਪੀ ਨਹੀਂ, ਸੋ ਸਿਰਲੇਖ ਨਹੀਂ। ਜਿਸ ਕੋਲ ਇਸ ਦੀ ਮੂਲ ਕਿਤਾਬ ਸੀ ਮੈਂ ਉਸ ਨੂੰ ਪੁੱਛਿਆ ਕਿ ਤੁਸੀਂ ਇਸ ਦਾ ਨਾਂ ਕੀ ਰੱਖਿਐ ?

ਉਸ ਨੇ ਕਿਹਾ - ਗ੍ਰੰਥ।

ਹੁਣ ਤੁਹਾਨੂੰ ਦਸਣੈ ਗ੍ਰੰਥ ਕੀ ਹੁੰਦੈ। ਇਹ ਉਦੋਂ ਦਾ ਪੁਰਾਤਨ ਸ਼ਬਦ ਹੈ ਜਦੋਂ ਕਿਤਾਬਾਂ ਕਾਗਜ਼ਾਂ ਉਪਰ ਨਹੀਂ ਪੱਤਿਆਂ ਉਪਰ ਲਿਖੀਆਂ ਜਾਂਦੀਆਂ ਸਨ। ਕੁਝ ਖਾਸ ਪੱਤੇ ਇਸ ਤਰ੍ਹਾਂ ਦੇ ਹੁੰਦੇ ਸਨ ਜਿਨ੍ਹਾਂ

ਉਪਰ ਲਿਖਿਆ ਜਾਂਦਾ ਤੇ ਫਿਰ ਜਦੋਂ ਸਾਰੇ ਪੱਤਿਆਂ ਨੂੰ ਇਕੱਤਰ ਕਰਕੇ ਬੰਨ੍ਹਦੇ ਉਸ ਨੂੰ ਗ੍ਰੰਥ ਆਖਦੇ। ਗ੍ਰੰਥ ਲਫਜ਼ ਦਾ ਅਰਥ ਬੰਨ੍ਹਣਾ ਹੁੰਦਾ ਹੈ, ਪੱਤੇ ਇਕੱਠੇ ਕਰਕੇ ਬੰਨ੍ਹਣੇ।

ਗ੍ਰੰਥ ਵਿਚ ਕੁਝ ਕਥਨ ਬਹੁਤ ਕੀਮਤੀ ਹਨ। ਥੋੜ੍ਹਿਆਂ ਨਾਲ ਵਾਕਫੀ ਕਰਾਵਾਂਗਾ। ਇਕ ਵਾਕ ਹੈ- ਜੋ ਕਿਹਾ ਜਾ ਸਕਦਾ ਹੈ ਉਸ ਵਲ ਤਵੱਜੋ ਨਾ ਦਿਉ, ਇਹ ਸੱਚ ਨਹੀਂ। ਸੱਚ ਦਾ ਕਥਨ ਨਹੀਂ ਹੋ ਸਕਦਾ। ਦੂਜਾ- ਰੱਬ ਇਕ ਲਫਜ਼ ਹੈ ਮਹਿਜ਼, ਮਹੱਤਵਪੂਰਨ, ਪਰ ਮੌਜੂਦ ਨਹੀਂ। ਇਕ ਅਨੁਭਵ ਨੂੰ ਪ੍ਰਗਟ ਕਰਦਾ ਲਫਜ਼ ਹੈ ਰੱਬ, ਇਹ ਕੋਈ ਵਸਤੂ ਨਹੀਂ। ਤੀਜਾ- ਬੰਦਗੀ ਕੋਈ ਮਾਨਸਿਕ ਕ੍ਰਿਆ ਨਹੀਂ, ਇਸ ਦਾ ਮਨ ਨਾਲ ਕੋਈ ਤਅਲੁਕ ਨਹੀਂ। ਇਸ ਦੇ ਉਲਟ ਮਨ ਨੂੰ ਵਿਸਾਰ ਦਿਉ ਜੇ ਬੰਦਗੀ ਕਰਨੀ ਹੈ। ਇਸ ਤਰ੍ਹਾਂ ਦੇ ਵਾਕ।

ਗ੍ਰੰਥ ਦਾ ਜ਼ਿਕਰ ਇਸ ਕਰਕੇ ਕਰਨਾ ਸੀ ਕਿਉਂਕਿ ਕਿਸੇ ਨੇ ਇਸਦਾ ਜ਼ਿਕਰ ਕਿਤੇ ਨਹੀਂ ਕੀਤਾ ਤੇ ਇਸਦਾ ਕਦੀ ਅਨੁਵਾਦ ਨਹੀਂ ਹੋਇਆ।

ਸੱਤਵੀਂ ... ਮੈਂ ਠੀਕ ਕਰ ਰਿਹਾਂ ਗਿਣਤੀ ?

ਹਾਂ ਓਸ਼ੋ।

ਮੈਂ ਕਾਰਲ ਮਾਰਕਸ ਅਤੇ ਏਂਗਲਜ਼ ਦੇ ਖਿਲਾਫ ਹਾਂ ਪਰ ਇਨ੍ਹਾਂ ਦੋਵਾਂ ਨੇ ਰਲ ਕੇ ਜਿਹੜੀ ਕਿਤਾਬ ਲਿਖੀ ਉਸ ਦੀ ਪ੍ਰਸ਼ੰਸਾ ਕਰਦਾ ਹਾਂ, *ਕਮਿਊਨਿਸਟ ਮੈਨੀਫੈਸਟੋ* ***THE COMMUNIST MANIFESTO.*** ਚੇਤੇ ਰਹੇ, ਮੈਂ ਕਮਿਊਨਿਸਟ ਨਹੀਂ। ਮੇਰੇ ਵਰਗਾ ਕਮਿਉਨਿਜ਼ਮ ਵਿਰੋਧੀ ਬੰਦਾ ਤੁਹਾਨੂੰ ਹੋਰ ਨਹੀਂ ਲਭੇਗਾ। ਫਿਰ ਵੀ ਇਸ ਛੋਟੀ ਜਿਹੀ ਕਿਤਾਬ ਨੂੰ ਪਿਆਰ ਕਰਦਾਂ। ਇਸ ਵਿਚਲੀ ਸਮੱਗਰੀ ਜਾਂ ਸ਼ੈਲੀ ਦਾ ਕਾਇਲ ਨਹੀਂ, ਜਿਸ ਢੰਗ ਨਾਲ ਲਿਖਿਆ ਗਿਆ ਉਹ ਕਮਾਲ ਐ।

ਤੁਹਾਨੂੰ ਪਤੈ ਮੈਂ ਬਹੁਪਰਤਾਂ ਵਾਲਾ ਬੰਦਾ ਹਾਂ ਤੇ ਕੇਵਲ ਸਟਾਈਲ ਵੀ ਪਸੰਦ ਕਰ ਸਕਦਾਂ। ਬੁੱਧ ਆਪਣੀਆਂ ਅੱਖਾਂ ਅਤੇ ਕੰਨ ਬੰਦ ਕਰ ਲਏਗਾ, ਮਹਾਂਵੀਰ ਦੌੜ ਜਾਏਗਾ, ਸਟਾਈਲ? ਪਰ ਮੈਂ ਆਪਣੀ ਕਿਸਮ ਦਾ ਹਾਂ, ਜੀ, ਜਿਸ ਸਟਾਈਲ ਨਾਲ ਕਮਿਊਨਿਸਟ ਮੈਨੀਫੈਸਟੋ ਲਿਖਿਆ ਗਿਆ ਉਹ ਮੈਨੂੰ ਪਿਆਰਾ ਲਗਦੈ, ਇਸ ਵਿਚਲੀ ਸਮੱਗਰੀ ਬਕਵਾਸ ਹੈ। ਸਮਝੇ ਮੇਰੀ ਗੱਲ? ਬੰਦੇ ਨੂੰ ਨਫਰਤ ਤੇ ਉਸਦੇ ਲਿਬਾਸ ਨੂੰ ਪਿਆਰ ਕੀਤਾ ਜਾ ਸਕਦੈ। ਮੇਰੀ ਹਾਲਤ ਇਹੋ ਹੈ। ਕਮਿਊਨਿਸਟ ਮੈਨੀਫੈਸਟੋ ਦਾ ਆਖਰੀ ਵਾਕ ਹੈ :

ਦੁਨੀਆਂ ਭਰ ਦੇ ਮਿਹਨਤਕਸ਼ੋ ਇਕ ਹੋ ਜਾਉ।
ਗੁਆਣ ਲਈ ਤੁਹਾਡੇ ਕੋਲ ਜੰਜੀਰਾਂ ਤੋਂ ਇਲਾਵਾ ਕੁਝ ਨਹੀਂ।

ਤੇ ਜਿੱਤਣ ਲਈ ਜਹਾਨ ਹੈ।

ਸਟਾਈਲ ਦੇਖਿਆ? ਕਥਨ ਵਿਚਲੀ ਤਾਕਤ ਦੇਖੋ: ਇਕ ਹੋ ਜਾਉ। ਗੁਆਣ ਲਈ ਹੈ ਕੀ ਤੁਹਾਡੇ ਕੋਲ? ਜੰਜ਼ੀਰਾਂ, ਤੇ ਜਿੱਤਣ ਲਈ ਜਹਾਨ। ਇਹੋ ਗਲ ਕਿਹਾ ਕਰਦਾਂ ਮੈਂ ਆਪਣੇ ਸਨਿਆਸੀਆਂ ਨੂੰ। ਇਨ੍ਹਾਂ ਨੂੰ ਮੈਂ ਇਕੱਠੇ ਹੋ ਜਾਣ ਲਈ ਤਾਂ ਨਹੀਂ ਆਖਦਾ, ਮੈਂ ਕਿਹਾ ਕਰਦਾਂ- ਹੋ ਜਾਓ, ਗੁਆਣ ਲਈ ਜੰਜੀਰਾਂ ਤੋਂ ਬਗੈਰ ਕੁਝ ਨਹੀਂ।

ਮੈਂ ਇਹ ਵੀ ਨਹੀਂ ਕਹਿੰਦਾ ਕਿ ਜਿੱਤਣ ਲਈ ਸੰਸਾਰ ਪਿਆ ਹੈ, ਇਸ ਗੱਲ ਵਿਚ ਕੀ ਪਿਆ ਹੈ?ਦੁਨੀਆਂ ਜਿੱਤਣ ਦੀ ਕੀ ਲੋੜ? ਤੁਸੀਂ ਮੈਨੂੰ ਸਿਕੰਦਰ ਮਹਾਨ, ਨੈਪੋਲੀਅਨ, ਹਿਟਲਰ, ਸਟਾਲਿਨ ਜਾਂ ਮਾਓਜ਼ੇ ਤੁੰਗ ਬਣਨ ਲਈ ਪਰੇਰ ਸਕਦੇ ਹੋ। ਇਹੋ ਜਿਹੇ ਮੂਰਖਾਂ ਦੀ ਬੜੀ ਲੰਮੀ ਕਤਾਰ ਹੈ ਸਿਕੰਦਰ ਵਰਗਿਆਂ ਦੀ, ਮੈਂ ਉਨ੍ਹਾਂ ਦਾ ਕੀ ਕਰਾਂ? ਮੈਂ ਸਨਿਆਸੀਆਂ ਨੂੰ ਇਹ ਨਹੀਂ ਕਹਿੰਦਾ ਕਿ ਜਿੱਤ ਜਾਉ। ਜਿੱਤਣ ਲਈ ਕੁਝ ਨਹੀਂ। ਹੋ ਜਾਓ ਬਸ, ਇਹ ਮੇਰਾ ਮੈਨੀਫੈਸਟੋ ਹੈ। ਹੋ ਜਾਓ, ਹੋ ਜਾਣ ਨਾਲ ਤੁਹਾਡੇ ਕੋਲ ਸਭ ਕੁਝ ਆ ਗਿਆ।

ਅੱਠਵੀਂ? ਮੈਂ ਠੀਕ ਕਿਹਾ?

ਹਾਂ ਓਸ਼ੋ ਅੱਠਵੀਂ।

ਵਾਹ। ਠੀਕ ਚੱਲ ਰਿਹੈ ਨਾ ਸਭ ਕੁਝ? ਤਿਆਰ ਬਰਤਿਆਰਹੋ? ਅੱਜ ਤੁਹਾਡੀ ਘੁਸਰ ਮੁਸਰ ਨਹੀਂ ਸੁਣੀ ਮੈਂ। ਮਾੜਾ ਮੋਟਾ ਸ਼ੋਰ ਸ਼ਰਾਬਾ ਤਾਂ ਕਰੋ। ਚੰਗਾ ਲਗਦੈ।

ਅੱਠਵੀਂ ਹੈ ਮਾਰਸਿਲ **Marcel** ਦੀ ਕਿਤਾਬ *ਸਿਸੀਫਸ ਦੀ ਮਿੱਥ* ***THE MYTH OF SISYPHUS.*** ਜਿਸ ਤਰ੍ਹਾਂ ਦੇ ਹੋਇਆ ਕਰਦੇ ਹਨ ਮੈਂ ਉਵੇਂ ਦਾ ਧਾਰਮਿਕ ਬੰਦਾ ਨਹੀਂ, ਧਰਮ ਬਾਰੇ ਮੇਰਾ ਆਪਣਾ ਹਿਸਾਬ ਕਿਤਾਬ ਹੈ। ਲੋਕ ਹੈਰਾਨ ਹੋਣਗੇ ਕਿ ਜਿਹੜੀਆਂ ਕਿਤਾਬਾਂ ਧਾਰਮਿਕ ਨਹੀਂ ਮੈਂ ਉਨ੍ਹਾਂ ਨੂੰ ਆਪਣੀ ਲਿਸਟ ਵਿਚ ਕਿਉਂ ਲਿਖ ਰਿਹਾ ਹਾਂ। ਜਦੋਂ ਡੂੰਘਾ ਖੋਦੋਗੇ ਤਾਂ ਜਾਣੋਗੇ ਉਹ ਵੀ ਧਾਰਮਿਕ ਹਨ, ਲਭੇਗਾ ਧਰਮ ਤੁਹਾਨੂੰ ਉਨ੍ਹਾਂ ਵਿਚੋਂ। ਸਿਸੀਫਸ ਦੀ ਮਿੱਥ ਬਹੁਤ ਪੁਰਾਣੀ ਹੈ ਜਿਸ ਨੂੰ ਮਾਰਸਿਲ ਨੇ ਆਪਣੀ ਕਿਤਾਬ ਵਾਸਤੇ ਵਰਤ ਲਿਆ। ਸੁਣੋ ਮੇਰੀ ਗੱਲ।

ਸਿਸੀਫਸ ਦੇਵਤਾ ਸੀ, ਸੁਰਗ ਵਿਚੋਂ ਕੱਢ ਦਿੱਤਾ ਗਿਆ ਕਿਉਂਕਿ ਅਪਰੰਪਾਰ ਰੱਬ ਦੀ ਹੁਕਮ ਅਦੂਲੀ ਕੀਤੀ, ਸਜ਼ਾ ਪਾਈ। ਸਜ਼ਾ ਇਹ ਸੁਣਾਈ ਗਈ ਕਿ ਇਹ ਵਡਾ ਪੱਥਰ ਪਹਾੜੀ ਦੀ ਟੀਸੀ ਤੱਕ ਲਿਜਾ ਕੇ ਪਰਲੇ ਪਾਰ ਰੋੜ੍ਹ ਕੇ ਆ। ਪਹਾੜੀ ਬਹੁਤ ਉਚੀ ਨਹੀਂ ਸੀ ਪਰ ਹੋਇਆ ਇਹ ਕਿ ਪੱਥਰ ਪਹਾੜੀ ਦੀ ਚੋਟੀ ਤੋਂ ਪਾਰ ਸੁਟ ਕੇ ਜਦੋਂ ਉਹ ਵਾਪਸ ਪਰਤਣ ਲਗਦਾ, ਹੇਠਾਂ ਉਤਰਨ ਲਗਦਾ, ਪੱਥਰ

ਉਸ ਦੇ ਪਿਛੇ ਰੁੜ੍ਹਿਆ ਆਉਂਦਾ। ਸਿਸੀਫਸ ਨੂੰ ਫਿਰ ਪੱਥਰ ਉਪਰ ਵਲ ਰੋੜ੍ਹਨਾ ਪੈਂਦਾ, ਹਫਦਾ, ਖਪਦਾ, ਪਸੀਨੋ ਪਸੀਨੀ ਹੁੰਦਾ ਬਾਰ ਬਾਰ ਇਹੋ ਕੁਝ ਕਰਦਾ ਪਰ ਵਿਅਰਥ, ਪੱਥਰ ਫਿਰ ਮੁੜ ਆਉਂਦਾ। ਪਰ ਕੀਤਾ ਕੀ ਜਾਵੇ?

ਏਨੀ ਕੁ ਕਹਾਣੀ ਹੈ ਇਸ ਆਦਮੀ ਦੀ। ਤਦੇ ਮੈਂ ਕਹਿਨਾ ਕਿ ਡੂੰਘਾ ਖੋਦੋ, ਸ਼ੁੱਧ ਧਰਮ ਲੱਭ ਜਾਏਗਾ। ਇਹ ਆਦਮੀ ਦੀ ਹੋਣੀ ਹੈ, ਹਮੇਸ਼ ਹਮੇਸ਼ ਤੋਂ। ਤੁਸੀਂ ਕੀ ਕਰਦੇ ਹੋ? ਹਰੇਕ ਬੰਦਾ ਕੀ ਕਰਦੈ? ਹਰੇਕ ਆਪੋ ਆਪਣਾ ਪੱਥਰ ਉਪਰ ਰੋੜ੍ਹਦਾ ਲਿਜਾ ਰਿਹਾ ਹੈ। ਪਰ ਸ਼ਾਮ ਪੈਣ ਤੇ ਪੱਥਰ ਫਿਰ ਹੇਠਾਂ ਆਇਆ ਪਿਆ ਹੁੰਦੈ, ਸਗੋਂ ਪਹਿਲਾਂ ਨਾਲੋਂ ਹੋਰ ਡੂੰਘੀ ਹੋਰ ਨੀਵੀਂ ਥਾਂ ਤੇ। ਅਗਲੀ ਸਵੇਰ ਨਾਸ਼ਤਾ ਕਰਕੇ ਤੁਸੀਂ ਮੁੜ ਪੱਥਰ ਰੇੜ੍ਹਨ ਲੱਗ ਜਾਂਦੇ ਹੋ। ਅਜਿਹਾ ਕਰਦਿਆਂ ਤੁਹਾਨੂੰ ਪਤਾ ਨਹੀਂ ਹੁੰਦਾ ਕਿ ਕੀ ਹੋਣਾ ਹੈ, ਇਹ ਹੇਠ ਮੁੜ ਆਏਗਾ।

ਮਿਥ ਸੁਹਣੀ ਹੈ। ਮਾਰਸਿਲ ਨੇ ਦੁਬਾਰਾ ਸੁਣਾ ਦਿੱਤੀ ਬਸ। ਬੜਾ ਧਰਮੀ ਬੰਦਾ ਸੀ ਉਹ। ਯਾਂ ਪਾਲ ਸਾਰਤ੍ਰ ਨਹੀਂ, ਅਸਲੀ ਹੋਂਦਵਾਦੀ ਮਾਰਸਿਲ ਸੀ ਪਰ ਉਹ ਨਾਅਰੇਬਾਜ਼ ਮਾਅਰਕੇਬਾਜ਼ ਨਹੀਂ ਸੀ ਇਸ ਕਰਕੇ ਸਾਹਮਣੇ ਨਹੀਂ ਆਇਆ। ਖਾਮੋਸ਼ ਰਿਹਾ, ਚੁਪਚਾਪ ਲਿਖਦਾ ਰਿਹਾ, ਚੁਪਚਾਪ ਮਰ ਗਿਆ। ਸੰਸਾਰ ਦੇ ਬਹੁਤੇ ਬੰਦਿਆਂ ਨੂੰ ਪਤਾ ਨਹੀਂ ਹੈ ਕਿ ਉਹ ਨਹੀਂ ਰਿਹਾ। ਏਨਾ ਖਾਮੋਸ਼ ਬੰਦਾ ਸੀ, ਪਰ ਉਸ ਨੇ *ਸਿਸੀਫਸ ਦੀ ਮਿੱਥ* ਲਿਖ ਦਿੱਤੀ। ਜਬਰਦਸਤ ਕਿਤਾਬ ਹੈ। ਹੁਣ ਤਕ ਆਰਟ ਦੇ ਕੀਤੇ ਗਏ ਮਹਾਨਤਮ ਕਾਰਜਾਂ ਵਿਚੋਂ ਇਕ ਹੈ *ਸਿਸੀਫਸ ਦੀ ਮਿੱਥ।*

ਨੌਵੀਂ। ਪਤਾ ਨਹੀਂ ਕਿਉਂ ਮੈਨੂੰ ਬਾਰ ਬਾਰ ਯਾਦ ਕਰਵਾਇਆ ਜਾਂਦਾ ਹੈ ਕਿ ਬਰਟਰੰਡ ਰਸਲ ਨੂੰ ਮੈਂ ਲਿਸਟ ਵਿਚ ਲਿਖਣਾ ਹੈ। ਅਸੀਂ ਦੋਵੇਂ ਇਕ ਦੂਜੇ ਦੇ ਉਲਟ ਹਾਂ, ਪੂਰੀ ਤਰ੍ਹਾਂ ਉਲਟ। ਇਹ ਜਾਣਦੇ ਹੋਏ ਵੀ ਮੈਂ ਉਸ ਨੂੰ ਪਿਆਰ ਕਰਦਾ ਹਾਂ। ਪਿਆਰ ਕਰਨ ਦਾ ਕਾਰਨ ਕੀ ਪਤਾ ਇਹੋ ਹੋਵੇ। ਵਿਰੋਧੀ ਧਰੁਵ ਇਕ ਦੂਜੇ ਵਲ ਆਕਰਸ਼ਿਤ ਹੁੰਦੇ ਹਨ, ਖਿਚ ਪਾਉਂਦੇ ਹਨ। ਮੇਰੀਆਂ ਅੱਖਾਂ ਵਿਚ ਅਥਰੂ ਉਮੜਦੇ ਆਉਂਦੇ ਦੇਖੇ ? ਇਹ ਬਰਟਰੰਡ ਰਸਲ ਵਾਸਤੇ ਨੇ, ਬਰਟੀ ਵਾਸਤੇ, ਦੋਸਤ ਇਸੇ ਨਾਮ ਨਾਲ ਬੁਲਾਇਆ ਕਰਦੇ ਸਨ ਉਸ ਨੂੰ। ਨੌਵੀਂ ਕਿਤਾਬ ਉਸ ਦੀ ਹੈ *ਪੱਛਮੀ ਫਲਸਫੇ ਦਾ ਇਤਿਹਾਸ,* ***THE HISTORY OF WESTERN PHILOSOPHY.***

ਪੱਛਮ ਦੇ ਫਲਸਫੇ ਉਪਰ ਉਸ ਵਰਗਾ ਕੰਮ ਪਹਿਲਾਂ ਕਿਸੇ ਤੋਂ ਨਹੀਂ ਕਰ ਹੋਇਆ। ਕੋਈ ਫਿਲਾਸਫਰ ਹੀ ਕਰ ਸਕਦਾ ਸੀ ਇਹ ਕੰਮ। ਇਤਿਹਾਸਕਾਰਾਂ ਨੇ ਯਤਨ ਕੀਤੇ, ਫਿਲਾਸਫੀ ਦੇ ਇਤਿਹਾਸ ਉਤੇ ਬਥੇਰੀਆਂ ਕਿਤਾਬਾਂ ਮਿਲਦੀਆਂ ਹਨ ਪਰ ਇਤਿਹਾਸਕਾਰਾਂ ਵਿਚੋਂ ਇਕ ਵੀ ਫਿਲਾਸਫਰ ਨਹੀਂ ਸੀ। ਫਿਲਾਸਫਰਾਂ ਦੀ ਸ਼੍ਰੇਣੀ ਵਿਚਲਾ ਫਲਸਫੇ ਦਾ ਇਤਿਹਾਸ ਲਿਖਣ ਵਾਲਾ ਪਹਿਲਾ ਬੰਦਾ ਬਰਟਰੰਡ ਰਸਲ

ਹੈ। ਈਮਾਨਦਾਰ ਏਨਾ, ਇਸ ਨੂੰ *ਫਿਲਾਸਫੀ ਦਾ ਇਤਿਹਾਸ* **THE HISTORY OF PHILOSOPHY** ਨਹੀਂ ਕਿਹਾ ਕਿਉਂਕਿ ਚੰਗੀ ਤਰ੍ਹਾਂ ਜਾਣਦਾ ਸੀ ਕਿ ਉਸ ਨੂੰ ਪੂਰਬ ਦੇ ਫਲਸਫੇ ਦਾ ਕੁਝ ਨਹੀਂ ਪਤਾ। ਸਾਦਗੀ ਨਾਲ, ਨਿਮਰਤਾ ਨਾਲ ਦੱਸ ਦਿੱਤਾ ਕਿ ਮੈਂ ਸੰਸਾਰ ਦੇ ਫਲਸਫੇ ਦਾ ਇਤਿਹਾਸ ਨਹੀਂ ਲਿਖਿਆ, ਇਸ ਦੇ ਇਕ ਹਿੱਸੇ ਦਾ, ਪੱਛਮ ਦਾ ਇਤਿਹਾਸ ਲਿਖਿਆ ਹੈ, ਅਰਸਤੂ ਤੋਂ ਲੈਕੇ ਬਰਟਰੰਡ ਰਸਲ ਤਕ ਦਾ ਇਤਿਹਾਸ।

ਮੈਨੂੰ ਫਿਲਾਸਫੀ ਚੰਗੀ ਨਹੀਂ ਲਗਦੀ ਪਰ ਰਸਲ ਦੀ ਕਿਤਾਬ ਕੇਵਲ ਫਲਸਫੇ ਦਾ ਇਤਿਹਾਸ ਨਹੀਂ, ਕਲਾ ਦਾ ਮਹਾਨ ਕੰਮ ਹੈ। ਏਨਾ ਸਿਲਸਿਲੇਵਾਰ, ਏਨਾ ਸੌਂਦਰਸਮਈ, ਗਜ਼ਬ ਦੀ ਸਿਰਜਣਾ ਇਸ ਕਰਕੇ ਹੋ ਗਈ ਕਿਉਂਕਿ ਮੂਲਰੂਪ ਵਿਚ ਰਸਲ ਗਣਿਤ ਸ਼ਾਸਤਰੀ ਸੀ।

ਭਾਰਤ ਦਾ ਫਲਸਫਾ ਅਤੇ ਇਸ ਦਾ ਇਤਿਹਾਸ ਲਿਖਣ ਲਈ ਕੋਈ ਬਰਟਰੰਡ ਰਸਲ ਚਾਹੀਦਾ ਹੈ। ਬੜੇ ਇਤਿਹਾਸ ਲਿਖੇ ਮਿਲਦੇ ਹਨ, ਇਤਿਹਾਸਕਾਰਾਂ ਨੇ ਲਿਖੇ ਹਨ, ਫਿਲਾਸਫਰਾਂ ਨੇ ਨਹੀਂ। ਇਤਿਹਾਸਕਾਰ ਇਤਿਹਾਸਕਾਰ ਹੁੰਦਾ ਹੈ, ਉਹ ਗਤੀਸ਼ੀਲ ਚਿੰਤਨ ਅੰਦਰਲੇ ਤਾਲ ਅਤੇ ਰੂਹਾਨੀ ਡੂੰਘਾਣ ਦੀ ਥਾਹ ਨਹੀਂ ਪਾ ਸਕਦਾ। ਇਹ ਸੋਚ ਕੇ ਕਿ ਸ਼ਾਇਦ ਇਹ ਵੀ ਬਰਟਰੰਡ ਰਸਲ ਦੇ ਕਾਰਜ ਵਾਂਗ ਜਾਣੀ ਜਾਵੇਗੀ, ਰਾਧਾ ਕ੍ਰਿਸ਼ਨਨ ਨੇ *ਭਾਰਤੀ ਫਲਸਫੇ ਦਾ ਇਤਿਹਾਸ* ***HISTORY OF INDIAN PHILOSOPHY*** ਲਿਖੀ ਪਰ ਇਹ ਤਾਂ ਚੋਰੀ ਹੈ। ਇਹ ਕਿਤਾਬ ਰਾਧਾਕ੍ਰਿਸ਼ਨਨ ਨੇ ਨਹੀਂ ਲਿਖੀ, ਇਹ ਤਾਂ ਇਕ ਵਿਚਾਰੇ ਗਰੀਬ ਵਿਦਿਆਰਥੀ ਦਾ ਥੀਸਿਸ ਮੁਲਾਂਕਣ ਵਾਸਤੇ ਰਾਧਾ ਕ੍ਰਿਸ਼ਨਨ ਕੋਲ ਗਿਆ ਸੀ, ਉਸਨੇ ਪੂਰਾ ਥੀਸਿਸ ਚੁਰਾ ਲਿਆ। ਅਦਾਲਤ ਵਿਚ ਉਸ ਵਿਰੁੱਧ ਮੁਕੱਦਮਾ ਚਲਿਆ ਪਰ ਗਰੀਬ ਵਿਦਿਆਰਥੀ ਕਿਥੇ ਲੜਨ ਜੋਗਾ? ਠੱਪ ਕਰਨ ਵਾਸਤੇ ਰਾਸ਼ਾਕ੍ਰਿਸ਼ਨ ਨੇ ਬਥੇਰੇ ਪੈਸੇ ਦੇ ਦਿੱਤੇ।

ਇਹੋ ਜਿਹੇ ਲੋਕ ਭਾਰਤੀ ਫਲਸਫੇ ਨਾਲ ਨਿਆਂ ਨਹੀਂ ਕਰ ਸਕਦੇ। ਭਾਰਤ ਨੂੰ ਚੀਨ ਨੂੰ ਕੋਈ ਬਰਟਰੰਡ ਰਸਲ ਚਾਹੀਦਾ ਹੈ, ਹਾਂ ਇਨ੍ਹਾਂ ਦੋ ਦੇਸਾਂ ਨੂੰ ਖਾਸ ਕਰਕੇ। ਪੱਛਮ ਦੀ ਕਿਸਮਤ ਚੰਗੀ ਉਸ ਨੂੰ ਬਰਟਰੰਡ ਰਸਲ ਕ੍ਰਾਂਤੀਕਾਰੀ ਚਿੰਤਕ ਮਿਲ ਗਿਆ ਜਿਹੜਾ ਅਰਸਤੂ ਤੋਂ ਲੈਕੇ ਰਸਲ ਤਕ ਪੱਛਮੀ ਚਿੰਤਨ ਦੇ ਵਿਕਾਸ ਨੂੰ ਬਿਹਤਰੀਨ ਤਰੀਕੇ ਨਾਲ ਬਿਆਨ ਕਰ ਸਕਿਆ।

ਦਸਵੀਂ। ਜਿਸ ਦਸਵੀਂ ਕਿਤਾਬ ਦਾ ਜ਼ਿਕਰ ਹੁਣ ਕਰਨ ਲੱਗਾ ਹਾਂ ਉਹ ਵੀ ਅਖੌਤੀ ਧਾਰਮਿਕ ਨਹੀਂ ਹੈ। ਇਸ ਉਪਰ ਜੇ ਧਿਆਨ ਧਰੋਗੇ ਤਾਂ ਇਹ ਧਾਰਮਿਕ ਵੀ ਹੈ ਪਰ ਪੜ੍ਹਨੀ ਨਹੀਂ, ਧਿਆਨ ਇਕਾਗਰ ਕਰਨਾ ਹੈ। ਮੂਲ ਹਿੰਦੀ ਵਿਚ ਹੈ। ਅਜੇ ਅਨੁਵਾਦ ਨਹੀਂ ਹੋਈ, ਇਹ ਹੈ *ਦਇਆਬਾਈ ਦੇ ਭਜਨ* **THE SONGS OF DAYABAI.**

ਮੈਂ ਰਾਬੀਆ, ਮੀਰਾ, ਲੱਲ, ਸਹਿਜੋ ਦਾ ਜ਼ਿਕਰ ਕਰ ਦਿੱਤਾ ਸੀ, ਮਨ ਉਪਰ ਬੋਝ ਸੀ ਕਿ ਇਕ ਹੋਰ ਔਰਤ ਕਾਬਲਿ ਜ਼ਿਕਰ ਰਹਿ ਗਈ, ਉਹ ਹੈ ਦਇਆ। ਹੁਣ ਮੈਨੂੰ ਚੈਨ ਆਇਆ ਹੈ।

*ਦਇਆ ਦੇ ਭਜਨ।* ਉਹ ਮੀਰਾ ਤੇ ਸਹਿਜੋ ਦੀ ਸਮਕਾਲੀ ਸੀ ਪਰ ਦੋਹਾਂ ਨਾਲੋਂ ਵਧੀਕ ਗਹਿਰੀ। ਉਹ ਸਭ ਗਿਣਤੀਆਂ ਤੋਂ ਪਾਰ ਹੈ। ਦਇਆ ਕੋਇਲ ਹੈ। ਕੋਇਲ ਵਰਗੀ ਮਿਠਾਸ। ਗਰਮੀਆਂ ਦੀ ਰੁਤੇ ਦੂਰੋਂ ਪਾਰੋਂ ਰਾਤੀਂ ਕੋਇਲ ਦੀ ਸੁਣਾਈ ਦੇ ਰਹੀ ਆਵਾਜ਼ ਦਇਆ ਦੀ ਹੈ। ਗਰਮੀਆਂ ਦੀ ਰਾਤ ਦੂਰੋਂ ਸੰਸਾਰ ਨੂੰ ਸੁਣਾਈ ਦਿੰਦੀ ਕੋਇਲ ਦੀ ਆਵਾਜ਼।

ਉਸ ਬਾਰੇ ਕੀਤੀ ਸੀ ਗੱਲ ਮੈਂ। ਇਕ ਦਿਨ ਅਨੁਵਾਦ ਵੀ ਹੋ ਜਾਇਗਾ। ਘਬਰਾਹਟ ਹੈ, ਕੀ ਪਤਾ ਨਾ ਹੋਵੇ, ਇਨ੍ਹਾਂ ਸ਼ਾਇਰਾਂ ਅਤੇ ਗਾਇਕਾਂ ਨੂੰ ਕੌਣ ਅਨੁਵਾਦ ਕਰ ਸਕਦੈ ? ਪੂਰਬ ਸ਼ੁੱਧ ਸ਼ਾਇਰੀ ਹੈ, ਪੱਛਮ ਦੀਆਂ ਸਾਰੀਆਂ ਜ਼ਬਾਨਾ ਵਾਰਤਕ ਹਨ, ਸ਼ੁੱਧ ਵਾਰਤਕ। ਅੰਗਰੇਜ਼ੀ ਵਿਚ ਮੈਂ ਨੀ ਦੇਖੀ ਸਹੀ ਸ਼ਾਇਰੀ। ਕਦੀ ਕਦੀ ਮੈਂ ਪੱਛਮ ਦੇ ਮਹਾਨ ਕਲਾਸੀਕਲ ਸੰਗੀਤਕਾਰਾਂ ਨੂੰ ਸੁਣਿਆ ਕਰਦਾਂ। ਪਿਛਲੇ ਦਿਨ ਮੈਂ ਬੀਥੋਵਨ ਨੂੰ ਸੁਣ ਰਿਹਾ ਸੀ, ਅੱਧ ਵਿਚਕਾਰ ਬੰਦ ਕਰਨਾ ਪਿਆ। ਜਿਸਨੇ ਪੂਰਬੀ ਸੰਗੀਤ ਦੀ ਥਾਹ ਪਾ ਲਈ ਫਿਰ ਇਸ ਦਾ ਕਿਸੇ ਨਾਲ ਮੁਕਾਬਲਾ ਨਹੀਂ। ਤੁਸੀਂ ਇਕ ਵਾਰ ਭਾਰਤੀ ਬੰਸਰੀ ਦੇ ਸੁਰ ਸੁਣ ਲਏ ਫਿਰ ਬਾਕੀ ਹੋਰ ਸਭ ਐਵੇਂ ਦਾ ਲਗਦਾ,ਫਜ਼ੂਲ ਜਿਹਾ ਲਗਦਾਹੈ।

ਜਿਨ੍ਹਾਂ ਗਾਇਕਾਂ, ਸ਼ਾਇਰਾਂ, ਸ਼ੈਦਾਈਆਂ ਦਾ ਜ਼ਿਕਰ ਮੈਂ ਹਿੰਦੀ ਵਿਚ ਕੀਤਾ ਹੈ ਪਤਾ ਨਹੀਂ ਕਦੀ ਇਨ੍ਹਾਂ ਨੂੰ ਕੋਈ ਅਨੁਵਾਦ ਕਰ ਪਾਏਗਾ। ਉਨ੍ਹਾਂ ਦੇ ਨਾਂ ਲਏ ਬਗੈਰ ਨਹੀਂ ਰਹਿ ਸਕਦਾ। ਇਨ੍ਹਾਂ ਦਾ ਜ਼ਿਕਰ ਕੀ ਪਤਾ ਕਦੀ ਅਨੁਵਾਦ ਦਾ ਸਬੱਬ ਬਣ ਜਾਵੇ।

ਅਧਿਆਇ ਤੇਰ੍ਹਵਾਂ

ਅੱਜ ਦੀ ਪਹਿਲੀ ਕਿਤਾਬ ਇਰਵਿਨ ਸਟੋਨ ਦੀ *ਜੀਵਨ ਲਈ ਕਾਮਨਾ,* **LUST FOR LIFE** ਹੈ। ਵਿਨਸੈਂਟ ਵਾਂ ਗਾ **Vincent Van Gogh** ਦੀ ਜੀਵਨੀ ਉਪਰ ਆਧਾਰਿਤ ਨਾਵਲ ਹੈ ਇਹ। ਜਿਹੋ ਜਿਹਾ ਸ਼ਾਨਦਾਰ ਕੰਮ ਸਟੋਨ ਨੇ ਕੀਤਾ ਉਸ ਵਰਗਾ ਕਿਸੇ ਹੋਰ ਨੇ ਕੀਤਾ ਹੋਵੇ ਮੈਨੂੰ ਨਹੀਂ ਯਾਦ। ਕਿਸੇ ਦੂਜੇ ਬਾਰੇ ਏਨੀ ਨੇੜਤਾ ਤੋਂ ਲਿਖਿਆ ਗਿਆ ਜਿਵੇਂ ਕੋਈ ਆਪਣੇ ਆਪ ਉਪਰ ਲਿਖੇ, ਕਿਸੇ ਨੇ ਇਉਂ ਨਹੀਂ ਲਿਖਿਆ ਪਹਿਲਾਂ।

*ਜੀਵਨ ਲਈ ਕਾਮਨਾ* **LUST FOR LIFE** ਮਹਿਜ਼ ਨਾਵਲ ਨਹੀਂ, ਰੂਹਾਨੀ ਕਿਤਾਬ ਹੈ। ਮੇਰੇ ਹਿਸਾਬ ਨਾਲ ਇਹ ਰੂਹਾਨੀ ਹੈ ਕਿਉਂਕਿ ਜੀਵਨ ਦੀਆਂ ਸਾਰੀਆਂ ਪਰਤਾਂ ਨੂੰ ਇਕ ਥਾਂ ਇਕੱਠਿਆਂ ਕਰ

ਦਈਏ ਤਾਂ ਰੂਹਾਨੀਅਤ ਪ੍ਰਗਟ ਹੁੰਦੀ ਹੈ। ਏਨੀ ਕਮਾਲ ਦੀ ਕਿਤਾਬ ਤੋਂ ਇਰਵਿਨ ਸਟੋਨ ਕਦੇ ਖੁਦ ਪਾਰ ਲੰਘ ਸਕਿਆ ਹੋਵੇ, ਲਗਦਾ ਨਹੀਂ।

ਇਸ ਕਿਤਾਬ ਪਿਛੋਂ ਉਸ ਨੇ ਕਈ ਹੋਰ ਕਿਤਾਬਾਂ ਲਿਖੀਆਂ। ਅੱਜ ਜਿਹੜੀ ਦੂਜੀ ਕਿਤਾਬ ਉਪਰ ਗੱਲ ਕਰਨੀ ਹੈ ਉਹ ਵੀ ਸਟੋਨ ਦੀ ਹੈ। ਮੈਂ ਇਸ ਨੂੰ ਦੂਜੇ ਦਰਜੇ ਤੇ ਰੱਖਿਆ ਹੈ ਕਿਉਂਕਿ ਇਹ ਹੈ ਈ ਦੋ ਨੰਬਰ ਦੀ ਹੈਸੀਅਤ ਵਾਲੀ, *ਜੀਵਨ ਲਈ ਕਾਮਨਾ*ਵਰਗੀ ਨਹੀਂ। ਕਿਤਾਬ ਹੈ *ਦਰਦ ਅਤੇ ਉਤੇਜਨਾ* ***THE AGONY AND THE ESCTASY.*** ਉਸੇ ਤਰ੍ਹਾਂ ਲਿਖੀ ਗਈ ਦੂਜੀ ਜੀਵਨੀ। ਸਟੋਨ ਸੋਚਦਾ ਸੀ *ਲਸਟ ਫਾਰ ਲਾਈਫ* ਵਰਗੀ ਇਕ ਹੋਰ ਕਿਤਾਬ ਲਿਖ ਦਿੰਨਾ, ਪਰ ਗੱਲ ਨਹੀਂ ਬਣੀ। ਬੇਸ਼ਕ ਉਹ ਸਫਲ ਨਹੀਂ ਹੋਇਆ, ਕਿਤਾਬ ਦੂਜੇ ਦਰਜੇ ਤੇ ਰਹਿ ਗਈ ਪਰ ਦੂਜੇ ਦਰਜੇ ਤੇ ਉਸ ਦੀ ਆਪਣੀ ਕਿਤਾਬ *ਜੀਵਨ ਲਈ ਕਾਮਨਾ* ਨਾਲ ਮੁਕਾਬਲਾ ਕਰੀਏ ਤਦ, ਕਿਸੇ ਹੋਰ ਦੀ ਕਿਤਾਬ ਨਾਲੋਂ ਦੂਜੇ ਦਰਜੇ ਦੀ ਨਹੀਂ। ਕਲਾਕਾਰਾਂ, ਸ਼ਾਇਰਾਂ, ਪੇਂਟਰਾਂ ਉਪਰ ਸੈਂਕੜੇ ਕਿਤਾਬਾਂ ਲਿਖੀਆਂ ਗਈਆਂ ਹਨ ਪਰ ਉਨ੍ਹਾਂ ਵਿਚੋਂ ਕੋਈ ਸਟੋਨ ਦੀ ਦੂਜੀ ਕਿਤਾਬ ਤਕ ਵੀ ਨਹੀਂ ਪੁਜਦੀ ਪਹਿਲੀ ਨਾਲ ਤਾਂ ਬਰਾਬਰੀ ਹੀ ਕਾਹਦੀ। ਦੋਵੇਂ ਵਧੀਆ ਨੇ ਪਰ ਪਹਿਲੀ ਕਿਤਾਬ ਸਾਰੀਆਂ ਹੱਦਾਂ ਪਾਰ ਕਰ ਗਈ।

ਦੂਜੀ ਕਿਤਾਬ ਰਤਾ ਕੁ ਹੇਠਲੇ ਦਰਜੇ ਉਪਰ ਰਹਿ ਗਈ, ਇਸ ਵਿਚ ਇਰਵਿਨ ਸਟੋਨ ਦਾ ਕਸੂਰ ਨਹੀਂ। ਜਦੋਂ ਤੁਹਾਨੂੰ ਪਤਾ ਹੋਵੇ ਤੁਸੀਂ *ਲਸਟ ਫਾਰ ਲਾਈਫ* ਕਿਤਾਬ ਲਿਖੀ ਹੈ ਤੇ ਹੁਣ ਇਕ ਹੋਰ ਉਸ ਵਰਗੀ ਲਿਖਣੀ ਹੈ ਤਾਂ ਇਹ ਨਕਲ ਕਰਨ ਦੀ ਚੇਸ਼ਟਾ ਹੈ, ਨਕਲ ਬੇਸ਼ਕ ਆਪਣੀ ਹੋਵੇ, ਹੈ ਤਾਂ ਨਕਲ ਹੀ ਤੇ ਨਕਲ, ਅਸਲ ਨਹੀਂ ਹੋ ਸਕਦੀ। ਜਦੋਂ ਉਹ ਪਹਿਲੀ ਕਿਤਾਬ ਲਿਖਣ ਲੱਗਾ, ਕਿਸੇ ਦੀ ਉਦੋਂ ਨਕਲ ਨਹੀਂ ਕੀਤੀ, ਉਦੋਂ ਉਹ ਕੁਆਰੇ ਅਛੂਹ ਟਾਪੂ ਉਪਰ ਸੀ। ਦੂਜੀ ਕਿਤਾਬ ਲਿਖਣ ਵੇਲੇ ਉਸ ਸਾਹਮਣੇ ਆਪਣੀ ਪਹਿਲੀ ਕਿਤਾਬ ਦਾ ਮਾਡਲ ਸੀ, ਦੂਜੀ ਕਿਤਾਬ ਭੈੜੀ ਨਕਲ ਹੋਣੀ ਹੀ ਸੀ। ਜਦੋਂ ਤੁਸੀਂ ਗੁਸਲਖਾਨੇ ਵਿਚ ਆਪਣੇ ਆਪ ਨੂੰ ਸ਼ੀਸ਼ੇ ਵਿਚ ਦੀ ਦੇਖੋ... ਦੂਜੀ ਕਿਤਾਬ ਦੇਖ ਕੇ ਇਉਂ ਹੀ ਲਗਦਾ ਹੈ। ਦੂਜੀ ਕਿਤਾਬ ਬਾਰੇ ਇਸ ਤਰ੍ਹਾਂ ਦੇ ਖਿਆਲ ਆਉਂਦੇ ਹਨ ਮੇਰੇ ਦਿਲ ਵਿਚ। ਪਰ ਮੈਂ ਕਹਿਨਾ ਜੇ ਇਹ ਸ਼ੀਸ਼ੇ ਵਿਚਲਾ ਪ੍ਰਛਾਵਾਂ ਵੀ ਹੈ ਤਾਂ ਵੀ ਪ੍ਰਛਾਵਾਂ ਕਿਸੇ ਅਸਲ ਚੀਜ਼ ਦਾ ਹੈ, ਇਸ ਕਰਕੇ ਮੈਂ ਇਸ ਨੂੰ ਲਿਸਟ ਵਿਚ ਰੱਖਿਆ ਹੈ।

ਮੈਂ ਗੁਡੀਆ ਨੂੰ ਪੁੱਛ ਰਿਹਾ ਸੀ ਕਿ ਇਰਵਿਨ ਸਟੋਨ ਜਦੋਂ *ਐਗਨੀ ਐਂਡ ਐਕਸਟੈਸੀ* ਕਿਤਾਬ ਲਿਖ ਰਿਹਾਸੀ ਉਸ ਵਿਚ ਉਦੋਂ ਕਿਸ ਦੀ ਜੀਵਨੀ ਬਿਆਨ ਕਰ ਰਿਹਾ ਸੀ? ਮੈਂ ਬਿਲਕੁਲ ਭੁਲ ਗਿਆ ਸਾਂ ਕਿਤਾਬ ਕਿਸ ਬਾਰੇ ਲਿਖੀ ਸੀ। ਕਦੀ ਕਦਾਈਂ ਹੁੰਦਾ ਹੈ ਇਸ ਤਰ੍ਹਾਂ, ਛੇਤੀ ਕੀਤਿਆਂ ਮੈਂ ਭੁਲਦਾ ਨਹੀਂ। ਮਾਫ ਮੈਂ ਛੇਤੀ ਕਰ ਦਿੰਨਾ, ਭੁਲਦਾ ਨਹੀਂ ਛੇਤੀ। ਤੈਨੂੰ ਪਤੈ ਦੇਵਰਾਜ ਕਿਸ ਦੀ ਜੀਵਨੀ ਲਿਖੀ ਸਟੋਨ ਨੇ ਦੂਜੀ ਕਿਤਾਬ ਵਿਚ? ਗੋਗਾਂ ਦੀ?

ਨਹੀਂ ਓਸ਼ੋ ਮਾਈਕਲ ਏਂਜਲੋ ਦੀ।

ਮਾਈਕਲ ਏਂਜਲੋ ਦੀ? ਮਹਾਨ ਜੀਵਨ। ਸਟੋਨ ਕੋਲੋਂ ਕਈ ਕੁਝ ਨਜ਼ਰੰਦਾਜ਼ ਹੋ ਗਿਆ। ਜੇ ਇਹ ਗੋਗਾਂ ਦੀ ਹੁੰਦੀ ਤਾਂ ਵੀ ਜੀਵਨੀ ਠੀਕ ਸੀ ਪਰ ਜੇ ਮਾਈਕਲਏਂਜਲੋ ਦੀ ਹੈ ਫਿਰ ਬਈ ਮੈਨੂੰ ਬਖਸ਼ਣਾ, ਮੈਂ ਸਟੋਨ ਨੂੰ ਮਾਫ ਨੀਂ ਕਰ ਸਕਦਾ। ਪਰ ਲਿਖਤ ਉਸ ਦੀ ਕਮਾਲ ਐ। ਬੇਸ਼ਕ ਦੂਜੀ ਕਿਤਾਬ ਲਸਟ ਫਾਰ ਲਾਈਫ ਵਰਗੀ ਨਹੀਂ ਪਰ ਵਾਰਤਕ ਕਾਹਨੂੰ, ਉਸ ਦੀ ਲਿਖਤ ਖਾਲਸ ਸ਼ਾਇਰੀ ਹੈ। ਪਹਿਲੀ ਕਿਤਾਬ ਵਰਗੀ ਨਹੀਂ ਹੋਣੀ ਸੀ ਦੂਜੀ ਕਿਤਾਬ ਕਿਉਂਕਿ ਪਹਿਲੀ ਕਿਤਾਬ ਵਾਂ ਗਾਗ ਤੇ ਸੀ ਜਿਸ ਵਰਗਾ ਕੋਈ ਬੰਦਾ ਨੀ ਹੋਇਆ। ਉਹ ਡੱਚ ਛੋਕਰਾ ਲਾਮਿਸਾਲ ਸੀ। ਇਕੱਲਾ ਖਲੋਤੈ। ਤਾਰਿਆਂ ਦੀ ਕਹਿਕਸ਼ਾਂ ਵਿਚ ਉਹ ਵੱਖਰਾ ਚਮਕਦੈ, ਆਪਣੇ ਰੰਗਾਂ ਵਿਚ, ਅਨੂਪਮ। ਉਸ ਉਪਰ ਮਹਾਨ ਕਿਤਾਬ ਲਿਖਣੀ ਸੌਖਾ ਕੰਮ ਹੈ, ਤੇ ਮਾਈਕਲ ਏਂਜਲੋ ਉਪਰ ਵੀ ਸ਼ਾਨਦਾਰ ਕਿਤਾਬ ਲਿਖੀ ਜਾ ਸਕਦੀ ਹੈ ਪਰ ਸਟੋਨ ਆਪਣੀਆਂ ਪੁਰਾਣੀਆਂ ਪੈੜਾਂ ਉਪਰ ਮੁੜ ਚੱਲਣ ਲੱਗਾ, ਇਹ ਗਲਤੀ ਹੋ ਗਈ। ਨਕਲ ਨਾ ਕਰੋ... ਆਪਣੇ ਆਪ ਦੀ ਵੀ ਨਹੀਂ।

ਕਾਇਮ ਹੋ ਜਾਉ।

ਪਲ ਪਲ

ਨਾ ਜਾਣਦੇ ਹੋਏ

ਕੌਣ ਹੋ ਤੁਸੀਂ

ਕਿਥੇ ਹੋ ਤੁਸੀਂ

ਇਹ ਹੈ ਇਸ ਦਾ ਮਤਲਬ

ਕਿ ਹੋ ਜਾਣਾ ਮੇਰੇ ਆਪਣੇ ਲੋਕ

ਵਿਚਾਰੀ ਚੇਤਨਾ, ਕਈ ਵਾਰ ਕਿਹੈ ਮੈਂ ਉਸ ਨੂੰ ਕਿ ਮੇਰੇ ਵਸਤਰ ਬਰਫ ਵਰਗੇ ਸਫੈਦ ਹੋਣੇ ਚਾਹੀਦੇ ਨੇ। ਉਹ ਧੋਬਣ ਹੈ ਮੇਰੀ। ਜੋ ਹੋ ਸਕਦੈ ਕਰੀ ਜਾਂਦੀ ਹੈ, ਜੋ ਵੀ ਸੰਭਵ ਹੋਵੇ।

ਹਿਮਾਲਾ ਵਿਚਕਾਰ ਬੈਠਾ ਅੱਜ ਮੈਂ ਬੇਅੰਤ ਖੁਸ਼ ਹਾਂ। ਜਿਵੇਂ ਲਾਓਜ਼ੂ ਨੇ ਚਾਹਿਆ ਸੀ, ਮੈਂ ਵੀ ਹਿਮਾਲਾ ਵਿਚ ਮਰਨਾ ਚਾਹੁੰਦਾ ਹਾਂ। ਹਿਮਾਲਾ ਵਿਚ ਰਹਿਣਾ ਵਿਸਮਾਦਮਈ ਹੈ, ਹਿਮਾਲਾ ਵਿਚ ਮਰਨਾ ਹੋਰ ਵੀ ਵਿਸਮਾਦਕ ਹੋਵੇਗਾ। ਬਰਫ ਜਿਥੇ ਮਰਜ਼ੀ ਹੋਵੇ, ਹਿਮਾਲਾ ਦੀ ਪਵਿਤਰਤਾ ਯਾਦ ਕਰਵਾ ਦਿੰਦੀ

ਹੈ, ਅਛੂਹ। ਭਲਕ ਨੇ ਕਦੀ ਨਹੀਂ ਆਉਣਾ ਫਿਕਰ ਕਰਨ ਦੀ ਕੋਈ ਲੋੜ ਨਹੀਂ। ਮੈਂ ਹਮੇਸ਼ ਅੱਜ ਵਿਚ ਜੀਵਿਆ ਹਾਂ ਤੇ ਇਸ ਪਲ ਆਪਾਂ ਹਿਮਾਲਾ ਦੇ ਦੇਸ ਵਿਚ ਹਾਂ।

ਮਾਈਕਲ ਏਂਜਲੋ ਯਕੀਨਨ ਸਫੈਦ ਸੰਗਮਰਮਰ ਨੂੰ ਪਿਆਰ ਕਰਦਾ ਹੋਵੇਗਾ। ਮਾਰਬਲ ਵਿਚੋਂ ਉਸ ਨੇ ਈਸਾ ਦਾ ਬੁੱਤ ਤਰਾਸ਼ਿਆ। ਹੋਰ ਕਿਸੇ ਬੰਦੇ ਨੇ ਇਹੋ ਜਿਹੇ ਸੁੰਦਰ ਬੁੱਤ ਨਹੀਂ ਤਰਾਸ਼ੇ, ਇਸ ਲਈ ਮਾਈਕਲ ਏਂਜਲੋ ਦੀ ਕਹਾਣੀ ਲਿਖਣੀ ਸਟੋਨ ਲਈ ਔਖਾ ਕੰਮ ਨਹੀਂ ਸੀ। ਉਸ ਨੇ ਉਥੇ ਆਪਣਾ ਕੰਮ ਖਰਾਬ ਕਰ ਲਿਆ ਜਦੋਂ ਆਪਣੇ ਆਪ ਦੀ ਨਕਲ ਕਰਨ ਲਗ ਪਿਆ। ਕਾਸ਼ ਉਹ ਆਪਣੀ ਪਹਿਲੀ ਕਿਤਾਬ ਭੁੱਲ ਜਾਂਦਾ। ਫਿਰ ਉਹ ਦੂਜੀ ਵਾਰ *ਲਸਟ ਫਾਰ ਲਾਈਫ* ਲਿਖ ਸਕਦਾ।

ਤੀਜੀ ਹੈ ਲੀਓ ਤੋਲਸਤੋਇ ਦੀ *ਮੋਇਆਂ ਦੀ ਜਾਗ,* ***RESURRECTION.*** ਸਾਰੀ ਉਮਰ ਤੋਲਸਤੋਇ ਈਸਾ ਮਸੀਹ ਤੋਂ ਪ੍ਰਭਾਵਿਤ ਰਿਹਾ ਇਸ ਕਰਕੇ ਟਾਈਟਲ ਹੈ *ਮੋਇਆਂ ਦੀ ਜਾਗ।* ਤੋਲਸਤੋਇ ਨੇ ਸਿਖਰਾਂ ਛੂੰਹਦਾ ਆਰਟ ਦਾ ਕੰਮ ਕੀਤਾ। ਮੇਰੀ ਤਾਂ ਇਹ ਇੰਜੀਲ ਰਹੀ ਹੈ। ਮੈਨੂੰ ਯਾਦ ਹੈ ਜਦੋਂ ਮੈਂ ਜੁਆਨ ਸਾਂ ਹਰ ਵਕਤ ਮੇਰੇ ਹੱਥ ਵਿਚ ਇਹ ਕਿਤਾਬ ਹੁੰਦੀ। ਮੇਰਾ ਪਿਤਾ ਫਿਕਰਮੰਦ ਹੋ ਗਿਆ। ਇਕ ਦਿਨ ਉਸ ਨੇ ਮੈਨੂੰ ਕਿਹਾ- ਕਿਤਾਬ ਪੜ੍ਹਨੀ ਹੈ ਸੋ ਠੀਕ ਪਰ ਸਾਰਾ ਦਿਨ ਕਿਤਾਬ ਚੁਕੀ ਕਿਉਂ ਫਿਰਨਾ ਹੋਇਆ? ਪੜ੍ਹ ਤਾਂ ਲਈ ਹੈ ਤੂੰ।

ਮੈਂ ਕਿਹਾ- ਹਾਂ ਪੜ੍ਹ ਲਈ ਹੈ, ਇਕ ਵਾਰ ਨੀਂ, ਕਈ ਵਾਰ। ਪਰ ਆਪਣੇ ਕੋਲ ਰੱਖਣੀ ਤਾਂ ਪਏਗੀ। ਮੇਰੇ ਪੂਰੇ ਪਿੰਡ ਨੂੰ ਪਤੈ ਕਿ ਇਕ ਕਿਤਾਬ ਜਿਸਦਾ ਨਾਮ *ਮੋਇਆ ਦੀ ਜਾਗ* ਸੀ ਹਰ ਵਕਤ ਮੇਰੇ ਅੰਗ ਸੰਗ ਰਹਿੰਦੀ। ਸਾਰਿਆਂ ਦਾ ਖਿਆਲ ਸੀ ਮੈਂ ਸ਼ੈਦਾਈ ਹਾਂ, ਸ਼ੈਦਾਈ ਕੁਝ ਵੀ ਕਰ ਸਕਦੈ। ਪਰ ਸਾਰਾ ਦਿਨ ਆਪਣੇ ਕੋਲ ਰਖ ਕੇ ਮੈਂ ਇਸ ਦਾ ਕਰਦਾ ਕੀ ਆਂ? ਦਿਨ ਵਿਚ ਵੀ ਨਹੀਂ ਰਾਤੀਂ ਵੀ। ਮੇਰੇ ਬਿਸਤਰੇ ਤੇ ਕਿਤਾਬ ਮੇਰੇ ਨਾਲ ਹੁੰਦੀ। ਜਿਸ ਤਰੀਕੇ ਤੋਲਸਤੋਇ ਨੇ ਈਸਾ ਦਾ ਸੰਦੇਸ਼ ਪ੍ਰਕਾਸ਼ਵਾਨ ਕੀਤਾ, ਉਸ ਨੂੰ ਪਿਆਰ ਕਰਦਾਂ ਸਾਂ ਮੈਂ। ਥੋਮਸ ਨੂੰ ਛੱਡ ਕੇ ਬਾਕੀ ਸਾਰੇ ਸਾਧੂਆਂ ਤੋਂ ਅਗੇ ਲੰਘ ਗਿਆ ਤੋਲਸਤੋਇ। ਥੋਮਸ ਦੀ ਗੱਲ ਮੈਂ *ਮੋਇਆ ਦੀ ਜਾਗ* ਪਿਛੋਂ ਕਰਾਂਗਾ।

ਬਾਈਬਲ ਵਿਚ ਦਰਜ ਚਾਰ ਗਾਸਪਲ ਈਸਾ ਦੀ ਰੂਹ ਵਿਚ ਨਹੀਂ ਭਿਜਦੇ। *ਮੋਇਆਂ ਦੀ ਜਾਗ* ਕਿਤੇ ਵਧੀਐ। ਤੋਲਸਤੋਇ ਈਸਾ ਨੂੰ ਪਿਆਰ ਕਰਦਾ ਸੀ, ਪਿਆਰ ਜਾਦੂ ਹੈ, ਜਦੋਂ ਤੁਸੀਂ ਪਿਆਰ ਕਰਦੇ ਹੋ ਸਮਾਂ ਗਾਇਬ ਹੋ ਜਾਂਦਾ ਹੈ। ਤੋਲਸਤੋਇ ਨੇ ਈਸਾ ਨੂੰ ਏਨਾ ਪਿਆਰ ਕੀਤਾ ਕਿ ਦੋਵੇਂ ਸਮਕਾਲੀ ਹੋ ਗਏ। ਦੋ ਹਜ਼ਾਰ ਸਾਲ ਦਾ ਵਕਫਾ ਵੱਡਾ ਹੈ ਪਰ ਤੋਲਸਤੋਇ ਅਤੇ ਈਸਾ ਵਿਚਕਾਰ ਲੋਪ ਹੋ ਗਿਆ। ਬਹੁਤ ਘਟ ਵਾਰ, ਪਰ ਹੋ ਜਾਂਦੈ ਕਦੀ ਕਦਾਈ ਇਸ ਤਰ੍ਹਾਂ। ਇਸ ਕਾਰਨ ਮੈਂ ਹਰ ਵਕਤ ਆਪਣੇ ਕੋਲ

ਕਿਤਾਬ ਰਖਿਆ ਕਰਦਾ। ਹੁਣ ਇਹ ਕਿਤਾਬ ਮੇਰੇ ਹੱਥ ਵਿਚ ਨਹੀਂ ਹੁੰਦੀ, ਹੁਣ ਇਹ ਮੇਰੇ ਦਿਲ ਵਿਚ ਹੁੰਦੀ ਹੈ।

ਚੌਥੀ ਕਿਤਾਬ ਹੈ ਪੰਜਵਾਂ ਗਾਸਪਲ। ਇਹ ਬਾਈਬਲ ਵਿਚ ਦਰਜ ਨਹੀਂ ਕੀਤਾ ਗਿਆ, ਮਿਸਰ ਵਿਚੋਂ ਹੁਣੇ ਲੱਭਾ ਹੈ ਨਾਮ ਹੈ ***NOTES ON JESUS*** ਕ੍ਰਿਤ ਥੋਮਸ। ਇਸ ਕਿਤਾਬ ਬਾਰੇ ਮੈਂ ਗੱਲ ਕਰ ਚੁਕਿਆ ਹਾਂ ਕਿਉਂਕਿ ਇਸ ਨਾਲ ਦੇਖਣ ਸਾਰ ਇਸ਼ਕ ਹੋ ਗਿਆ ਸੀ। ਥੋਮਸ ਆਪਣੀ ਕਿਤਾਬ ਵਿਚ ਏਨੀ ਸਰਲ ਗਲ ਕਰਦਾ ਹੈ ਗਲਤੀ ਦੀ ਗੁੰਜਾਇਸ਼ ਨਹੀਂ ਰਹਿੰਦੀ। ਏਨਾ ਸਾਫ, ਏਨਾ ਸਿਧਾ, ਏਨਾ ਨੇੜੇ ਕਿ ਆਪ ਉਹ ਕਿਤੇ ਹੈ ਈ ਨਹੀਂ ਕਿਤਾਬ ਵਿਚ, ਈਸਾ ਹੈ ਕੇਵਲ।

ਤੁਹਾਨੂੰ ਪਤੈ ਭਾਰਤ ਵਿਚ ਆਉਣ ਵਾਲਾ ਥੋਮਸ ਪਹਿਲਾ ਚੇਲਾ ਸੀ? ਭਾਰਤੀ ਈਸਾਈ ਮੱਤ ਦੁਨੀਆਂ ਵਿਚ ਸਭ ਤੋਂ ਪੁਰਾਤਨ ਹੈ, ਵੈਟੀਕਨ ਤੋਂ ਵੀ ਪੁਰਾਣਾ। ਉਸ ਦੀ ਦੇਹ ਗੋਆ ਵਿਚ ਹੁਣ ਤਕ ਸੰਭਾਲੀ ਪਈ ਹੈ, ਅਦਭੁਤ ਥਾਂ ਹੈ ਗੋਆ, ਸੁਹਣਾ, ਬਹੁਤ ਸੁਹਣਾ। ਇਸੇ ਕਰਕੇ ਜਿਨ੍ਹਾਂ ਵਿਦੇਸ਼ੀ ਸੈਲਾਨੀਆਂ ਨੂੰ ਹਿੱਪੀ ਕਹਿੰਦੇ ਸਨ ਉਹ ਸਾਰੇ ਗੋਆ ਜਾਂਦੇ। ਇਹੋ ਜਿਹੀ ਕੋਈ ਥਾਂ ਨਹੀਂ ਹੋਰ, ਕੋਈ ਬੀਚ ਇਨਾ ਸਾਫ, ਸੁਹਣਾ ਤੇ ਪਵਿਤਰ ਨਹੀਂ ਜਿੰਨੇ ਗੋਆ ਦੇ ਬੀਚ।

ਥੋਮਸ ਦਾ ਸਰੀਰ ਸੰਭਾਲਿਆ ਪਿਆ ਹੈ, ਕਿਵੇਂ ਸੰਭਾਲਿਆ ਚਮਤਕਾਰ ਹੈ। ਹੁਣ ਤਾਂ ਅਸੀ ਜਾਣਦੇ ਹਾਂ ਸਰੀਰ ਕਿਵੇਂ ਸੰਭਾਲਕੇ ਰਖ ਸਕੀਦਾ ਹੈ, ਜਮਾ ਲੈਂਦੇ ਹਾਂ। ਪਰ ਥੋਮਸ ਦੀ ਦੇਹ ਜਮਾਈ ਨਹੀਂ ਗਈ। ਮਿਸਰ, ਤਿਬਤ ਵਿਚ ਲੋਕਾਂ ਕੋਲ ਨੁਸਖਾ ਸੀ ਜਿਸ ਨਾਲ ਉਹ ਦੇਹਾਂ ਸਾਂਭ ਲਿਆ ਕਰਦੇ ਸਨ। ਉਹੀ ਤਰੀਕਾ ਇਥੇ ਇਸਤੇਮਾਲ ਕੀਤਾ ਗਿਆ। ਜਿਹੜੇ ਰਸਾਇਣ ਵਰਤੇ ਗਏ... ਵਿਗਿਆਨੀਆਂ ਨੂੰ ਪਤਾ ਨਹੀਂ, ਇਹ ਵੀ ਪਤਾ ਨਹੀਂ ਕਿ ਰਸਾਇਣਾਂ ਦੀ ਵਰਤੋਂ ਹੋਈ ਵੀ ਸੀ ਕਿ ਨਹੀਂ। ਵਿਗਿਆਨੀ ਵੀ ਕਮਾਲ ਹਨ। ਚੰਦ ਤੇ ਪੁੱਜ ਸਕਦੇ ਹਨ, ਅਜਿਹਾ ਪੈਨ ਨਹੀਂ ਬਣਾ ਸਕਦੇ ਜਿਹੜਾ ਲੀਕ ਨਾ ਕਰਦਾ ਹੋਵੇ। ਨਿਕੀਆਂ ਮੋਟੀਆਂ ਚੀਜ਼ਾਂ ਵਿਚ ਉਹ ਫੇਲ ਹੋ ਜਾਂਦੇ ਹਨ।

ਮੈਂ ਵਿਗਿਆਨੀ ਨਹੀਂ ਹਾਂ। ਕੱਲ੍ਹ ਜਦੋਂ ਮੈਂ ਓਕੇ ਕਿਹਾ ਸੀ ਉਦੋਂ ਵੀ ਮੈਂ ਓਕੇ ਨਹੀਂ ਸੀ। ਇਸ ਕਰਕੇ ਕਹਿ ਦਿੱਤਾ ਸੀ ਕਿਉਂਕਿ ਮੈਂ ਤੁਹਾਨੂੰ ਪਿਆਰ ਕਰਦਾ ਹਾਂ, ਤੁਹਾਨੂੰ ਕਿਸੇ ਮੁਸੀਬਤ ਵਿਚ ਨਹੀਂ ਪਾਉਣਾ ਸੀ। ਮਸ਼ੀਨਰੀ ਦਾ ਕੈਮਿਸਟਰੀ ਦਾ ਮੈਨੂੰ ਕੋਈ ਪਤਾ ਨਹੀਂ, ਮੈਂ ਕੇਵਲ ਆਪਣੇ ਆਪ ਨੂੰ ਜਾਣਦਾ ਹਾਂ। ਮੇਰੇ ਆਲੇ ਦੁਆਲੇ ਜਦੋਂ ਸਭ ਕੁਝ ਸਹੀ ਸਲਾਮਤ ਹੋਵੇ, ਉਦੋਂ ਵਿਸਮਾਦ ਹੁੰਦਾ ਹੈ। ਉਸ ਵਿਸਮਾਦ ਤੋਂ ਮੈਨੂੰ ਪਤਾ ਲਗ ਜਾਂਦੈ ਕਿ ਸਭ ਠੀਕ ਹੋ ਰਿਹੈ। ਜੇ ਕਿਤੇ ਨੁਕਸ ਹੋਵੇ ਫਿਰ ਮੈਨੂੰ ਮਾਤਲੋਕ ਵਿਚ ਹੇਠਾਂ ਆਉਣਾ ਪੈਂਦਾ ਹੈ।

ਮਾਤਲੋਕ ਅੰਦਰ ਪਰਤਣ ਦਾ ਪੂਰਬੀ ਸਿਧਾਂਤ ਦੱਸ ਦਿੰਨਾ। ਆਦਮੀ ਉਦੋਂ ਜੂਨ ਵਿਚ ਆਉਂਦਾ ਹੈ ਜਦੋਂ ਕੁਝ ਗਲਤ ਕੀਤਾ ਹੋਵੇ। ਜੇ ਕੋਈ ਗਲਤੀ ਨਹੀਂ ਕੀਤੀ ਤਾਂ ਜਨਮ ਮਰਨ ਤੋਂ ਮੁਕਤ ਹੋ ਜਾਂਦਾ ਹੈ, ਫਿਰ ਉਹ ਆਪਣੇ ਮੂਲ ਸਰੋਤ ਵਿਚ ਮਿਲ ਜਾਂਦਾ ਹੈ, ਬ੍ਰਹਿਮੰਡ ਵਿਚ ਲੀਨ ਹੋ ਜਾਂਦਾ ਹੈ।

ਪਰਸੋਂ ਤਕ ਸਭ ਕੁਝ ਬਿਲਕੁਲ ਠੀਕ ਠਾਕ ਚਲ ਰਿਹਾ ਸੀ। ਕੱਲ੍ਹ ਅਜਿਹਾ ਨਹੀਂ ਸੀ। ਮੈਂ ਕਹਿ ਦਿੱਤਾ ਓਕੇ, ਇਹ ਕਥਨ ਵੀ ਸਚ ਨਹੀਂ ਸੀ। ਪਰ ਮੈਂ ਕਿਉਂਕਿ ਪਿਆਰ ਕਰਦਾਂ ਇਸ ਲਈ ਝੂਠ ਬੋਲ ਸਕਦਾਂ, ਤੁਹਾਨੂੰ ਉਦਾਸ ਨਹੀਂ ਕਰਨਾ ਸੀ ਨਾ। ਅਖੀਰ ਵਿਚ ਵੀ ਮੈਂ ਕਿਹਾ ਸੀ- ਖ਼ੂਬ, ਹੁਣ ਸਮਾਪਤੀ ਕਰੀਏ। ਪਰ ਸਮਾਪਤੀ ਕਿਸਦੀ ਹੋਣੀ ਸੀ ਜਦੋਂ ਸ਼ੁਰੂਆਤ ਹੀ ਨਹੀਂ ਸੀ ਹੋਈ। ਇਹ ਗਲ ਦੱਸਣੀ ਪਈ ਹੈ ਤਾਂ ਕਿ ਮੁੜ ਅਜਿਹਾ ਨਾ ਹੋਏ। ਮੈਨੂੰ ਝੂਠ ਬੋਲਣ ਲਈ ਮਜਬੂਰ ਨਾ ਕਰਿਉ। ਮੈਂ ਬਰਤਾਨਵੀ ਨਹੀਂ, ਅੰਗਰੇਜ਼ ਨਹੀਂ ਹਾਂ, ਦਿਖਾਵੇ ਮਾਤਰ ਝੂਠ ਬੋਲਣਾ ਵੀ ਮੈਨੂੰ ਮਾੜਾ ਲਗਦੈ। ਸਚ ਬੋਲਣ ਵਾਸਤੇ ਮੇਰੀ ਮਦਦ ਕਰੋ। ਇਸ ਪਲ ਸਭ ਕੁਝ ਵਧੀਆ ਹੈ- ਇਹ ਗਲ ਮੈਂ ਕਿਸੇ ਅੰਗਰੇਜ਼ ਵਾਂਗ ਨਹੀਂ ਕਹਿ ਰਿਹਾ, ਸਭ ਆਲੀਸ਼ਾਨ, ਤੁਸੀਂ ਮੈਨੂੰ ਜਾਣਦੇ ਹੋ ਮੈਂ ਮੋਹਿਤ ਕਰ ਲਿਆ ਕਰਦਾਂ।

ਪੰਜਵੀਂ ਤੋਲਸਤੋਇ ਦੀ ਹੀ ਇਕ ਹੋਰ ਕਿਤਾਬ। ਸੰਸਾਰ ਦੀਆਂ ਸਾਰੀਆਂ ਜ਼ਬਾਨਾ ਵਿਚਲੀ ਸਭ ਤੋਂ ਮਹਾਨ ਕਿਤਾਬ, *ਜੰਗ ਤੇ ਅਮਨ* ***WAR AND PEACE*** **.** ਮਹਾਨਤਮ ਹੀ ਨਹੀਂ, ਆਕਾਰ ਵਿਚ ਬਹੁਤ ਵੱਡੀ... ਹਜ਼ਾਰਾਂ ਪੰਨੇ... ਪਤਾ ਨੀਂ ਮੈਥੋਂ ਬਿਨਾ ਹੋਰ ਵੀ ਕੋਈ ਏਡੀਆਂ ਵਡ ਆਕਾਰੀ ਕਿਤਾਬਾਂ ਪੜ੍ਹਦਾ ਹੈ। ਏਨੀਆਂ ਵਡੀਆਂ ਏਨੀਆਂ ਵਿਸ਼ਾਲ ਕਿਤਾਬਾਂ ਦੇਖ ਕੇ ਈ ਬੰਦਾ ਡਰ ਜਾਏ।

ਪਰ ਤੋਲਸਤੋਇ ਦੀ ਕਿਤਾਬ ਨੇ ਵਡ ਆਕਾਰੀ ਹੋਣਾ ਹੀ ਸੀ, ਇਹ ਉਸ ਦਾ ਕਸੂਰ ਨਹੀਂ। ਜੰਗ ਅਤੇ ਅਮਨ ਮਨੁਖੀ ਚੇਤਨਾ ਦੀ ਪੂਰਨ ਕਥਾ ਹੈ, ਪੂਰਾ ਇਤਿਹਾਸ। ਘੱਟ ਪੰਨਿਆਂ ਉਪਰ ਇਹ ਲਿਖੀ ਹੀ ਨਹੀਂ ਜਾ ਸਕਦੀ। ਮੰਨਦਾਂ ਕਿ ਹਜ਼ਾਰਾਂ ਪੰਨੇ ਪੜ੍ਹਨੇ ਔਖੇ ਨੇ ਪਰਕੋਈ ਚਾਹੇ ਤਾਂ ਕਿਸੇ ਹੋਰ ਜਹਾਨ ਵਿਚ ਪੁਜ ਜਾਏ। ਕਿਸੇ ਕਲਾਸਿਕ ਵਸਤੂ ਦਾ ਸੁਆਦ ਮੌਜੂਦ ਹੈ ਇਸ ਵਿਚ। ਹਾਂ, ਇਹ ਹੈ ਈ ਕਲਾਸਿਕ।

ਛੇਵੀਂ। ਅੱਜ ਤਾਂ ਇਉਂ ਲਗਦੈ ਜਿਵੇਂ ਮੈਨੂੰ ਰੂਸੀਆਂ ਨੇ ਘੇਰ ਲਿਆ ਹੋਏ। ਛੇਵੀਂ ਗੋਰਕੀ ਦੀ *ਮਾਂ* ***THE MOTHER.*** ਹੈ, ਗੋਰਕੀ ਮੈਨੂੰ ਚੰਗਾ ਨਹੀਂ ਲਗਦਾ। ਉਹ ਕਾਮਰੇਡ ਐ, ਮੈਨੂੰ ਕਾਮਰੇਡਾਂ ਨਾਲ ਨਫਰਤ ਹੈ। ਜਦੋਂ ਨਫਰਤ ਕਰਾਂ ਉਦੋਂ ਬਸ ਨਫਰਤ ਹੀ ਕਰਿਆ ਕਰਦਾਂ ਪਰ *ਮਾਂ* ਕਿਤਾਬ ਬੇਸ਼ਕ ਗੋਰਕੀ ਦੀ ਲਿਖਤ ਹੈ ਮੈਨੂੰ ਚੰਗੀ ਲਗਦੀ ਹੈ। ਸਾਰੀ ਉਮਰ ਚੰਗੀ ਲਗਦੀ ਰਹੀ। ਇਸ ਕਿਤਾਬ ਦੀਆਂ ਮੇਰੇ ਕੋਲ ਏਨੀਆਂ ਕਾਪੀਆਂ ਹਨ ਕਿ ਪਿਤਾ ਨੇ ਇਕ ਦਿਨ ਕਿਹਾ- ਤੂੰ ਪਾਗਲ ਹੋ ਗਿਐਂ ? ਇਕ ਕਾਪੀ

ਕਾਫੀ ਹੁੰਦੀ ਹੈ, ਤੂੰ ਬਾਰ ਬਾਰ ਇਹੋ ਮੰਗਵਾਈ ਜਾਨੈ। ਮੈਂ ਦੇਖ ਰਿਹਾਂ ਡਾਕੀਆ ਇਕੋ ਕਿਤਾਬ ਦੇ ਪੈਕਟ ਲਿਆ ਕੇ ਦੇਈ ਜਾਂਦੈ, ਗੋਰਕੀ ਦੀ *ਮਾਂ* ਦੇ। ਕੀ ਹੋਇਐ ਤੈਨੂੰ?

ਮੈਂ ਉਸ ਨੂੰ ਕਿਹਾ– ਹਾਂ, ਜਿਥੋਂ ਤਕ ਗੋਰਕੀ ਦੀ *ਮਾਂ* ਕਿਤਾਬ ਦਾ ਸਬੰਧ ਹੈ, ਪਾਗਲ ਹਾਂ, ਪੂਰਾ ਪਾਗਲ। ਆਪਣੀ ਮਾਂ ਨੂੰ ਮਿਲਾਂ ਤਾਂ ਗੋਰਕੀ ਯਾਦ ਆ ਜਾਂਦੈ। ਗੋਰਕੀ ਦੁਨੀਆਂ ਦਾ ਸਭ ਤੋਂ ਵੱਡਾ ਕਲਾਕਾਰ ਹੋਣਾ। *ਮਾਂ* ਕਿਤਾਬ ਵਿਚ ਉਸ ਨੇ ਲੇਖਣ ਕਲਾ ਦੀਆਂ ਸਿਖਰਾਂ ਛੁਹੀਆਂ ਹਨ... ਹਿਮਾਲਾ ਦੀ ਟੀਸੀ ਵਾਂਗ ਹੈ ਉਹ, ਨਾ ਉਸ ਤੋਂ ਪਹਿਲਾਂ ਇਸ ਤਰ੍ਹਾਂ ਦਾ ਸੀ ਕੋਈ ਨਾ ਪਿੱਛੋਂ। ਉਚਤਮ ਚੋਟੀ। *ਮਾਂ* ਪੜ੍ਹਨ ਵਾਲੀ ਕਿਤਾਬ ਹੈ, ਬਾਰ ਬਾਰ ਪੜ੍ਹੀ ਜਾਣ ਵਾਲੀ... ਤਾਂ ਤੁਹਾਡੇ ਵਿਚ ਹੌਲੀ ਹੌਲੀ ਰਮਦੀ ਹੈ ਇਹ। ਸਹਿਜੇ ਸਹਿਜੇ ਫਿਰ ਤੁਸੀਂ ਇਸ ਨੂੰ ਮਹਿਸੂਸ ਕਰਨਾ ਸ਼ੁਰੂ ਕਰਦੇ ਹੋ। ਹਾਂ... ਇਹੋ ਲਫਜ਼ ਸਹੀ ਹੈ, ਮਹਿਸੂਸ ਕਰਨਾ, ਸੋਚਣਾ ਨਹੀਂ, ਪੜ੍ਹਨਾ ਨਹੀਂ, ਮਹਿਸੂਸ ਕਰਨਾ। ਤੁਸੀਂ ਇਸ ਨੂੰ ਛੂਹਣਾ ਸ਼ੁਰੂ ਕਰਦੇ ਹੋ, ਇਹ ਤੁਹਾਨੂੰ ਛੂੰਹਦੀ ਹੈ, ਜਿਉਂਦੀ ਹੋ ਜਾਂਦੀ ਹੈ। ਫਿਰ ਇਹ ਕਿਤਾਬ ਨਹੀਂ ਰਹਿੰਦੀ, ਸ਼ਖਸ ਹੋ ਜਾਂਦੀ ਹੈ, ਸ਼ਖਸੀਅਤ।

ਸੱਤਵੀਂ ਫਿਰ ਰੂਸੀ, ਤੁਰਗਨੇਵ, ਉਸਦੀ ਕਿਤਾਬ *ਪਿਤਾ ਅਤੇ ਪੁੱਤਰ* ***FATHERS AND SONS.*** ਇਹ ਵੀ ਮੇਰੇ ਇਸ਼ਕੀਆ ਕਿੱਸਿਆਂ ਵਿਚੋਂ ਇਕ ਹੈ। ਮੈਨੂੰ ਬਥੇਰੀਆਂ ਕਿਤਾਬਾਂ ਚੰਗੀਆਂ ਲੱਗੀਆਂ, ਹਜ਼ਾਰਾਂ ਕਿਤਾਬਾਂ ਪਰ ਤੁਰਗਨੇਵ ਦੀ *ਪਿਤਾ ਅਤੇ ਪੁੱਤਰ* ਵਰਗੀ ਕੋਈ ਨਹੀਂ। ਮੈਂ ਆਪਣੇ ਪਿਤਾ ਨੂੰ ਮਜਬੂਰ ਕਰਦਾ ਰਹਿੰਦਾ ਕਿ ਇਹ ਕਿਤਾਬ ਪੜ੍ਹ। ਉਹ ਮਰ ਗਿਆ ਹੈ ਨਹੀਂ ਤਾਂ ਮਾਫੀ ਵੀ ਮੰਗ ਲੈਂਦਾ। ਇਹ ਕਿਤਾਬ ਪੜ੍ਹਾਉਣ ਲਈ ਉਸ ਨੂੰ ਕਿਉਂ ਮਜਬੂਰ ਕਰਦਾ ਸਾਂ? ਇਸ ਕਰਕੇ ਕਿ ਉਸ ਵਿਚਲੇ ਅਤੇ ਮੇਰੇ ਵਿਚਕਾਰਲੇ ਖੱਪੇ ਨੂੰ ਸਮਝਣ ਵਾਸਤੇ ਇਹੋ ਇਕ ਤਰੀਕਾ ਸੀ। ਉਹ ਵੀ ਯਕੀਨਨ ਅਦਭੁਤ ਬੰਦਾ ਸੀ। ਉਹ ਬਾਰ ਬਾਰ ਕਿਤਾਬ ਪੜ੍ਹੀ ਜਾਂਦਾ ਕਿਉਂਕਿ ਮੈਂ ਕਹਿ ਦਿੰਦਾ। ਇਕ ਵਾਰ ਨੀਂ, ਇਹ ਕਿਤਾਬ ਉਸ ਨੇ ਕਈ ਵਾਰ ਪੜ੍ਹੀ। ਕੇਵਲ ਪੜ੍ਹੀ ਨਹੀਂ; ਇਸ ਕਿਤਾਬ ਸਦਕਾ ਮੇਰੇ ਅਤੇ ਪਿਤਾ ਵਿਚਕਾਰਲਾ ਪਾੜਾ ਭਰ ਗਿਆ। ਅਸੀਂ ਪਿਤਾ ਅਤੇ ਪੁਤਰ ਨਾ ਰਹੇ। ਪਿਤਾ ਦਾ ਬੇਟੇ ਨਾਲ, ਮਾਂ ਨਾਲ, ਧੀ ਨਾਲ ਫਜ਼ੂਲ ਰਿਸ਼ਤਾ ਹੋਇਆ ਕਰਦੈ... ਘੱਟੋ ਘੱਟ ਮੇਰੇ ਅਤੇ ਪਿਤਾ ਵਿਚ ਇਹ ਰਿਸ਼ਤਾ ਖਤਮ ਹੋ ਗਿਆ, ਅਸੀਂ ਦੋਸਤ ਹੋ ਗਏ। ਆਪਣੇ ਪਿਤਾ ਨਾਲ ਜਾਂ ਆਪਣੇ ਪੁੱਤਰ ਨਾਲ ਮਿਤਰਤਾ ਹੋਣੀ ਮੁਸ਼ਕਲ ਹੁੰਦੀ ਹੈ ਪਰ ਹੋ ਗਈ। ਇਸ ਦਾ ਸਿਹਰਾ ਪਿਤਾ ਨੂੰ ਜਾਂਦਾ ਹੈ ਮੈਨੂੰ ਨਹੀਂ।

ਤੁਰਗਨੇਵ ਦੀ ਕਿਤਾਬ *ਪਿਤਾ ਅਤੇ ਪੁੱਤਰ* ਹਰੇਕ ਨੂੰ ਪੜ੍ਹਨੀ ਚਾਹੀਦੀ ਹੈ ਕਿਉਂਕਿ ਹਰੇਕ ਕਿਸੇ ਨਾ ਕਿਸੇ ਰਿਸ਼ਤੇ ਵਿਚ ਉਲਝਿਆ ਹੋਇਐ, ਪਿਉ ਤੇ ਪੁੱਤ, ਪਤੀ ਤੇ ਪਤਨੀ, ਭਰਾ ਅਤੇ ਭੈਣ... ਚਲ ਸੋ ਚਲ... ਅਨੰਤ ਰਿਸ਼ਤੇ... ਪਾਗਲਪਣ। ਮੇਰੇ ਕੋਸ਼ ਵਿਚ ਪਰਿਵਾਰ ਦਾ ਮਤਲਬ ਹੈ ਬਕਵਾਸ, ਖੱਪਖਾਨਾ।

ਹਰੇਕ ਦਿਖਾਵਾ ਕਰਦੈ... ਕਿੰਨਾ ਸੁਹਣੈ ਪਰਿਵਾਰ ਤੇ ਪਰਿਵਾਰ ਦਾ ਰਿਸ਼ਤਾ। ਹਰੇਕ ਅੰਗਰੇਜ਼ ਹੋਣ ਦਾ ਦਿਖਾਵਾ ਕਰੀ ਜਾਂਦੈ।

ਅੱਠਵੀਂ ਹੈ ਡੀ.ਐਚ. ਲਾਰੰਸ ਦੀ ਕਿਤਾਬ। ਇਸ ਕਿਤਾਬ ਬਾਰੇ ਕਈ ਵਾਰ ਗੱਲ ਕਰਨ ਲਈ ਸੋਚਿਆ ਪਰ ਡਰ ਗਿਆ, ਪਤਾ ਨਹੀਂ ਮੇਰਾ ਉਚਾਰਣ ਸਹੀ ਹੈ ਕਿ ਗਲਤ। ਬਈ ਹੱਸਿਓ ਨਾਂਹ। ਸਾਰੀ ਉਮਰ ਮੈਂ***PHOENIX*** ਨੂੰ ਫੋਨਿਕਸ ਕਹਿੰਦਾ ਰਿਹਾ ਕਿਉਂਕਿ ਇਹੋ ਪੜ੍ਹਿਆ ਜਾਂਦੈ। ਅੱਜ ਸਵੇਰੇ ਗੁਡੀਆ ਨੂੰ ਪੁੱਛਿਆ- ਗੁਡੀਆ ਮੇਰੇ ਤੇ ਉਪਕਾਰ ਕਰ। ਉਹ ਉਪਕਾਰ ਕਰਿਆ ਨਹੀਂ ਕਰਦੀ ਪਰ ਮੇਰੇ ਤੇ ਰਹਿਮ ਕਕੇ ਦੱਸਿਆ- ਫੀਨਿਕਸ।

ਓ ਰੱਬਾ, ਮੈਂ ਕਿਹਾ- ਫੀਨਿਕਸ? ਸਾਰੀ ਉਮਰ ਫੋਨਿਕਸ ਕਹਿੰਦਾ ਰਿਹਾ...। ਇਹ ਮੇਰੀ ਅੱਠਵੀਂ ਕਿਤਾਬ ਹੈ ਫੀਨਿਕਸ। ਠੀਕ ਹੈ, ਅੰਗਰੇਜ਼ ਲੱਗਾਂ, ਮੈਂ ਵੀ ਫੀਨਿਕਸ ਕਹਿ ਦਿੰਨਾ। ਫੀਨਿਕਸ। ਅਦਭੁਤ ਕਿਤਾਬ ਹੈ, ਦਹਾਕਿਆਂ ਵਿਚ, ਸਦੀਆਂ ਵਿਚ ਜਿਹੜੀ ਇਕ ਵਾਰ ਲਿਖੀ ਜਾਇਆ ਕਰਦੀ ਹੈ ਉਹ ਹੈ ਇਹ ਕਿਤਾਬ।

ਨੌਵੀਂ ਕਿਤਾਬ ਵੀਡੀ.ਐਚ. ਲਾਰੰਸ ਦੀ ਹੈ। ਫੀਨਿਕਸ ਵਧੀਐ, ਸੁਹਣੀ ਹੈ ਪਰ ਮੇਰੀ ਆਖਰੀ ਪਸੰਦ ਨਹੀਂ ਉਹ। ਮੇਰੀ ਅੰਤਿਮ ਚੋਣ ਉਸ ਦੀ ਕਿਤਾਬ *ਮਨੋਵਿਸ਼ਲੇਸ਼ਣ ਅਤੇ ਅਵਚੇਤਨ ਹੈ* ***PSYCHOANALYSIS AND THE UNCONSCIOUS.*** ਇਹ ਹੈ ਪੜ੍ਹਨ ਯੋਗ ਕਿਤਾਬ ਜਿਹੜੀ ਘਟ ਪੜ੍ਹੀ ਗਈ। ਹੁਣ ਇਸ ਕਿਤਾਬ ਨੂੰ ਕੌਣ ਪੜ੍ਹੇ? ਜਿਹੜੇ ਲੋਕ ਨਾਵਲ ਪੜ੍ਹਨ ਦੇ ਆਦੀ ਹਨ ਉਹ ਨਹੀਂ ਪੜ੍ਹਨਗੇ, ਜਿਹੜੇ ਮਨੋਵਿਸ਼ਲੇਸ਼ਣ ਦੀਆਂ ਕਿਤਾਬਾਂ ਪੜ੍ਹਦੇ ਹਨ ਉਹ ਨਹੀਂ ਪੜ੍ਹਨਗੇ ਕਿਉਂਕਿ ਲਾਰੰਸ ਨੂੰ ਉਹ ਮਨੋਵਿਗਿਆਨੀ ਨਹੀਂ ਸਮਝਦੇ। ਪਰ ਮੈਂ ਪੜ੍ਹਿਆ ਕਰਦਾਂ। ਨਾ ਮੈਂ ਨਾਵਲਿਸਟਾਂ ਦਾ ਫੈਨ ਹਾਂ ਨਾ ਮਨੋਵਿਗਿਆਨੀਆਂ ਦਾ ਸ਼ੈਦਾਈ। ਮੈਂ ਦੋਹਾਂ ਪਾਸਿਉਂ ਮੁਕਤ ਹਾਂ, ਪੂਰਨ ਆਜ਼ਾਦ। ਮੈਨੂੰ ਚੰਗੀ ਲਗਦੀ ਹੈ ਕਿਤਾਬ।

ਮੇਰੀਆਂ ਅੱਖਾਂ ਤ੍ਰੇਲਤੁਪਕੇ ਚੁਗਣ ਲਗ ਪਈਆਂ। ਭਾਈ ਵਿਘਨ ਨਾ ਪਾਉ।

*ਮਨੋਵਿਸ਼ਲੇਸ਼ਣ ਅਤੇ ਅਵਚੇਤਨ* ਮੇਰੀਆਂ ਸਭ ਤੋਂ ਵਧੀਕ ਮਨਭਾਉਂਦੀਆਂ ਕਿਤਾਬਾਂ ਵਿਚੋਂ ਰਹੀ ਹੈ ਤੇ ਰਹੇਗੀ। ਹੁਣ ਮੈਂ ਪੜ੍ਹਨਾ ਛਡ ਰਖਿਐ, ਪਰ ਜੇ ਕਿਤੇ ਦੁਬਾਰਾ ਸ਼ੁਰੂ ਕਰਾਂ ਤਾਂ ਇਸ ਕਿਤਾਬ ਨੂੰ ਸਭ ਤੋਂ ਪਹਿਲਾਂ ਪੜ੍ਹਾਂ। ਵੇਦਾਂ ਨੂੰ, ਬਾਈਬਲ ਨੂੰ ਨਹੀਂ, *ਮਨੋਵਿਸ਼ਲੇਸ਼ਣ ਅਤੇ ਅਵਚੇਤਨ* ਨੂੰ। ਤੇ ਤੁਹਾਨੂੰ ਪਤੈ ਕਿਤਾਬ ਮਨੋਵਿਸ਼ਲੇਸ਼ਣ ਦੇ ਖਿਲਾਫ ਐ।

ਡੀ.ਐਚ. ਲਾਰੰਸ ਕ੍ਰਾਂਤੀਕਾਰੀ ਸੀ, ਬਾਗੀ। ਸਿਗਮੰਡ ਫਰਾਇਡ ਤੋਂ ਵਧੀਕ ਇਨਕਲਾਬੀ ਸੀ ਉਹ। ਫਰਾਇਡ ਤਾਂ ਔਸਤਨ ਹੈ। ਇਸ ਤੋਂ ਵਧੀਕ ਕੁਝ ਨਹੀਂ ਕਹਿਣਾ, ਉਡੀਕੋ ਨਾ। ਜਦੋਂ ਮੈਂ ਉਸ ਬਾਰ ਔਸਤਨ ਲਫਜ਼ ਵਰਤ ਦਿੱਤਾ, ਯਾਨੀ ਕਿ ਦਰਮਿਆਨਾ, ਸਭ ਕੁਝ ਇਸੇ ਵਿਚ ਆ ਗਿਆ। ਬਸ ਵਿਚਕਾਰ ਜਿਹੇ। ਅਸਲ ਵਿਚ ਸਿਗਮੰਡ ਫਰਾਇਡ ਇਨਕਲਾਬੀ ਬਿਲਕੁਲ ਨਹੀਂ, ਲਾਰੰਸ ਹੈ।

ਖੂਬ। ਮੇਰਾ ਤੇ ਮੇਰੇ ਅਥਰੂਆਂ ਦਾ ਫਿਕਰ ਛਡੋ। ਕਦੀ ਕਦਾਈਂ ਹੰਝੂ ਠੀਕ ਹੁੰਦੇ ਨੇ, ਨਾਲੇ ਕਿੰਨੀ ਦੇਰ ਤੋਂ ਮੈਂ ਰੋਇਆ ਵੀ ਨੀ।

ਦਸਵੀਂ ਹੈ ਆਰਨਲਡ ਦੀ *ਏਸ਼ੀਆਂ ਦਾ ਚਾਨਣ,* ***LIGHT OF ASIA.***

ਦੋ ਕਿਤਾਬਾਂ ਬਾਰੇ ਗੱਲ ਹੋਰ ਕਰਨੀ ਹੈ। ਮਰ ਵੀ ਜਾਵਾਂ ਤਾਂ ਵੀ ਆਪਣਾ ਸੰਵਾਦ ਪੂਰਾ ਕਰਾਂਗਾ।

ਗਿਆਹਰਵੀਂ ਮੇਰੀ ਪਸੰਦੀਦਾ ਕਿਤਾਬ ਹੈ *ਬੀਜਕ* । *ਬੀਜਕ* ਕਬੀਰ ਦੀ ਬਾਣੀ ਦਾ ਸੰਗ੍ਰਹਿ ਹੈ। ਬੀਜਕ ਮਾਇਨੇ ਬੀਜ, ਤੁਖਮ। ਬੀਜ ਸੂਖਮ ਹੋਇਆ ਕਰਦੈ, ਬਹੁਤ ਨਿਕਾ, ਅਦਿਖ। ਜਦੋਂ ਤਕ ਘੁੰਡਰ ਫੁਟ ਕੇ ਦਰਖਤ ਨਹੀਂ ਬਣਦਾ, ਤੁਸੀਂ ਇਸ ਨੂੰ ਦੇਖ ਨੀ ਸਕਦੇ।

ਦਖਲ ਨਾ ਦਿਉ। ਕੀ ਚਾਹੁੰਦੇ ਹੋ ਕਿ ਚਲਦਾ ਰਹੇ ਪ੍ਰਵਚਨ ? ਇਹ ਸਵਾਲ ਹੈ। ਮੈਨੂੰ ਨਾ ਪੁੱਛੋ, ਆਪਣੇ ਆਪ ਨੂੰ ਪੁੱਛੋ। ਨਹੀਂ ਸੁਣਨਾ ਨਾ ਸਹੀ, ਬਸ ਮੈਨੂੰ ਦਸ ਦਿਉ, ਇਹੋ ਕਾਫੀ ਹੈ। ਦੋ ਘੋੜਿਆਂ ਦੀ ਸਵਾਰੀ ਹੋਇਆ ਈ ਕਰਦੀ ਹੈ। ਇਹੋ ਮੈਂ ਕਰ ਰਿਹਾਂ। ਇਕ ਘੋੜਾ ਹੈ ਦੂਜੀ ਘੋੜੀ। ਹੁਣ ਕੋਈ ਕਰੇ ਤਾਂ ਕੀ ਕਰੇ ?ਦੋਵੇਂ ਅਡ ਅਡ ਦਿਸ਼ਾਵਾਂ ਵਲ ਦੌੜਦੇ ਹਨ...।

ਬਾਹਰਵੀਂ। ਇਹ ਸਥਿਤੀ ਦੇਖਦਿਆਂ ਮੈਂ ਹਰਬੇਅਰ ਮਾਰਕੂਜ਼ **Herbert Marcuse** ਦੀ *ਇਕਹਿਰਾ ਆਦਮੀ* ***ONE DIMENSIONAL MAN*** ਚੁਣੀ। ਮੈਂ ਇਸ ਦੇ ਖਿਲਾਫ ਹਾਂ ਪਰ ਕਿਤਾਬ ਉਸ ਨੇ ਸੁਹਣੀ ਲਿਖ ਦਿੱਤੀ। ਮੈਂ ਇਸ ਕਰਕੇ ਖਿਲਾਫ ਹਾਂ ਕਿ ਆਦਮੀ ਉਦੋਂ ਪੂਰਨ ਹੋਇਆ ਕਰਦੈ ਜਦੋਂ ਉਹ ਬਹੁਪਰਤੀ ਹੋਵੇ, ਜਦੋਂ ਉਹ ਹਰ ਸੰਭਵ ਦਿਸ਼ਾ ਵਲ ਫੈਲੇ, ਇਕ ਪਾਸੜ ਨਹੀਂ। *ਇਕਹਿਰਾ ਆਦਮੀ* ਆਧੁਨਿਕ ਬੰਦੇ ਦੀ ਕਹਾਣੀ ਹੈ ਜੋ ਮੇਰੀ ਪਸੰਦ ਦੀ ਬਾਹਰਵੀਂ ਕਿਤਾਬ ਹੈ।

ਤੇਰ੍ਹਵੀਂ ਰਹਸਪੂਰਨ ਕਿਤਾਬ ਚੀਨੀ ਹੈ, ਆਈ ਚਿੰਗ, ***I CHING.***

ਚੌਧਵੀਂ ਤੇ ਆਖਰੀ ਕਿਤਾਬ ਹਿੰਦੀ ਨਾਵਲ ਹੈ ਜਿਹੜਾ ਅੰਗਰੇਜ਼ੀ ਵਿਚ ਅਨੁਵਾਦ ਨਹੀਂ ਹੋਇਆ ਅਜੇ। ਮੇਰੇ ਵਰਗਾ ਬੰਦਾ ਇਸ ਦਾ ਜ਼ਿਕਰ ਕਰੇ, ਲਗੇਗਾ ਅਜੀਬ ਪਰ ਹੈ ਈ ਜ਼ਿਕਰ ਯੋਗ। ਹਿੰਦੀ ਵਿਚ ਇਸ ਦਾ ਸਿਰਲੇਖ ਹੈ *ਨਦੀ ਕੇ ਟਾਪੂ,* ਅੰਗਰੇਜ਼ੀ ਵਿਚ ਕਹਾਂਗੇ ***ISLANDS OF A RIVER***। ਇਹ ਸਚਿਦਾਨੰਦ ਵਾਤਸਾਇਨ ਲਿਖਤ ਹੈ। ਜਿਹੜੇ ਬੰਦਗੀ ਕਰਨ ਦੇ ਇੱਛੁਕ ਹੋਣ ਉਨ੍ਹਾਂ ਵਾਸਤੇ ਹੈ

ਇਹ ਨਾਵਲ। ਇਹ ਉਸ ਵਿਚੋਲੇ ਦਾ ਨਾਵਲ ਹੈ ਜੋ ਮੇਲ ਕਰਾ ਦਏ। ਨਾ ਟਾਲਸਟਾਇ ਨਾ ਚੈਖਵ, ਕੋਈ ਵੀ ਇਸ ਦਾ ਮੁਕਾਬਲਾ ਨਹੀਂ ਕਰ ਸਕਦਾ। ਬਦਕਿਸਮਤੀ ਇਹ ਕਿ ਹਿੰਦੀ ਵਿਚ ਲਿਖਿਐ।

ਰੁਕੋ ਰਤਾ। ਕੁਝ ਕਹਿਣ ਨਾਲੋਂ ਅਨੰਦ ਲੈਣਾ ਕਿੰਨਾ ਚੰਗਾ! ਇਸ ਉਚਾਣ ਉਪਰ ਗਲ ਕਰਨੀ ਔਖਾ ਕੰਮ ਹੈ। ਦਖਲੰਦਾਜ਼ੀ ਨਾ ਕਰੋ ਪਲੀਜ਼, ਵਿਘਨ ਨਾ ਪਾਉ।

ਅਧਿਆਇ ਚੌਧਵਾਂ

ਮੈਨੂੰ ਖਬਰ ਮਿਲੀ ਹੈ ਦੇਵਗੀਤ ਕਿ ਅੱਜ ਸਵੇਰ ਤੂੰ ਖਿਸਕ ਗਿਆ ਸੀ ਕਿਧਰੇ। ਮਟਰ ਗਸ਼ਤੀ ਕਰਨੀ ਮਾੜੀ ਕਸਰਤ ਨਹੀਂ ਪਰ ਇਸ ਵਾਸਤੇ ਕਿਧਰੇ ਬਾਹਰ ਜਾਣ ਦੀ ਕੀ ਲੋੜ। ਇਹ ਆਮ ਆਦਤ ਹੈ, ਮਜੇ ਲੈਣ ਦੀ ਆਦਤ ਪਰ ਮਟਰਗਸ਼ਤੀ ਵਾਸਤੇ ਕਿਤੇ ਬਾਹਰ ਜਾਣ ਦੀ ਕੀ ਲੋੜ? ਆਪਣੇ ਅੰਦਰ ਘੁੰਮ ਲਉ। ਅੰਦਰ ਘੁੰਮੋਗੇ ਤਾਂ ਘੁਮੱਕੜ ਓਸ਼ੋ ਬਣ ਜਾਉਗੇ ਤੇ ਇਹ ਕੋਈ ਮਤਲਬ ਦੀ ਚੀਜ਼ ਹੁੰਦੀ ਹੈ। ਤੁਸੀਂ ਉਸ ਰਸਤੇ ਉਤੇ ਹੋ ਜਿਹੜਾ ਓਸ਼ੋ ਤਕ ਜਾਂਦਾ ਹੈ ਪਰ ਤੁਸੀਂ ਪੂਰੀ ਸਾਵਧਾਨੀ ਨਾਲ ਤੁਰਦੇ ਹੋ, ਤਰਕ ਸੰਗਤ ਤਰੀਕੇ ਨਾਲ, ਵਿਗਿਆਨਕ ਢੰਗ ਨਾਲ।

ਮੈਂ ਤੁਹਾਨੂੰ ਨੋਟਸ ਲੈਣ ਦੀ ਆਗਿਆ ਨਹੀਂ ਦੇ ਰਿਹਾ, ਵਿਘਨ ਪਾ ਰਿਹਾ ਹਾਂ। ਖਿਮਾ ਜਾਚਨਾ ਕਰਨ ਦੀ ਥਾਂ ਮੈਂ ਤੁਹਾਡੇ ਕੰਮ ਵਿਚ ਦਖਲ ਦੇ ਕੇ ਕਹਿੰਦਾ ਹਾਂ- ਵਿਘਨ ਨਾ ਪਾ ਦੇਵਗੀਤ। ਮੇਰੀ ਇਸ ਹਰਕਤ ਨਾਲ ਖਿਝ ਚੜ੍ਹ ਸਕਦੀ ਹੈ। ਪਰ ਤੁਸੀਂ ਜਾਣਦੇ ਤਾਂ ਹੋ ਮੈਂ ਸ਼ੈਦਾਈ ਹਾਂ। ਜਦੋਂ ਕਿਸੇ ਪਾਗਲ ਨਾਲ ਵਾਹ ਪਵੇ ਤਾਂ ਦਿਆਲੂ ਹੋਣਾ ਪੈਂਦਾ ਹੈ, ਨਿਮਰ ਨਹੀਂ, ਪਿਆਰਾ ਹੋਣਾ ਪੈਂਦੈ।

ਵਿਘਨ ਤੁਸੀਂ ਪਾ ਨਹੀਂ ਰਹੇ ਹੁੰਦੇ ਪਰ ਮੈਂ ਕਹਿ ਦਿੰਨਾ- ਦਖਲ ਨਾ ਦਿਉ, ਤਾਂ ਇਸਦਾ ਕੁਝ ਮਤਲਬ ਹੋਣਾ। ਤੁਹਾਡੇ ਮਨ ਵਿਚ ਕੋਈ ਫੁਰਨਾ ਹੋਣਾ। ਤੁਹਾਡਾ ਫੁਰਨਾ ਕਿਸੇ ਲਈ ਵਿਘਨਕਾਰੀ ਹੋ ਸਕਦਾ ਹੈ ਸ਼ਾਇਦ ਇਸ ਦਾ ਤੁਹਾਨੂੰ ਕੋਈ ਇਲਮ ਵੀ ਨਹੀਂ। ਦਖਲੰਦਾਜ਼ੀ ਹੈ ਮਜ਼ੇਦਾਰ ਚੀਜ਼। ਨਾਲੇ ਇਥੇ ਤਾਂ ਤੂੰ ਮਾਲਕ ਹੈਂ ਭਾਈ। ਇਸ ਕਮਰੇ ਵਿਚ ਤਾਂ ਤੂੰ ਹੀ ਨੂਹ ਹੈਂ। ਮੈਂ ਮਹਿਜ਼ ਬੇਟਿਕਟਾ ਮੁਸਾਫਰ ਹਾਂ। ਮੈਨੂੰ ਤੁਹਾਡਾ ਅਚੇਤ ਮਨ ਵੀ ਦਿਸਦਾ ਰਹਿੰਦੈ ਤੇ ਜਦੋਂ ਕਹਿਨਾ- ਦਖਲ ਨਾ ਦੇਹ, ਮੇਰੀ ਗਲ ਬੁਰੀ ਲਗਦੀ ਹੀ ਹੈ, ਗੁੱਸਾ ਆਉਂਦੇ। ਮੇਰੇ ਕੰਮ ਵਿਚ ਵਿਘਨ ਪਾਉਂਦਿਆਂ ਤੈਨੂੰ ਕਿਸੇ ਨਹੀਂ ਦੇਖਿਆ, ਤੂੰ ਵੀ ਨਹੀਂ ਦੇਖਿਆ ਪਰ ਮੈਂ ਦੇਖ ਲਿਆ। ਤੇਰੇ ਅਵਚੇਤਨ ਵਿਚ ਹੋ ਰਹੀ ਘੁਸਰ ਮੁਸਰ ਮੈਂ ਸੁਣ ਲਈ ਹੈ।

ਅਜ ਮੇਰੇ ਪਾਸ ਮਹਾਨ ਖਿਆਲ ਆ ਰਹੇ ਹਨ ਨਹੀਂ ਤਾਂ ਮੈਂ ਗਰੀਬ ਆਦਮੀ, ਮੇਰੇ ਕੋਲ ਅਕਸਰ ਮਹਾਨ ਖਿਆਲ ਨਹੀਂ ਹੁੰਦੇ। ਅਜ ਕਿਤੇ ਬਾਹਰ ਨਹੀਂ ਜਾਣਾ। ਮਟਰਗਸ਼ਤੀ ਕਰਨੀ ਹੈ ਤਾਂ ਅੰਦਰ ਕਰ ਲਵੀਂ।

ਭੁਲੀ ਵਿਸਰੀ ਗੱਲ ਜਾਰੀ ਹੈ। ਇਹ ਜੋ ਕੁਝ ਕਹਿ ਦਿੱਤਾ ਇਹ ਬ੍ਰੈਕਟਾਂ ਵਿਚ ਰੱਖੇ ਸ਼ਬਦ ਹਨ।

ਅਜ ਦੀ ਪਹਿਲੀ ਕਿਤਾਬ ਲਿਨ ਯੂ ਤਾਂਗ ਦੀ *ਜਿਉਣ ਦਾ ਹੁਨਰ* ਹੈ, ***THE ART OF LIVING*** **by Lin YuTang.** ਇਹ ਚੀਨੀ ਨਾਮ ਹੈ। ਮੈਨੂੰ ਆਪਣੀ ਕਿਤਾਬ ਯਾਦ ਆ ਗਈ ਹੈ- *ਮਰਨ ਦਾ ਹੁਨਰ,* ***THE ART OF DYING.*** ਲਿਨ ਯੂ ਤਾਂਗ ਨੂੰ ਜੀਵਨ ਦਾ ਕੋਈ ਪਤਾ ਨਹੀਂ ਕਿਉਂਕਿ ਉਸ ਨੂੰ ਮੌਤ ਦਾ ਕੋਈ ਇਲਮ ਨਹੀਂ। ਹੈ ਤਾਂ ਚੀਨੀ ਪਰ ਵਿਗੜਿਆ ਹੋਇਆ ਚੀਨੀ ਹੈ, ਈਸਾਈ ਹੈ। ਇਸ ਨੂੰ ਕਹਿੰਦੇ ਨੇ ਵਿਗਾੜ। ਵਿਗੜ ਕੇ ਬੰਦਾ ਈਸਾਈ ਹੋ ਜਾਂਦਾ ਹੈ। ਭ੍ਰਿਸ਼ਟਾਚਾਰ ਬੰਦੇ ਨੂੰ ਵਿਗਾੜ ਦਿੰਦਾ ਹੈ, ਤੇ ਫਿਰ ਉਹ ਤਾਂ ਈਸਾਈ ਹੈ।

ਆਪਣੀ ਕਿਤਾਬ *ਜਿਉਣ ਦਾ ਹੁਨਰ* ਵਿਚ ਲਿਨ ਯੂ ਤਾਂਗ ਮੌਤ ਦੇ ਸਿਵਾ ਬਾਕੀ ਸਭ ਗੱਲਾਂ ਬੜੀਆਂ ਵਧੀਆ ਕਰਦਾ ਹੈ। ਮਤਲਬ ਇਹ ਹੋਇਆ ਕਿ ਜੀਵਨ ਇਸ ਵਿਚ ਸ਼ਾਮਲ ਨਹੀਂ। ਜੀਵਨ ਦਾ ਅਹਿਸਾਸ ਉਦੋਂ ਹੋਵੇਗਾ ਜੇ ਮੌਤ ਹਾਜਰ ਹੋਵੇਗੀ, ਨਹੀਂ ਤਾਂ ਨਹੀਂ। ਇਕ ਸਿਕੇ ਦੇ ਇਹ ਦੋ ਪਾਸੇ ਹਨ। ਸਿਕੇ ਦਾ ਇਕ ਪਾਸਾ ਰੱਖ ਲਉ ਦੂਜਾ ਸੁੱਟ ਦਿਉ, ਅਜਿਹਾ ਨਹੀਂ ਹੋ ਸਕਦਾ। ਪਰ ਲਿਖਦਾ ਕਮਾਲ ਐ, ਕਲਾਕਾਰ ਵਾਂਗ। ਆਧੁਨਿਕ ਸਮੇਂ ਦਾ ਉਹ ਬਿਹਤਰੀਨ ਲੇਖਕ ਹੈ ਪਰ ਜੋ ਲਿਖਦੈ ਕਲਪਿਤ, ਨਿਰੀ, ਸ਼ੁੱਧ ਕਲਪਣਾ... ਸੁਹਣੇ ਨਜ਼ਾਰਿਆਂ ਦੇ ਸੁਫਨੇ ਲਈ ਜਾਂਦੈ। ਸੁਫਨੇ ਕਦੀ ਕਦਾਈਂ ਸੁਹਣੇ ਵੀ ਹੋ ਸਕਦੇ ਨੇ। ਸਾਰੇ ਸੁਫਨੇ ਡਰਾਉਣੇ ਨਹੀਂ ਹੁੰਦੇ।

*ਜੀਵਨ ਦਾ ਹੁਨਰ* ਕਿਤਾਬ ਵਿਚ ਨਾ ਜੀਵਨ ਬਾਰੇ ਕੁਝ ਹੈ ਨਾ ਹੁਨਰ ਬਾਰੇ ਪਰ ਕਿਤਾਬ ਵਾਕਈ ਕਮਾਲ ਹੈ। ਇਸ ਪੱਖੋਂ ਮਹਾਨ ਹੈ ਕਿ ਤੁਸੀਂ ਇਸ ਵਿਚ ਗੁੰਮ ਹੋ ਜਾਂਦੇ ਹੋ ਜਿਵੇਂ ਸੰਘਣੇ ਜੰਗਲ ਵਿਚ ਗੁਆਚ ਜਾਉ। ਤਾਰਿਆਂ ਜੜਿਆ ਅਸਮਾਨ, ਦਰਖਤਾਂ ਵਿਚਕਾਰ ਘਿਰੇ ਹੋਏ ਤੁਸੀਂ ਪਰ ਰਸਤਾ ਨਹੀਂ, ਬਾਹਰ ਜਾਣ ਲਈ ਕੋਈ ਡੰਡੀ ਨਹੀਂ। ਤੁਸੀਂ ਕਿਤੇ ਜਾ ਹੀ ਨਹੀਂ ਸਕਦੇ। ਤਾਂ ਵੀ ਇਹ ਮੇਰੀਆਂ ਉਤਮ ਕਿਤਾਬਾਂ ਵਿਚੋਂ ਹੈ। ਕਿਉਂ? ਕਿਉਂਕਿ ਇਸ ਨੂੰ ਪੜ੍ਹਨ ਵੇਲੇ ਤੁਸੀਂ ਭੂਤ ਭਵਿਖ ਨੂੰ ਭੁਲ ਜਾਂਦੇ ਹੋ, ਵਰਤਮਾਨ ਹੋ ਜਾਂਦੇ ਹੋ।

ਲਿਨ ਯੂ ਤਾਂਗ ਨੂੰ ਬੰਦਗੀ ਦੀ ਕੋਈ ਜਾਣਕਾਰੀ ਹੋਵੇ ਮੈਨੂੰ ਨੀ ਪਤਾ। ਦੁਰਭਾਗਵਸ ਉਹ ਈਸਾਈ ਸੀ, ਸੋ ਨਾਂ ਕਿਸੇ ਤਾਓ ਦੇ ਮੱਠ ਵਿਚ ਗਿਆ ਨਾਂ ਬੋਧਾਸ਼ਰਮ ਵਿਚ। ਜਾਣ ਹੀ ਨਹੀਂ ਸਕਦਾ, ਕਿਸੇ ਚੀਜ਼ ਤੋਂ ਖੁੰਝ ਗਿਆ ਉਹ। ਬਸ ਬਾਈਬਲ ਪੜ੍ਹਦਾ ਰਿਹਾ। ਸੰਸਾਰ ਦੀਆਂ ਘਟੀਆਂ ਕਿਤਾਬਾਂ ਵਿਚੋਂ ਇਕ ਹੈ

ਬਾਈਬਲ, ਥਰਡ ਰੇਟ ਕਿਤਾਬ। ਦੋ ਹਿਸੇ ਕੰਮ ਦੇ ਨੇ ਇਸ ਵਿਚ ਬਸ, ਪੁਰਾਣੀ ਬਾਈਬਲ ਵਿਚ ਸੁਲੇਮਾਨ ਦਾ ਗੀਤ ਤੇ ਨਵੀਂ ਬਾਈਬਲ ਵਿਚ ਪਹਾੜੀ ਉਪਰ ਉਪਦੇਸ਼। ਇਹ ਦੋ ਪ੍ਰਸੰਗ ਹਟਾ ਦਿੱਤੇ ਜਾਣ ਤਾਂ ਬਾਈਬਲ ਨਿਰਾ ਕਚਰਾ ਹੈ। ਕਾਸ਼, ਉਹ ਮਾੜਾ ਮੋਟਾ ਬੁੱਧ ਨੂੰ, ਚਾਂਗਜ਼ੂ ਨੂੰ, ਨਾਗਾਰਜੁਨ ਨੂੰ, ਕਬੀਰ, ਮਨਸੂਰ... ਨੂੰ ਜਾਣ ਲੈਂਦਾ, ਇਨ੍ਹਾਂ ਸ਼ੈਦਾਈਆਂ ਨੂੰ ਰਤਾ ਕੁ ਜਾਣ ਲੈਂਦਾ ਫਿਰ ਉਸ ਦੀ ਕਿਤਾਬ ਵਜ਼ਨਦਾਰ ਹੋ ਜਾਂਦੀ। ਕਿਤਾਬ ਵਿਚ ਕਲਾ ਵਰਤ ਰਹੀ ਹੈ, ਭਰੋਸਾ ਨਹੀਂ। ਕਿਤਾਬ ਵਿਸ਼ਵਾਸਪਾਤਰ ਨਹੀਂ।

ਦੂਜੀ ਕਿਤਾਬ। ਦੂਜੀ ਵੀ ਲਿਨ ਯੂ ਤਾਂਗ ਦੀ ਹੈ *ਚੀਨ ਦੀ ਦਾਨਸ਼ਵਰੀ,* ***THE WISDOM OF CHINA.*** ਲਿਖਣ ਦਾ ਤਰੀਕਾ ਆ ਗਿਆ, ਹੁਣ ਜੋ ਮਰਜੀ ਲਿਖ ਦਏ, ਚੀਨ ਦੀ ਦਾਨਸ਼ਵਰੀ ਲਿਖ ਦਏ ਭਾਵੇਂ। ਲਾਉਤਜ਼ੂ ਵਿਚ ਕੇਵਲ ਚੀਨ ਦੀ ਨਹੀਂ ਵਿਸ਼ਵ ਦੀ ਦਾਨਿਸ਼ਵਰੀ ਮੌਜੂਦ ਹੈ ਪਰ ਲਿਨ ਯੂ ਤਾਂਗ ਨਹੀਂ ਜਾਣਦਾ ਲਾਉਤਜ਼ੂ ਨੂੰ। ਲਾਉਤਜ਼ੂ ਦੇ ਥੋੜੇ ਕੁ ਵਾਕਾਂ ਦਾ ਦਿੱਤਾ ਹੈ ਹਵਾਲਾ ਲਿਨ ਯੂ ਤਾਂਗ ਨੇ ਪਰ ਇਹ ਉਸ ਤਰ੍ਹਾਂ ਦੇ ਈਸਾਈ ਵਾਕਾਂ ਨਾਲ ਮਿਲਦੇ ਜੁਲਦੇ ਹਨ ਜਿਹੜੇ ਉਸ ਨੇ ਬਚਪਨ ਵਿਚ ਸੁਣੇ, ਸਿਖੇ। ਸਾਫ ਗਲ ਇਹ ਹੈ ਕਿ ਇਹ ਲਾਉਤਜ਼ੂ ਦੇ ਵਾਕ ਹੈਨ ਈ ਨੀ। ਫਿਰ ਉਹ ਚਾਂਗ ਜ਼ੂ ਦੇ ਹਵਾਲੇ ਦਿੰਦੈ ਪਰ ਉਸ ਦੇ ਚੁਣੇ ਹੋਏ ਵਾਕ ਬਾਦਲੀਲ ਹਨ ਜਦੋਂ ਕਿ ਚਾਂਗਜ਼ੂ ਬਾਦਲੀਲ ਸੁਭਾ ਵਾਲਾ ਬੰਦਾ ਹੈ ਈ ਨੀ। ਸੰਸਾਰ ਵਿਚ ਜਿੰਨੇ ਹੁਣ ਤਕ ਹੋਏ ਚਾਂਗ ਜ਼ੂ ਸਭ ਤੋਂ ਵਧੀਕ ਊਟਪਟਾਂਗ ਬੰਦਾ ਹੈ।

ਚਾਂਗ ਜ਼ੂ ਨਾਲ ਮੇਰਾ ਇਸ਼ਕ ਰਿਹਾ ਹੈ। ਜਦੋਂ ਤੁਸੀਂ ਕਿਸੇ ਉਸ ਬੰਦੇ ਬਾਰੇ ਗਲ ਕਰਦੇ ਹੋ ਜਿਸ ਨਾਲ ਇਸ਼ਕ ਹੋਵੇ ਫਿਰ ਗਲਾਂ ਵਧਾ ਚੜ੍ਹਾ ਕੇ ਹੋ ਈ ਜਾਂਦੀਆਂ ਹਨ ਤੇ ਇਹ ਵੀ ਨੀ ਲਗਦਾ ਕਿ ਵਧਾ ਚੜ੍ਹਾ ਕੇ ਗੱਲ ਹੋ ਰਹੀ ਹੈ। ਚਾਂਗਜ਼ੂ ਦੀ ਲਿਖੀ ਇਕ ਸਾਖੀ ਬਦਲੇ ਮੈਂ ਉਸ ਨੂੰ ਜਹਾਨ ਦਾ ਰਾਜਭਾਗ ਦੇ ਸਕਦਾਂ... ਤੇ ਉਹਨੇ ਸੈਂਕੜੇ ਸਾਖੀਆਂ ਲਿਖੀਆਂ ਹਨ। ਹਰੇਕ ਈ ਸੁਲੇਮਾਨ ਦਾ ਗੀਤ ਹੈ, ਪਹਾੜੀ ਉਪਰ ਉਪਦੇਸ਼ ਹੈ, ਗੀਤਾ ਹੈ। ਹਰੇਕ ਸਾਖੀ ਏਨੀ ਸ਼ਾਨਦਾਰ, ਏਨੀ ਅਮੀਰ, ਏਨੀ ਵਿਆਪਕ ਕਿ ਅਪਰੰਪਾਰ ਹੈ, ਅਥਾਹ ਹੈ।

ਲਿਨ ਯੂ ਤਾਂਗ, ਚਾਂਗ ਜ਼ੂ ਦੇ ਹਵਾਲੇ ਦਿੰਦਾ ਹੈ ਪਰ ਈਸਾਈ ਵਾਂਗ, ਪਹੁੰਚੇ ਹੋਏ ਬੰਦੇ ਵਾਂਗ ਨਹੀਂ। ਵਧੀਆ ਲੇਖਕ ਉਹ ਹੈ ਨਿਰਸੰਦੇਹ ਤੇ *ਏਸ਼ੀਆਂ ਦੀ ਦਾਨਿਸ਼ਵਰੀ* ਉਨ੍ਹਾਂ ਮੁਠੀ ਭਰ ਕਿਤਾਬਾਂ ਵਿਚ ਰੱਖੀ ਜਾ ਸਕਦੀ ਹੈ ਜਿਹੜੀਆਂ ਕਿਸੇ ਦੇਸ ਦੀ ਨੁਮਾਇੰਦਗੀ ਕਰ ਸਕਣ, ਜਿਵੇਂ ਬਰਟੰਰਡ ਰਸਲ ਦੀ *ਪੱਛਮੀ ਫਲਸਫੇ ਦਾ ਇਤਿਹਾਸ,* ਮੁਰਹੈਡ ਅਤੇ ਰਾਧਾ ਕ੍ਰਿਸ਼ਨ ਦੀ *ਮਾਈਂਡ ਆਫ ਇੰਡੀਆ* । ਇਤਿਹਾਸ ਦੀ ਕਿਤਾਬ ਹੈ, ਗੁੱਝੇ ਭੇਦ ਨਹੀਂ ਖੋਲ੍ਹਦੀ, ਹੈ ਵਧੀਆ ਤਰੀਕੇ ਨਾਲ ਲਿਖੀ, ਸਹੀ, ਸ਼ੁੱਧ ਲਿਖੀ ਹੋਈ। ਵਿਆਕਰਣ ਸਣੇ ਸਭ ਕੁਝ ਠੀਕ ਹੈ।

ਈਸਾਈ ਤਾਂ ਉਹ ਹੈ ਈ., ਉਸਦੀ ਪਰਿਵਰਸ਼ ਵੀ ਈਸਾਈ ਕਾਨਵੈਂਟ ਵਿਚ ਹੋਈ। ਕਾਨਵੈਂਟ ਵਿਚ ਪਲੇ ਪੜ੍ਹੇ ਬਚੇ ਤੋਂ ਵਧੀਕ ਬਦਕਿਸਮਤ ਕੌਣ ਹੋਏਗਾ? ਈਸਾਈ ਤਰਜ਼ਿਜ਼ਿੰਦਗੀ ਅਨੁਸਾਰ ਉਹ ਸੋਲਾਂ ਆਨੇ ਖਰਾ ਹੈ ਤੇ ਇਹ ਸ਼ੈਦਾਈ ਜਿਹੜਾ ਉਸ ਬਾਰੇ ਲਿਖ ਰਿਹਾ, ਇਸ ਅਨੁਸਾਰ ਲਿਨ ਯੂ ਤਾਂਗ ਪੂਰਾ ਖੋਟ ਹੈ। ਫਿਰ ਵੀ ਪਿਆਰ ਕਰਦਾਂ ਉਸ ਨੂੰ। ਉਹ ਗੁਣੀ ਹੈ। ਜੀਨੀਅਸ ਨਹੀਂ, ਖਿਮਾ ਕਰਨਾ ਪਰ ਗੁਣਵਾਨ ਹੈ, ਬੇਹੱਦ ਗੁਣਵਾਨ। ਇਸ ਤੋਂ ਅੱਗੇ ਕੁਝ ਨਾ ਪੁੱਛੋ। ਕਹਿ ਦਿੱਤਾ ਕਿ ਜੀਨੀਅਸ ਨਹੀਂ ਉਹ, ਮੈਂ ਨਿਮਰ ਨਹੀਂ ਹੋ ਸਕਦਾ, ਸੱਚਾ ਹੋ ਸਕਦਾਂ। ਮੈਂ ਬਿਲਕੁਲ ਖਰਾ ਹੋ ਸਕਦਾਂ।

ਤੀਜੀ ਕਿਤਾਬ ਜਿਸ ਬਾਰੇ ਲਿਖਣ ਲੱਗਾ ਹਾਂ, ਉਸ ਨੂੰ ਨਜ਼ਰੰਦਾਜ਼ ਕਰਨਾ ਚਾਹਿਆ ਸੀ ਪਰ ਨਹੀਂ ਕਰ ਸਕਿਆ। ਘੁਸਪੈਠ ਕਰੀ ਜਾਂਦੀ ਹੈ। ਯਹੂਦੀ ਕਿਤਾਬ ਹੈ, ਹੋਰ ਕੀ, ਨਹੀਂ ਤਾਂ ਘੁਸਪੈਠ ਕਰਨ ਦੀ ਹਿੰਮਤ ਨਾ ਕਰਦੀ। ਇਹ ਹੈ *ਤਾਲਮੁਦ,* ***THE TALMUD.***

ਇਸ ਕਿਤਾਬ ਵਿਚ ਇਕ ਸੁੰਦਰ ਵਾਕ ਹੈ, ਕੇਵਲ ਇਕ, ਬਸ, ਸੋ ਮੈਂ ਹਵਾਲੇ ਵਜੋਂ ਲਿਖ ਸਕਦਾਂ। ਲਿਖਿਆ ਹੈ- ਰੱਬ ਖਤਰਨਾਕ ਹੈ। ਉਹ ਤੁਹਾਡਾ ਮਾਮਾ ਨਹੀਂ, ਭਲਾਮਾਣਸ ਨਹੀਂ ਉਹ। ਕੇਵਲ ਇਹ ਵਾਕ- ਰੱਬ ਭਲਾਮਾਣਸ ਨਹੀਂ, ਮੇਰੀ ਪਸੰਦ ਦਾ ਹੈ। ਕਮਾਲ ਐ। ਇਸ ਤੋਂ ਬਿਨਾ ਕਿਤਾਬ ਐਵੇਂ ਕਿਵੇਂ ਦੀ ਹੁੰਦੀ। ਠੀਕ ਕਿਹੈ ਮੈਂ, ਮਾਮੂਲੀ ਕਿਤਾਬ ਹੈ, ਸੁੱਟ ਦੇਣ ਜੋਗੀ। ਜਦੋਂ ਕਿਤਾਬ ਨੂੰ ਸੁੱਟਣ ਲਗੋ, ਇਹ ਵਾਕ ਕੱਢ ਕੇ ਸੰਭਾਲ ਲਇਉ। ਆਪਣੇ ਸੌਣ ਕਮਰੇ ਵਿਚ ਲਿਖ ਦਿਉ- ਰੱਬ ਮਾਮਾ ਨੀ ਲਗਦਾ ਤੁਹਾਡਾ, ਭਲਾਮਾਣਸ ਨੀਂ ਉਹ। ਯਾਦ ਰੱਖੋਗੇ ਤਾਂ ਇਹ ਵਾਕ ਤੁਹਾਡੀ ਅਕਲ ਟਿਕਾਣੇ ਰਖੇਗਾ, ਜਦੋਂ ਤੁਸੀਂ ਆਪਣੀ ਪਤਨੀ, ਪਤੀ, ਬੱਚਿਆਂ, ਨੌਕਰਾਂ ਨਾਲ ਇਥੋਂ ਤੱਕ ਕਿ ਆਪਣ ਆਪ ਨਾਲ ਬਦਤਮੀਜ਼ੀ ਕਰੋਗੇ ਤੁਹਾਡੀ ਅਕਲ ਟਿਕਾਣੇ ਰਹੇਗੀ।

ਚੌਥੀ। ਜਿਸ ਪਰਿਵਾਰ ਵਿਚ ਮੈਂ ਜੰਮਿਆ ਉਸ ਵਿਚ ਮਾੜਾ ਮੋਟਾ ਅਸਰ ਜੈਨਮੱਤ ਦਾ ਸੀ। ਪਰਿਵਾਰ ਉਸ ਪਾਗਲ ਦਾ ਚੇਲਾ ਸੀ ਜਿਹੜਾ ਮੇਰੇ ਨਾਲੋਂ ਥੋੜਾ ਕੁ ਘੱਟ ਸੀ ਪਾਗਲਪਣ ਵਿਚ। ਮੇਰੇ ਤੋਂ ਵੱਧ ਪਾਗਲ ਤਾਂ ਨਹੀਂ ਕਹਿ ਸਕਦਾ ਮੈਂ ਉਸ ਨੂੰ।

ਉਸਦੀਆਂ ਦੋ ਕਿਤਾਬਾਂ ਦਾ ਜ਼ਿਕਰ ਕਰਾਂਗਾ ਜੋ ਅੰਗਰੇਜ਼ੀ ਵਿਚ ਅਨੁਵਾਦ ਨਹੀਂ ਹੋਈਆਂ, ਹਿੰਦੀ ਵਿਚ ਵੀ ਨਹੀਂ ਕਿਉਂਕਿ ਉਨ੍ਹਾਂ ਦਾ ਅਨੁਵਾਦ ਹੋ ਨਹੀਂ ਸਕਦਾ। ਇਸ ਬਾਬੇ ਦੇ ਕੋਈ ਅੰਤਰਰਾਸ਼ਟਰੀ ਸਰੋਤੇ ਹਨ ਵੀ ਨਹੀਂ, ਹੋਈ ਨੀਂ ਸਕਦੇ। ਕਿਸੇ ਜ਼ਬਾਨ ਕਿਸੇਵਿਆਕਰਣ ਵਿਚ ਉਸ ਦਾ ਯਕੀਨ ਨਹੀਂ। ਪੂਰੇ ਪਾਗਲ ਬੰਦੇ ਵਾਂਗ ਗਲਾਂ ਕਰਦੈ। ਚੌਥੇ ਨੰਬਰ ਤੇ ਉਸ ਦੀ ਕਿਤਾਬ ਹੈ *ਸ਼ੁਨਯ ਸਵਭਾਵ,* ***THE NATURE OF EMPTINESS.***

ਪੰਨੇ ਤਾਂ ਇਸ ਦੇ ਥੋੜੇ ਕੁ ਹਨ ਪਰ ਬਹੁਤ ਮਹੱਤਵਪੂਰਨ। ਹਰ ਵਾਕ ਵਿਚ ਪੂਰਾ ਧਰਮ ਗ੍ਰੰਥ ਹੈ ਪਰ ਸਮਝਣਾ ਔਖਾ। ਤੁਸੀਂ ਪੁਛੋਗੇ ਮੈਂ ਕਿਵੇਂ ਸਮਝ ਲਏ? ਪਹਿਲੀ ਗਲ ਤਾਂ ਇਹ ਹੈ ਕਿ ਜਿਵੇਂ ਮਾਰਟਿਨ ਬੂਬਰ ਹਸੀਦ ਪਰਿਵਾਰ ਵਿਚ ਜੰਮਿਆਂ ਸੀ, ਮੈਂ ਇਸ ਪਾਗਲ ਦੀ ਪਰੰਪਰਾ ਵਿਚ ਜੰਮਿਆ। ਉਸ ਦਾ ਨਾਮ ਤਰਨ ਤਾਰਨ ਹੈ। ਇਹ ਉਸ ਦਾ ਅਸਲ ਨਾਮ ਨਹੀਂ ਪਰ ਅਸਲ ਨਾਮ ਕੋਈ ਜਾਣਦਾ ਵੀ ਨਹੀਂ। ਤਰਨ ਤਾਰਨ ਮਾਇਨੇ ਜਿਹੜਾ ਤਾਰ ਦਏ, ਬਚਾ ਲਏ। ਇਹ ਉਸ ਦਾ ਨਾਮ ਹੋ ਗਿਆ।

ਆਪਣੇ ਬਚਪਨ ਵਿਚ ਹੀ ਮੈਂ ਉਸ ਦੀ ਲਿਖਤ ਜ਼ਬਾਨੀ ਯਾਦ ਕਰ ਲਈ, ਉਸ ਦੇ ਗੀਤ ਸੁਣਦਾ, ਹੈਰਾਨ ਹੋਇਆ ਸੋਚਦਾ ਰਹਿੰਦਾ ਕੀ ਮਤਲਬ ਹੋਇਗਾ। ਪਰ ਬੱਚਾ ਅਰਥਾਂ ਦੀ ਪਰਵਾਹ ਨਹੀਂ ਕਰਿਆ ਕਰਦਾ। ਗੀਤ ਸੁਹਣਾ ਸੀ, ਤਾਲ ਵਧੀਆ, ਨਾਚ ਵਧੀਆ, ਬਸ ਹੋਰ ਕੀ ਚਾਹੀਦੈ? ਜਦੋਂ ਬੰਦਾ ਵੱਡਾ ਹੋ ਜਾਏ ਉਦੋਂ ਸਮਝਣ ਦੀ ਲੋੜ ਹੋਇਆ ਕਰਦੀ ਹੈ, ਜਦੋਂ ਬਚਪਨ ਤੋਂ ਹੀ ਇਸ ਸਭ ਕੁਝ ਦਾ ਪਾਠ ਕਰਦੇ ਰਹੀਏ ਤਾਂ ਸਮਝਣ ਬੁੱਝਣ ਦੀ ਕੋਈ ਲੋੜ ਨਹੀਂ ਪੈਂਦੀ, ਬਿਨਾ ਸਮਝਿਆ ਰੂਹ ਵਿਚ ਡੂੰਘੇ ਉਤਰ ਜਾਂਦੇ ਹਨ।

ਤਰਨਤਾਰਨ ਨੂੰ ਮੈਂ ਬੁਧੀ ਰਾਹੀਂ ਨਹੀਂ, ਉਸ ਦੀ ਹੋਂਦ ਰਾਹੀਂ ਸਮਝਿਆ। ਮੈਨੂੰ ਪਤੈ ਉਹ ਕਿਸ ਬਾਰੇ ਗੱਲਾਂ ਕਰਿਆ ਕਰਦਾ ਸੀ। ਜੇ ਮੈਂ ਉਸ ਦੇ ਚੇਲਿਆਂ ਦੇ ਪਰਿਵਾਰ ਵਿਚ ਪੈਦਾ ਨਾ ਹੋਇਆ ਹੁੰਦਾ ਤਾਂ ਵੀ ਮੈਂ ਉਸ ਨੂੰ ਸਮਝ ਲੈਂਦਾ। ਬਹੁਤ ਸਾਰੀਆਂ ਹੋਰ ਪਰੰਪਰਾਵਾਂ ਨੂੰ ਸਮਝ ਲੈਂਦਾ ਹਾਂ, ਭਾਵੇਂ ਮੈਂ ਉਨ੍ਹਾਂ ਸਾਰੀਆ ਵਿਚ ਜੰਮਿਆਂ ਨਹੀਂ। ਮੈਂ ਉਨ੍ਹਾਂ ਪਾਗਲਾਂ ਦੀ ਗਲ ਸਮਝਣ ਗਿਆ ਜਿਨ੍ਹਾਂ ਨੂੰ ਸਮਝਦਾ ਸਮਝਦਾ ਕੋਈ ਖੁਦ ਪਾਗਲ ਹੋ ਜਾਏ। ਮੇਰੀ ਮਿਸਾਲ ਦੇਖੋ, ਮੇਰੇ ਤੇ ਉਨ੍ਹਾਂ ਦਾ ਕੋਈ ਅਸਰ ਨਹੀਂ ਹੋਇਆ। ਉਹ ਮੇਰੇ ਤੋਂ ਹੇਠਲੀ ਪੌੜੀ ਤੇ ਰਹਿ ਗਏ। ਮੈਂ ਉਨ੍ਹਾਂ ਸਾਰਿਆਂ ਤੋਂ ਅੱਗੇ ਲੰਘ ਗਿਆ।

ਤਾਂ ਵੀ ਤਰਨ ਤਾਰਨ ਨੂੰ ਮੈਂ ਸਮਝ ਗਿਆ। ਸੰਭਵ ਹੈ ਮੈਂ ਉਸ ਦੇ ਸੰਪਰਕ ਵਿਚ ਨਾ ਆਉਂਦਾ ਕਿਉਂਕਿ ਉਸਦੇ ਚੇਲੇ ਘੱਟ ਸਨ, ਕੁਝ ਕੁ ਹਜ਼ਾਰ ਬਸ, ਮੱਧ ਭਾਰਤ ਵਿਚ ਹਨ। ਏਨੀ ਘੱਟ ਗਿਣਤੀ ਤੋਂ ਸ਼ਰਮਿੰਦੇ ਹੋਣ ਸਦਕਾ ਮੰਨਦੇ ਨਹੀਂ ਕਿ ਤਰਨ ਤਾਰਨ ਦੇ ਚੇਲੇ ਹਾਂ, ਕਹਿੰਦੇ ਨੇ ਜੈਨੀ ਹਾਂ। ਅੰਦਰ ਖਾਤੇ ਉਹ ਭਗਵਾਨ ਮਹਾਂਵੀਰ ਨੂੰ ਨਹੀਂ ਮੰਨਦੇ ਜਿਵੇਂ ਹੋਰ ਜੈਨੀ ਮੰਨਦੇ ਹਨ, ਤਰਨ ਤਾਰਨ ਨੂੰ ਮੰਨਦੇ ਨੇ, ਆਪਣੇ ਫਿਰਕੇ ਦੇ ਮੋਢੀ ਨੂੰ।

ਜੈਨੀਆਂ ਦੀ ਗਿਣਤੀ ਥੋੜੀ ਹੈ, ਕੇਵਲ ਤੀਹ ਲੱਖ ਹਨ। ਦੋ ਫਿਰਕੇ ਹਨ, ਦਿਗੰਬਰ ਤੇ ਸ਼ਵੇਤਾਂਬਰ। ਦਿਗੰਬਰਾਂ ਦਾ ਕਹਿਣਾ ਹੈ ਕਿ ਮਹਾਂਵੀਰ ਨੰਗਾ ਰਹਿੰਦਾ ਸੀ, ਆਪ ਵੀ ਨੰਗੇ ਰਹਿੰਦੇ ਹਨ। ਦਿਗੰਬਰ ਮਾਇਨੇ ਉਹ ਜਿਸ ਦਾ ਲਿਬਾਸ ਅਸਮਾਨ ਹੋਵੇ, ਇਸ ਦਾ ਮਤਲਬ ਨੰਗਾ ਹੈ। ਸਭ ਤੋਂ ਪੁਰਾਣਾ ਫਿਰਕਾ ਇਹ ਹੈ।

ਸ਼ਵੇਤਾਂਬਰ ਮਾਇਨੇ ਸਫੈਦ ਲਿਬਾਸ ਵਾਲੇ। ਉਨ੍ਹਾਂ ਦਾ ਮੰਨਣਾ ਹੈ ਕਿ ਭਗਵਾਨ ਮਹਾਂਵੀਰ ਰਹਿੰਦੇ ਨੰਗੇ ਹੀ ਸਨ ਪਰ ਦੇਵਤਿਆਂ ਨੇ ਉਨ੍ਹਾ ਨੂੰ ਅਦਿਖ ਸਫੈਦ ਲਿਬਾਸ ਵਿਚ ਲਪੇਟ ਦਿੱਤਾ ਸੀ। ਹਿੰਦੂਆਂ ਦੀ ਤਸੱਲੀ ਵਾਸਤੇ ਇਹ ਇਕ ਤਰ੍ਹਾਂ ਦਾ ਰਾਜ਼ੀਨਾਵਾਂ ਹੈ।

ਤਰਨ ਤਾਰਨ ਦੇ ਚੇਲੇ ਦਿਗਾਂਬਰ ਹਨ, ਸਭ ਤੋਂ ਵੱਡੇ ਕ੍ਰਾਂਤੀਕਾਰੀ ਜੈਨੀ ਹਨ ਇਹ। ਇਹ ਤਾਂ ਮਹਾਂਵੀਰ ਦੀ ਮੂਰਤੀ ਨੂੰ ਵੀ ਨਹੀਂ ਪੂਜਦੇ, ਇਨ੍ਹਾਂ ਦੇ ਮੰਦਰ ਵੀ ਖਾਲੀ ਹਨ। ਜੇ ਕਿਤੇ ਮੈਂ ਆਪਣੇ ਇਸ ਪਰਿਵਾਰ ਵਿਚ ਨਾ ਜੰਮਿਆਂ ਹੁੰਦਾ, ਮੈਂ ਤਰਨ ਤਾਰਨ ਨੂੰ ਨਾ ਜਾਣਦਾ ਹੁੰਦਾ। ਸ਼ੁਕਰ ਰੱਬ ਦਾ ਇਸ ਪਰਿਵਾਰ ਵਿਚ ਪੈਦਾ ਹੋਣ ਦਾ ਮੌਕਾ ਮਿਲਿਆ। ਕੇਵਲ ਇਸ ਇਕ ਕਾਰਨਾਮੇ ਕਰਕੇ ਸਾਰੀਆਂ ਮੁਸੀਬਤਾਂ ਭੁਲਾ ਸਕਦਾ ਹਾਂ ਕਿ ਪਰਿਵਾਰ ਨੇ ਵਚਿਤਰ ਸਾਧੂ ਨਾਲ ਮੇਲ ਕਰਵਾਇਆ।

ਪਾਗਲ ਬੰਦੇ ਵਾਂਗ ਉਸ ਦੀ ਕਿਤਾਬ *ਸ਼ੁਨਯ ਸਵਭਾਵ* ਬਾਰ ਬਾਰ ਇਕੋ ਗਲ ਦੁਹਰਾਈ ਜਾਂਦੀ ਹੈ। ਤੁਸੀਂ ਮੈਨੂੰ ਜਾਣਦੇ ਹੋ, ਬੁਝਦੇ ਹੋ। ਪੱਚੀ ਸਾਲਾਂ ਤੋਂ ਮੈਂ ਵੀ ਇਕੋ ਗਲ ਬਾਰ ਬਾਰ ਕਹੀ ਜਾਨਾ। ਬਾਰ ਬਾਰ ਮੈਂ ਕਿਹਾ ਹੈ- ਜਾਗੋ। ਇਹੀ ਗਲ ਉਹ *ਸ਼ੁਨਯ ਸਵਭਾਵ* ਵਿਚ ਕਹਿੰਦਾ ਹੈ।

ਪੰਜਵੀਂ। ਤਰਨ ਤਾਰਨ ਦੀ ਦੂਜੀ ਕਿਤਾਬ ਹੈ *ਸਿਧੀ ਸਵਭਾਵ* ***SIDDHI SVABHAVA.*** ਅਪਰੰਪਾਰ ਅਨੁਭਵ ਦੀ ਪ੍ਰਕ੍ਰਿਤੀ। ਸੁਹਣਾ ਟਾਈਟਲ ਹੈ। ਬਾਰ ਬਾਰ ਇਕ ਗੱਲ ਕਰੀ ਜਾਂਦਾ ਹੈ- ਖਾਲੀ ਹੋ ਜਾਉ। ਹੋਰ ਵਿਚਾਰਾ ਕੀ ਕਹੇ? ਕੋਈ ਹੋਰ ਕੀ ਗੱਲ ਕਹੇ? ਜਾਗੋ, ਹੋਸ਼ ਕਰੋ।

ਅੰਗਰੇਜ਼ੀ ਲਫਜ਼ **beware** ਦੋ ਸ਼ਬਦਾਂ ਤੋਂ ਮਿਲ ਕੇ ਬਣਿਆ ਹੈ, **be** ਅਤੇ **aware**, ਸੋ ਇਸ **beware** ਲਫਜ਼ ਤੋਂ ਡਰੋ ਨਾਂ, ਚੌਕਸ ਹੋ ਜਾਉ, ਜਦੋਂ ਚੌਕਸ ਹੋ ਗਏ, ਮੰਜ਼ਲ ਪਾ ਲਈ।

ਕਿਤਾਬਾਂ ਤਰਨ ਤਾਰਨ ਦੀਆਂ ਹੋਰ ਵੀ ਹਨ ਕਈ ਪਰ ਇਨ੍ਹਾਂ ਦੋਆਂ ਵਿਚ ਸਾਰੀ ਗੱਲ ਮੌਜੂਦ ਹੈ। ਇਕ ਦਸਦੀ ਹੈ ਤੁਸੀਂ ਕੌਣ ਹੋ- ਪੂਰੇ ਖਾਲੀ। ਦੂਜੀ ਦਸਦੀ ਹੈ ਮੰਜ਼ਲ ਤੇ ਕਿਵੇਂ ਪੁੱਜਣਾ ਹੈ, ਚੌਕਸ ਹੋਕੇ। ਇਹ ਦੋਵੇਂ ਛੋਟੀਆਂ ਛੋਟੀਆਂ ਕਿਤਾਬਾਂ ਹਨ, ਥੋੜੇ ਕੁ ਪੰਨੇ।

ਛੇਵੀਂ। ਇਸ ਕਿਤਾਬ ਦਾ ਜ਼ਿਕਰ ਕਰਨਾ ਚਾਹਿਆ, ਡਰਦਾ ਰਿਹਾ ਕਿਤੇ ਰਹਿ ਹੀ ਨਾ ਜਾਵੇ ਕਿਉਂਕਿ ਸਮਾਂ ਨਹੀਂ ਸੀ। ਕੋਈ ਯੋਜਨਾ ਨਹੀਂ ਬਣਾਈ। ਹਮੇਸ਼ ਆਪ ਮੁਹਾਰ ਚਲਿਆ। ਮੈਂ ਪੰਜਾਹ ਕਿਤਾਬਾਂ ਬਾਰੇ ਗਲ ਕਰਨ ਦੀ ਸੋਚੀ ਪਰ ਹੋਰ ਯਾਦ ਆਈ ਗਈਆਂ, ਹੋਰ ਯਾਦ ਆਈ ਗਈਆਂ, ਪੰਜਾਹ ਹੋਰ ਜੁੜ ਗਈਆਂ। ਪਰ ਅਜੇ ਹੋਰ ਸੁਹਣੀਆਂ ਕਿਤਾਬਾਂ ਬਕਾਇਆ ਸਨ। ਮੈਨੂੰ ਗੱਲ ਜਾਰੀ ਰੱਖਣੀ ਪਈ ਇਸ ਕਰਕੇ ਇਸ ਕਿਤਾਬ ਦੀ ਵਾਰੀ ਆਈ। ਇਹ ਦੋਸਤੋਵਸਕੀ ਦੀ ਹੈ ***NOTES FROM THE UNDERGROUND.***

ਅਜੀਬ ਕਿਤਾਬ ਹੈ, ਓਨੀ ਓ ਅਜੀਬ ਜਿੰਨਾ ਅਜੀਬ ਇਸਦਾ ਲੇਖਕ। ਨੋਟਸ ਨੇ ਬਸ, ਜਿਵੇਂ ਦੇਵਗੀਤ ਨੋਟਸ ਲਈ ਜਾਂਦੈ, ਕਿਤੇ ਕੁਝ ਕਿਤੇ ਕੁਝ। ਦੇਖਣ ਨੂੰ ਲਗਦੈ ਇਕ ਦੂਜੇ ਨਾਲ ਕੋਈ ਸਬੰਧ ਨਹੀਂ। ਪਰ ਅੰਦਰੋਂ ਕੋਈ ਚੇਤਨਾ ਆਪਸ ਵਿਚ ਜੋੜ ਰਹੀ ਹੈ। ਇਸ ਕਿਤਾਬ ਉਪਰ ਧਿਆਨ ਕੇਂਦ੍ਰਿਤ ਕਰਨਾ ਪਏਗਾ। ਇਸ ਤੋਂ ਵੱਧ ਮੈਂ ਹੋਰ ਨਹੀਂ ਕਹਿ ਸਕਦਾ ਕੁਝ। ਨਜ਼ਰੰਦਾਜ਼ ਕੀਤੇ ਗਏ ਮਹਾਨ ਕਾਰਜਾਂ ਵਿਚੋਂ ਹੈ ਇਹ ਕਿਤਾਬ। ਕਿਸੇ ਨੇ ਇਸ ਵਲ ਧਿਆਨ ਨਹੀਂ ਦਿੱਤਾ ਇਹ ਕਹਿਕੇ ਕਿ ਨਾਵਲ ਤਾਂ ਹੈ ਈ ਨੀ ਇਹ, ਬਸ ਨੋਟਸ ਨੇ ਉਹ ਵੀ ਉਘੜ ਦੁਘੜੇ। ਮੇਰੇ ਚੇਲਿਆਂ ਵਾਸਤੇ ਬੜੀ ਕੰਮ ਦੀ ਹੈ ਕਿਤਾਬ, ਦੱਬੇ ਖਜ਼ਾਨੇ ਲਭੇ ਜਾ ਸਕਦੇ ਨੇ ਇਸ ਵਿਚੋਂ।

ਕਰੀ ਜਾਉ ਘੁਸਰ ਮੁਸਰ। ਮੈਂ ਨੀ ਕੁਝ ਕਹਿੰਦਾ। ਮੈਨੂੰ ਇਹ ਵੀ ਨਹੀਂ ਸੀ ਕਹਿਣਾ ਚਾਹੀਦਾ। ਮੇਰਾ ਏਨਾ ਕਹਿਣਾ ਵੀ ਵਿਘਨਕਾਰੀ ਹੈ। ਮੈਨੂੰ ਸਾਵਧਾਨ ਰਹਿਣਾ ਚਾਹੀਦੈ। ਪਰ ਜਿੰਨਾ ਸਾਵਧਾਨ ਮੈਂ ਹਾਂ, ਉਸ ਤੋਂ ਵਧੀਕ ਸਾਵਧਾਨੀ ਔਖੀ ਹੈ। ਹੋਰ ਸਾਵਧਾਨੀ ਹੋ ਈ ਨੀ ਸਕਦੀ ਤਾਂ ਮੈਂ ਕੀ ਕਰਾਂ ਫਿਰ?

ਵਧ ਤੋਂ ਵਧ ਇਹ ਕਰ ਸਕਦਾਂ ਕਿ ਤੁਹਾਨੂੰ ਅੱਖੋਂ ਪਰੋਖੇ ਕਰ ਦਿਆਂ। ਤੁਹਾਡੀਆਂ ਦੰਦਰੀਆਂ ਕੱਢਣ ਦੀ ਆਵਾਜ਼ ਵੀ ਮੈਨੂੰ ਸੁਣ ਰਹੀ ਹੈ। ਪਰ ਭਾਈ ਇਥੋਂ ਰਫੂ ਚੱਕਰ ਨਾ ਹੋ ਜਾਇਓ। ਭੱਜਣਾ ਹੀ ਹੋਵੇ ਤਾਂ ਭਜ ਕੇ ਆਪੋ ਆਪਣੇ ਦਿਲਾਂ ਅੰਦਰ ਚਲੇ ਜਾਣਾ।

ਸੱਤਵੀਂ ਕਿਤਾਬ ਆਪਣੇ ਆਪ ਆ ਖਲੋਤੀ ਹੈ। ਮੈਂ ਇਹਦੇ ਬਾਰੇ ਗਲ ਨੀ ਕਰਨੀ ਸੀ ਪਰ ਕੀ ਕਰੀਏ ਜਦੋਂ ਆ ਹੀ ਗਈ। ਘਬਰਾਉ ਨਾ, ਖਿਸਕਿਉ ਨਾ। ਕਿਤਾਬ ਲੁਡਵਿਗ ਵਿਟਜਿੰਸਟੀਨ ਦੀ ਹੈ। ਇਹ ਵੀ ਕਿਤਾਬ ਨਹੀਂ ਲਿਖੀ ਉਸ ਨੇ, ਨੋਟਸ ਅੰਕਿਤ ਕੀਤੇ ਨੇ। ਲੇਖਕ ਦੇ ਦੇਹਾਂਤ ਬਾਦ ਛਪੀ ਤੇ ਨਾਮ ਰੱਖਿਆ *ਦਾਰਸ਼ਨਿਕ ਤਫਤੀਸ਼ਾਂ* ***PHILOSOPHILCAL INVESTIGATIONS.*** ਆਦਮੀ ਦੀਆਂ ਬਲਵਾਨ ਸਮੱਸਿਆਵਾਂ ਵਲ ਇਹ ਗਹਿਰਾ ਅਧਿਐਨ ਹੈ। ਔਰਤ ਇਸ ਵਿਚ ਸ਼ਾਮਲ ਕੀਤੀ ਹੈ ਕਿਉਂਕਿ ਔਰਤ ਨਾ ਹੋਈ ਤਾਂ ਵਡੀਆ ਮੁਸੀਬਤਾਂ ਕਿਵੇਂ ਆਉਣਗੀਆਂ। ਕਹਿੰਦੇ ਸੁਕਰਾਤ ਨੇ ਕਿਹਾ ਸੀ- ਜੇ ਤੁਹਾਡਾ ਵਿਆਹ ਸੁਹਣੀ ਤੇ ਨੇਕ ਔਰਤ ਨਾਲ ਹੋ ਜਾਏ ਤਾਂ ਤੁਹਾਡੀ ਕਿਸਮਤ ਖੁਲ੍ਹ ਗਈ ਜਾਣੋ, ਪਰ ਏਸ ਤਰ੍ਹਾਂ ਹੋਣਾ ਨਹੀਂ।

ਲੁਡਵਿਗ ਵਿਟਜੰਸਟੀਨ ਦੀ ਇਹ ਕਿਤਾਬ ਮੈਨੂੰ ਚੰਗੀ ਲਗਦੀ ਹੈ। ਇਸ ਵਿਚ ਸਾਫਗੋਈ, ਪਾਰਦਰਸ਼ਤਾ, ਨਿਰਵਿਵਾਦ ਅਚੁੱਕ ਦਲੀਲ ਦਾ ਕਮਾਲ ਮੌਜੂਦ ਹੈ। ਮੈਂ ਇਸ ਨੂੰ ਬਾਰੰਬਾਰ ਪਿਆਰ ਕੀਤਾ ਤੇ ਚਾਹਿਆ ਕਿ ਹਰ ਜਗਿਆਸੂ ਇਸ ਨੂੰ ਪੜ੍ਹੇ। ਬਿਮਾਰੀ ਤੋਂ ਦਰਦ ਤੋਂ ਮੁਕਤ ਹੋਣ ਵਾਸਤੇ ਜਿਵੇਂ ਲੋਕ ਮੰਤਰ ਰਟਨ ਕਰਦੇ ਹਨ ਉਸ ਤਰ੍ਹਾਂ ਨਹੀਂ ਪੜ੍ਹਨੀ। ਕੁਝ ਸਨਿਆਸੀਆਂ ਦਾ ਜੋ ਖਿਆਲ ਹੈ ਪੀੜਾ ਵਿਚੋਂ

ਲੰਘਣ ਨਾਲ ਹੀ ਸ਼ਾਂਤੀ ਮਿਲੇਗੀ ਤਾਂ ਤੁਹਾਡੀ ਮਰਜੀ। ਤੁਸੀਂ ਬਖਸ਼ਿਸ਼ਾਂ ਵਾਲੇ, ਕਲਿਆਣਕਾਰੀ ਰਸਤੇ ਥਾਣੀ ਵੀ ਜਾ ਸਕਦੇ ਹੋ... ਤੁਹਾਡੀ ਇੱਛਾ।

ਸੋ ਇਸ ਕਿਤਾਬ ਨੂੰ ਦੁਨੀਆਂਦਾਰਾਂ ਵਾਂਗ ਨਹੀਂ ਪੜ੍ਹਦਾ। ਜਦੋਂ ਮੈਂ ਕਹਿਨਾ ਇਸ ਕਿਤਾਬ ਵਿਚੋਂ ਦੀ ਗੁਜ਼ਰੋ ਉਦੋਂ ਮੇਰਾ ਮਤਲਬ ਹੁੰਦੈ ਨੱਚਦੇ ਜਾਉ, ਪਿਆਰ ਕਰਦੇ ਜਾਉ। ਅਰਥਾਂ ਪੱਖੋਂ ਠੀਕ ਹਾਂ ਪਰ ਗਰਾਮਰ ਪੱਖੋਂ ਗਲਤ ਹੋ ਸਕਦਾਂ। ਗਲਤ ਹੋਵਾਂਗਾ ਕਿਉਂਕਿ ਤੁਹਾਡੀ ਦੰਦੜੀਆਂ ਕੱਢਣ ਦੀ ਆਵਾਜ਼ ਸੁਣਾਈ ਦੇ ਰਹੀ ਹੈ। ਮਾਫ ਕਰਨਾ ਦੇਵਗੀਤ ਹਾਸਾ ਸੁਣਾਈ ਦੇ ਰਿਹੈ ਅਜੇ ਵੀ। ਇਹ ਦਖਲੰਦਾਜ਼ੀ ਮੇਰੇ ਵਲੋਂ ਹੈ, ਮੈਂ ਨਹੀਂ ਚਾਹੁੰਦਾ ਤੁਸੀਂ ਖਿਸਕ ਜਾਉ। ਜਿਹੜੇ ਲੋਕ ਮੇਰੇ ਨਜ਼ਦੀਕ ਹਨ ਉਹ ਟਿਕੇ ਰਹਿਣ, ਜਿਹੜੇ ਇਹ ਜਾਣਦੇ ਹਨ ਕਿ ਅੱਜ ਮੈਂ ਹਾਂ, ਕੱਲ੍ਹ ਨਹੀਂ ਹੋਵਾਂਗਾ ਉਹ ਵੀ ਟਿਕ ਕੇ ਬੈਠਣ।

ਦੇਵਗੀਤ ਇਕ ਦਿਨ ਇਹ ਕੁਰਸੀ ਖਾਲੀ ਦੇਖ ਕੇ ਤੂੰ ਰੋਏਂ ਕੁਰਲਾਏਂਗਾ ਕਿ ਖਿਸਕ ਕਿਉਂ ਗਿਆ ਸੀ ਉਦੋਂ। ਹਾਂ ਕਿਸੇ ਵਕਤ ਵੀ ਜੀਵਨ ਰੁਕ ਸਕਦਾ ਹੈ, ਫਿਰ ਪਛਤਾਉਗੇ। ਪਤਾ ਤਾਂ ਹੈ ਤੁਹਾਨੂੰ ਇਸ ਗੱਲ ਦਾ ਪਰ ਭੁਲ ਜਾਂਦੇ ਹੋ। ਸੱਤ ਸਾਲ ਤੋਂ ਮੈਂ ਨਿਰੰਤਰ ਬੋਲਦਾ ਆ ਰਿਹਾ ਹਾਂ ਤੇ ਇਕ ਦਿਨ, ਤੂੰ ਗਵਾਹ ਹੋਏਂਗਾ, ਮੈਂ ਚੁਪ ਕਰ ਜਾਣੈ। ਕਿਸੇ ਵੇਲੇ ਵੀ ਚੁਪ ਕਰ ਸਕਦਾਂ, ਕੱਲ੍ਹ ਨੂੰ, ਪਰਸੋਂ ਨੂੰ। ਸੋ ਬੇਚੈਨ ਨਾ ਹੋਵੋ, ਜੋ ਮੈਂ ਕਰਦਾਂ, ਚਾਹੇ ਤੁਹਾਨੂੰ ਖਿਝਾ ਦਿੰਨਾ, ਨਾਰਾਜ਼ ਕਰ ਦਿੰਨਾ, ਤੁਹਾਡੇ ਭਲੇ ਵਾਸਤੇ ਹੈ, ਮੈਨੂੰ ਇਸ ਵਿਚੋਂ ਕੁਝ ਨਹੀਂ ਮਿਲਣਾ। ਸੰਸਾਰ ਵਿਚ ਮੇਰੇ ਵਾਸਤੇ ਕੁਝ ਨਹੀਂ ਹੈ। ਮੈਂ ਉਹ ਕੁਝ ਹਾਸਲ ਕਰ ਲਿਐ ਜਿਸ ਵਾਸਤੇ ਕੋਈ ਲੋਚਦਾ ਹੈ ਤੇ ਹਜ਼ਾਰਾਂ ਜੂਨਾ ਉਡੀਕਦਾ ਰਹਿੰਦੈ।

ਅੱਠਵੀਂ। ਅੱਠਵੀਂ ਕਿਤਾਬ ਹੈ... ਮੈਂ ਸੁਣ ਰਿਹਾਂ ਦੇਵਗੀਤ ਦੇ ਡੁਸਕਣ ਦੀ ਆਵਾਜ਼। ਆਹੋ ਕਦੀ ਕਦਾਈ ਆਪਣੇ ਮੁਰਸ਼ਦ ਕੋਲ ਜਾਕੇ ਰੋਣਾ ਠੀਕ ਰਹਿੰਦੈ। ਮੇਰੀਆਂ ਵੀ ਅੱਖਾਂ ਭਰ ਆਈਆ। ਕੋਈ ਹੋ ਰਹੀ ਹੈ ਆਪਸ ਵਿਚ ਸਾਂਝ ਪੈਦਾ। ਲਉ ਜੀ ਅੱਠਵੀਂ ਕਿਤਾਬ ਅੱਸਾਜਿਲੀ ਦੀ ਹੈ ਮਨੋਸੰਸਲੇਸ਼ਣ, **Assagioli's *PSYCHOSYNTHESIS.***

ਸਿਗਮੰਡ ਫਰਾਇਡ ਨੇ ਮਨੋਵਿਸ਼ਲੇਸ਼ਣ ਕਰਕੇ ਮਹਾਨ ਕਾਰਜ ਸਿਰੇ ਚਾੜ੍ਹਿਆ ਪਰ ਇਹ ਅੱਧ ਹੈ। ਦੂਜਾ ਅੱਧ ਹੈ ਮਨੋਸੰਸਲੇਸ਼ਣ। ਪਰ ਇਹ ਵੀ ਅੱਧਾ ਹੈ, ਦੂਸਰਾ ਅੱਧ। ਮੇਰਾ ਕੰਮ ਪੂਰਾ ਹੈ ***PSYCHOTHESIS.***

ਮਨੋਵਿਸ਼ਲੇਸ਼ਣ ਅਤੇ ਮਨੋਸੰਸ਼ਲੇਸ਼ਣ ਦੋਵਾਂ ਵਿਗਿਆਨਾ ਦਾ ਮੁਤਾਲਿਆ ਜਰੂਰੀ ਹੈ। ਮਨੋਸੰਸ਼ਲੇਸ਼ਣ ਬਹੁਤ ਘੱਟ ਪੜ੍ਹੀ ਗਈ ਕਿਉਂਕਿ ਅੱਸਾਜਿਲੀ ਫਰਾਇਡ ਵਾਂਗ ਕੱਦਾਵਰ ਨਹੀਂ, ਉਹ ਉਚੀਆਂ ਚੋਟੀਆਂ ਤੇ ਨਹੀਂ ਪੁੱਜ ਸਕਿਆ ਪਰ ਸਾਰੇ ਸਨਿਆਸੀ ਉਸ ਨੂੰ ਜਰੂਰ ਪੜ੍ਹਨ। ਗੱਲ ਇਹ ਨੀਂ ਕਿ ਉਹ ਠੀਕ ਹੈ ਤੇ ਫਰਾਇਡ ਗਲਤ, ਵਖ ਵਖ ਦੇਖਾਂਗੇ ਤਾਂ ਦੋਵੇਂ ਗਲਤ ਨੇ। ਸਹੀ ਉਦੋਂ ਨੇ ਜਦੋਂ ਉਨ੍ਹਾਂ ਨੂੰ ਇਕੱਠੇ ਪੜ੍ਹੀਏ।

ਮੇਰਾ ਪੂਰਾ ਕੰਮ ਇਹੋ ਹੈ, ਸਾਰੇ ਖਿਲਰੇ ਟੁਕੜੇ ਇਕੱਠੇ ਕਰਕੇ ਮਿਲਾ ਕੇ ਇਕ ਸੂਰਤ ਕਾਇਮ ਕਰ ਦੇਣੀ।

ਨੌਵੀਂ। ਖਲੀਲ ਜਿਬਰਾਨ ਦੀ ਮੈਂ ਹਮੇਸ਼ ਸਿਫਤ ਕੀਤੀ। ਨਿਖੇਧੀ ਕਰਨ ਤੋਂ ਪਹਿਲਾਂ ਇਕ ਵਾਰ ਫਿਰ ਪ੍ਰਸ਼ੰਸਾ ਕਰਨੀ ਹੈ। ਫਿਕਰ ਨਾ ਕਰੋ, ਜੇ ਮੈਂ ਨਿਖੇਧੀ ਲਫਜ਼ ਇਸਤੇਮਾਲ ਕਰ ਰਿਹਾਂ ਤਾਂ ਇਸ ਗਲ ਨੂੰ ਮਜ਼ਾਕ ਨਾ ਸਮਝੋ, ਮੈਂ ਗੰਭੀਰਤਾ ਨਾਲ ਕਿਹੈ। ਖਲੀਲ ਜਿਬਰਾਨ ਦੀ ਹੈ ਨੌਵੀਂ ਕਿਤਾਬ *ਨਸਰੀ ਨਜ਼ਮਾਂ* ***PROSE POEMS.*** ਕਮਾਲ। ਰਾਬਿੰਦਰਨਾਥ ਟੈਗੋਰ ਤੋਂ ਇਲਾਵਾ ਆਧੁਨਿਕ ਜਹਾਨ ਵਿਚ ਹੋਰ ਕੋਈ ਇਸ ਤਰ੍ਹਾਂ ਦੀ ਕਾਵਿਮਈ ਵਾਰਤਕ ਨਹੀਂ ਰਚ ਸਕਦਾ, ਚਾਹੇ ਇਸ ਨੂੰ ਨਸਰੀ ਨਜ਼ਮ ਕਹੋ।

ਵਚਿਤਰ ਗਲ ਇਹ ਕਿ ਦੋਹਾਂ ਵਾਸਤੇ ਅੰਗਰੇਜ਼ੀ ਜ਼ਬਾਨ ਪ੍ਰਦੇਸੀ ਹੈ। ਸ਼ਾਇਦ ਇਸੇ ਕਰਕੇ ਉਨ੍ਹਾਂ ਤੋਂ ਇਸ ਤਰ੍ਹਾਂ ਦੀ ਸ਼ਾਇਰਾਨਾ ਜ਼ੁਬਾਨ ਸਿਰਜੀ ਗਈ ਹੋਵੇ। ਉਹ ਵਖਰੀਆਂ ਵਖਰੀਆਂ ਬੋਲੀਆਂ ਵਿਚੋਂ ਆਏ ਹਨ, ਖਲੀਲ ਦੀ ਬੋਲੀ ਅਰਬੀ, ਜੋ ਬੇਅੰਤ ਕਾਵਿਮਈ ਹੈ, ਨਿਰੀ ਸ਼ਾਇਰੀ, ਤੇ ਰਾਬਿੰਦਰਨਾਥ ਦੀ ਬੰਗਾਲੀ ਜੋ ਅਰਬੀ ਤੋਂ ਵੀ ਵਧੀਕ ਸੰਗੀਤਮਈ, ਕਾਵਿਮਈ ਹੈ। ਕਦੀ ਦੋ ਬੰਗਾਲੀਆਂ ਨੂੰ ਲੜਦੇ ਦੇਖੋ, ਹੈਰਾਨ ਹੋ ਜਾਉਗੇ ਕਿ ਇਹ ਤਾਂ ਪਿਆਰ ਭਰੇ ਬੋਲ ਬੋਲ ਰਹੇ ਹਨ। ਤੁਹਾਨੂੰ ਅੰਦਾਜ਼ਾ ਹੀ ਨਹੀਂ ਹੋ ਸਕਦਾ ਕਿ ਲੜ ਰਹੇ ਹਨ। ਬੰਗਲਾ, ਲੜਾਈ ਦੌਰਾਨ ਵੀ ਸ਼ਾਇਰਾਨਾ ਜ਼ਬਾਨ ਰਹਿੰਦੀ ਹੈ।

ਇਸ ਗੱਲ ਦਾ ਮੈਨੂੰ ਜ਼ਾਤੀ ਤਜਰਬਾ ਹੈ। ਮੈਂ ਬੰਗਾਲ ਸਾਂ, ਲੋਕ ਲੜਦੇ ਦੇਖੇ, ਨਿਰੀ ਸ਼ਾਇਰੀ, ਮੈਂ ਹੈਰਾਨ ਰਹਿ ਗਿਆ। ਜਦੋਂ ਮੈਂ ਮਹਾਂਰਾਸ਼ਟਰ ਗਿਆ, ਲੋਕ ਗੱਲਾਂ ਕਰਦੇ ਦੇਖੇ, ਮੈਂ ਚਿੰਤਾ ਵਿਚ ਪੈ ਗਿਆ ਕਿ ਲੜ ਰਹੇ ਨੇ। ਪੁਲਸ ਨਾ ਬੁਲਾਈਏ?ਮਰਾਠੀ ਇਸ ਤਰ੍ਹਾਂ ਦੀ ਜ਼ਬਾਨ ਹੈ ਕਿ ਇਸ ਵਿਚ ਮਿਠਾਸ ਨਹੀਂ। ਇਹ ਰੁਖੀ ਹੈ, ਸਖਤ ਹੈ, ਲੜਾਕੂ ਖਾੜਕੂ ਬੋਲੀ ਹੈ।

ਹੈਰਾਨੀ ਹੈ ਕਿ ਅੰਗਰੇਜ਼ਾਂ ਨੇ ਖਲੀਲ ਜਿਬਰਾਨ ਅਤੇ ਰਾਬਿੰਦਰਨਾਥ ਟੈਗੋਰ ਨੂੰ ਪਸੰਦ ਕੀਤਾ, ਦਾਦ ਦਿੱਤੀ ਪਰ ਅੰਗਰੇਜ਼ਾਂ ਨੇ ਇਨ੍ਹਾਂ ਤੋਂ ਸਿਖਿਆ ਕੁਝ ਨਹੀਂ। ਅੰਗਰੇਜ਼ਾਂ ਨੂੰ ਪਤਾ ਨਹੀਂ ਲੱਗਾ ਇਨ੍ਹਾਂ ਦੀ ਸਫਲਤਾ ਦਾ ਕੀ ਰਾਜ਼ ਹੈ। ਉਨ੍ਹਾਂ ਨੂੰ ਪਤਾ ਨਹੀਂ ਕਿ ਦੋਹਾਂ ਅੰਦਰ ਸ਼ਾਇਰੀ ਹੈ।

ਦਸਵੀਂ। ਦਸਵੀਂ ਖਲੀਲ ਜਿਬਰਾਨ ਦੀ ਉਹ ਕਿਤਾਬ ਹੈ ਜਿਸ ਨੂੰ ਮੈਂ ਨਿੰਦਣਾ ਚਾਹਿਆ, ਨਹੀਂ ਨਿੰਦਿਆ ਕਿਉਂਕਿ ਲੇਖਕ ਬਹੁਤ ਵਧੀਐ। ਪਰ ਨਿੰਦਿਆ ਕਰਨੀ ਪੈਣੀ ਹੈ ਹੁਣ, ਤਾਂ ਕਿ ਸਨਦ ਰਹੇ ਕਿ ਮੈਂ ਉਸ ਬੰਦੇ ਨੂੰ ਵੀ ਨਿੰਦ ਸਕਦਾਂ ਜਿਸ ਨੂੰ ਪਿਆਰ ਕਰਦਾਂ। ਜੇ ਉਸ ਦੇ ਲਫਜ਼ਾ ਵਿਚ ਸੱਚ ਨਹੀਂ ਦਿਖਾਈ ਦਿੰਦਾ ਤਾਂ ਨਿੰਦਣਾ ਪਏਗਾ।

ਕਿਤਾਬ ਦਾ ਨਾਮ ਹੈ *ਵਿਚਾਰ ਅਤੇ ਬੰਦਗੀ* ***THOUGHTS AND MEDITATIONS.*** ਇਸ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ, ਇਸੇ ਕਿਤਾਬ ਤੋਂ ਜਾਣਿਆਂ ਕਿ ਖਲੀਲ ਜਿਬਰਾਨ ਨੂੰ ਬੰਦਗੀ ਬਾਰੇ ਭੋਰਾ ਪਤਾ ਨਹੀਂ। ਇਸ ਕਿਤਾਬ ਵਿਚਲੀ ਦਰਜ ਬੰਦਗੀ ਹੋਰ ਕੁਝ ਨਹੀਂ ਕੇਵਲ ਅਧਿਐਨ ਹੈ। ਅਧਿਐਨ ਦਾ ਰਿਸ਼ਤਾ ਵਿਚਾਰਾਂ ਨਾਲ ਹੈ। ਆਸ਼ੂ ਤੂੰ ਕੁਝ ਨਹੀਂ ਲੈਣਾ ਦੇਣਾ ਵਿਚਾਰਾਂ ਤੋਂ, ਤੂੰ ਬੰਦਗੀ ਕਰ, ਮੇਰੇ ਨਾਲ ਰਲ ਕੇ, ਖਲੀਲ ਜਿਬਰਾਨ ਨਾਲ ਰਲਕੇ ਨਹੀਂ। ਉਪਰ ਉਠ। ਜੇ ਤੂੰ ਪ੍ਰਾਪਤੀ ਨਾ ਕੀਤੀ ਫਿਰ ਮੈਂ ਪ੍ਰਵਚਨ ਕਰਨੇ ਛਡ ਦਿਆਂਗਾ। ਮੈਂ ਹਰ ਹਾਲ ਆਪਣੀ ਵਿਆਪਕ ਰੂਹਾਨੀਅਤ ਜਬਰਨ ਤੁਹਾਡੇ ਤੇ ਠੋਸਾਂਗਾ। ਕਿਸੇ ਬੁੱਧ ਨੇ ਅਗੇ ਇਸ ਤਰ੍ਹਾਂ ਨਹੀਂ ਕੀਤਾ। ਮੈਂ ਹੀਰੋ ਬਣਨਾ ਹੈ, ਮਹਾਂ ਨਾਇਕ।

ਇਸ ਦਸਵੀਂ ਕਿਤਾਬ ਦੇ ਮੈਂ ਖਿਲਾਫ ਹਾਂ ਕਿਉਂਕਿ ਮੈਂ ਵਿਚਾਰ ਕਰਨ ਵਿਰੁੱਧ ਹਾਂ। ਇਸ ਕਰਕੇ ਵੀ ਇਸਦੇ ਵਿਰੁੱਧ ਹਾਂ ਕਿਉਂਕਿ ਖਲੀਲ ਨੇ ਬੰਦਗੀ ਸ਼ਬਦ ਉਸੇ ਤਰ੍ਹਾਂ ਵਰਤਿਆ ਹੈ ਜਿਵੇਂ ਪੱਛਮੀ ਲੋਕ ਵਰਤਦੇ ਹਨ। ਪੱਛਮ ਵਿਚ ਬੰਦਗੀ ਉਸ ਨੂੰ ਕਹਿੰਦੇ ਹਨ ਜਿਸ ਰਾਹੀਂ ਚਿੰਤਨ ਕੇਂਦਰਿਤ ਕਰਕੇ ਇਕ ਥਾਂ ਤੇ ਜਮਾ ਦਿਤਾ ਜਾਵੇ। ਇਹ ਕਦੋਂ ਹੈ ਬੰਦਗੀ? ਪੂਰਬ ਵਿਚ ਬੰਦਗੀ ਉਹ ਅਵਸਥਾ ਹੈ ਜਿਥੇ ਸੋਚਣਾ ਖਤਮ ਹੋ ਜਾਵੇ। ਇਸ ਬਾਰੇ, ਉਸ ਬਾਰੇ, ਕਿਸੇ ਬਾਰੇ ਨਹੀਂ ਸੋਚਣਾ। ਇਹ ਵਸਤੂਪਰਕ ਨਹੀਂ ਹੈ, ਕਿਤੇ ਵਸਤੂ ਨਹੀਂ, ਸ਼ੁੱਧ ਆਤਮਪਰਕ ਹੈ। ਸੋਰਿਨ ਕਿਰਕਗਾਰਦ ਨੇ ਕਿਹਾ- ਆਦਮੀ ਦੀ ਅੰਦਰਲੀ ਪਰਤ ਸ਼ੁੱਧ ਆਤਮਪਰਕ ਹੈ। ਇਸੇ ਨੂੰ ਬੰਦਗੀ ਕਹਿੰਦੇ ਹਨ।

ਅਧਿਆਇ ਪੰਦਰਵਾਂ

ਠੀਕ ਹੈ। ਭੁਲੀਆਂ ਵਿਸਰੀਆਂ ਕਿਤਾਬਾਂ ਵਿਚੋਂ ਅੱਜ ਜਿਸ ਦਾ ਜ਼ਿਕਰ ਕਰਾਂਗਾ ਉਸ ਬਾਰੇ ਕੋਈ ਅੰਦਾਜ਼ਾ ਨਹੀਂ ਲਾ ਸਕਦਾ। ਇਹ ਮਹਾਤਮਾਂ ਗਾਂਧੀ ਦੀ ਸ੍ਵੈਜੀਵਨੀ ਹੈ, *ਸੱਚ ਨਾਲ ਮੇਰੇ ਤਜਰਬੇ* ***MY EXPERIMENTS WITH TRUTH.*** ਉਸ ਦੇ ਸੱਚ ਨਾਲ ਕੀਤੇ ਤਜਰਬੇ ਵਾਕਈ ਕਮਾਲ ਦੇ ਹਨ। ਇਸ ਬਾਰੇ ਗਲ ਕਰਨ ਦੀ ਘੜੀ ਆ ਗਈ ਹੈ।

ਆਸ਼ੂ ਤੂੰ ਲਿਖੀ ਚਲ, ਨਹੀਂ ਤਾਂ ਮੈਂ ਮਹਾਤਮਾ ਗਾਂਧੀ ਵਿਰੁੱਧ ਬੋਲਣ ਲਗ ਜਾਵਾਂਗਾ। ਇਸ ਵਿਚਾਰੇ ਤੇ ਮੈਨੂੰ ਤਰਸ ਕਰਨਾ ਚਾਹੀਦੈ। ਹੁਣ ਤਕ ਤਾਂ ਮੈਂ ਕਿਸੇ ਤੇ ਕਦੀ ਤਰਸ ਨਹੀਂ ਕੀਤਾ। ਮੈਂ ਗਾਂਧੀ ਬਾਰੇ ਰਤਾ ਨਰਮ ਹੋਣਾ ਚਾਹੁੰਨਾ, ਮੇਰੀ ਮਦਦ ਕਰ... ਪਰ ਇਹ ਵੀ ਜਾਣਦਾਂ ਕਿ ਮੈਥੋਂ ਕੀਤਾ ਨਹੀਂ ਜਾਣਾ ਤਰਸ ਤੁਰਸ।

ਪਰ ਮੈਂ ਕੁਝ ਸੁਹਣੀਆਂ ਗੱਲਾਂ ਕਰ ਸਕਦਾਂ ਉਸ ਬਾਬਤ। ਪਹਿਲੀ ਤਾਂ ਇਹੀ ਕਿ ਇਨੀ ਈਮਾਨਦਾਰੀ ਨਾਲ, ਪ੍ਰਮਾਣਿਕਤਾ ਨਾਲ ਕਿਸੇ ਨੇ ਆਪਣੀ ਸ੍ਵੈਜੀਵਨੀ ਨਹੀਂ ਲਿਖੀ। ਹੁਣ ਤਕ ਲਿਖੀਆਂ ਗਈਆਂ ਆਤਮਕਥਾਵਾਂ ਵਿਚੋਂ ਇਹ ਅਤਿਅਧਿਕ ਪ੍ਰਮਾਣਿਕ ਹੈ।

ਆਤਮ ਕਥਾ ਬੜੀ ਅਜੀਬ ਚੀਜ਼ ਹੋਇਆ ਕਰਦੀ ਹੈ, ਤੁਸੀਂ ਆਪਣੇ ਬਾਰੇ ਲਿਖ ਰਹੇ ਹੋ। ਜਾਂ ਸ਼ੇਖੀਆਂ ਮਾਰਨ ਲਗਦੇ ਹੋ ਜਾਂ ਫਿਰ ਵਾਧੂ ਨਿਮਰਤਾ ਦਿਖਾਣ ਲਗਦੇ ਹੋ, ਨਿਮਰਤਾ ਦਾ ਦਿਖਾਵਾ ਵੀ ਸ਼ੇਖੀਖੋਰੀ ਹੈ। ਦੂਜੀ ਕਿਤਾਬ ਵਿਚ ਮੈਂ ਇਸ ਰੁਝਾਂਣ ਤੇ ਕਰਾਂਗਾ ਗੱਲ। ਪਰ ਗਾਂਧੀ ਇਨ੍ਹਾਂ ਦੋਵਾਂ ਸ਼੍ਰੇਣੀਆਂ ਵਿਚ ਨਹੀਂ ਆਉਂਦਾ, ਸਾਦਗੀ ਨਾਲ ਸੱਚ ਤੱਥ ਲਿਖੀ ਜਾਂਦੈ, ਵਿਗਿਆਨੀ ਵਾਂਗ ਬਗ਼ੈਰ ਪ੍ਰਵਾਹ ਕੀਤਿਆਂ ਕਿ ਉਹ ਆਤਮਕਥਾ ਲਿਖ ਰਿਹੈ। ਉਹੀ ਕੁਝ ਦਿਖਾਈ ਜਾਂਦੈ ਜਿਸ ਨੂੰ ਸਾਰੇ ਹੋਰਾਂ ਤੋਂ ਛੁਪਾਣਾ ਚਾਹੁੰਦੇ ਹਨ। ਪਰ ਕਿਤਾਬ ਦਾ ਨਾਮ ਗਲਤ ਹੈ। ਸੱਚ ਉਪਰ ਤਜਰਬੇ ਨਹੀਂ ਹੋ ਸਕਦੇ, ਜਾਂ ਕੋਈ ਇਸ ਨੂੰ ਜਾਣਦਾ ਹੈ ਜਾਂ ਨਹੀਂ ਜਾਣਦਾ ਪਰ ਇਸ ਉਪਰ ਤਜਰਬੇ ਨਹੀਂ ਹੋ ਸਕਦੇ।

ਤਜਰਬਾ ਲਫਜ਼ ਵਸਤੂਪਰਕ ਵਿਗਿਆਨ ਵਾਸਤੇ ਹੈ, ਆਤਮਪਰਕਤਾ ਨਾਲ ਤਜਰਬੇ ਨਹੀਂ ਹੁੰਦੇ, ਸੱਚ ਕਹਿ ਰਿਹਾ ਮੈਂ। ਨੋਟ ਕਰੋ ਕਿ :

ਤਜਰਬਿਆਂ ਦੀ, ਪਰਖ ਨਿਰਖਸਾਹਮਣੇ, ਆਤਮ ਖੁਰਦਾ ਲਹੀਂ,

ਟੁਕੜਿਆਂ ਵਿਚ ਨਹੀਂ ਵੰਡਿਆ ਜਾਂਦਾ, ਘਟਦਾ ਵਧਦਾ ਨਹੀਂ।

ਆਤਮਪਰਕਤਾ ਹੋਂਦਾਂ ਦਾ ਸਭ ਤੋਂ ਰਹੱਸਮਈ ਪ੍ਰਪੰਚ ਹੈ, ਰਹੱਸ ਇਹ ਹੈ ਕਿ ਇਹ ਪਿਛੇ ਤੋਂ ਪਿਛੇ ਹਟਦਾ ਜਾਂਦਾ ਹੈ। ਜੋ ਮਰਜ਼ੀ ਤੁਸੀਂ ਨੋਟ ਕੀਤਾ, ਆਖਰ ਕਹੋਗੇ 'ਇਹ ਨਹੀਂ' ਉਹ, ਇਹ ਤਾਂ ਆਤਮ ਨਹੀਂ। ਆਤਮ ਖੁਦ ਦਰਸ਼ਕ ਹੈ ਜਿਸ ਨੂੰ ਹੋਰ ਕੋਈ ਨਹੀਂ ਦੇਖ ਸਕਦਾ। ਹਾਂ ਇਹ ਦੇਖੇਗਾ, ਦਿਸੇਗਾ ਨਹੀਂ। ਸੱਚ ਨਾਲ ਤਜਰਬੇ ਕਿਵੇਂ ਕਰ ਸਕਦੇ ਹੋ, ਤਜਰਬਾ ਵਸਤਾਂ ਉਪਰ ਹੋਇਆ ਕਰਦੈ, ਕਿਸੇ ਦੂਜੇ ਉਪਰ ਨਹੀਂ, ਚੇਤਨਾ ਉਪਰ ਨਹੀਂ।

ਮਹਾਤਮਾ ਗਾਂਧੀ ਯਕੀਨਨ ਭਲਾਮਾਣਸ ਸੀ ਪਰ ਬੰਦਗੀ ਕਰਨ ਵਾਲਾ ਨਹੀਂ। ਜਿਹੜਾ ਬੰਦਗੀ ਨਹੀਂ ਕਰਦਾ, ਜਿੰਨਾ ਮਰਜ਼ੀ ਭਲਾਮਾਣਸ ਹੋਵੇ, ਬੇਕਾਰ ਹੈ। ਸਾਰੀ ਉਮਰ ਆਪਣੀ ਜ਼ਿੰਦਗੀ ਉਪਰ ਤਜਰਬੇ ਕਰਦਾ ਰਿਹਾ, ਲੱਭਿਆ ਕੱਖ ਨਹੀਂ। ਉਹ ਖਰਾ ਅਗਿਆਨੀ ਮਰਿਆ। ਇਹ ਬਦਕਿਸਮਤੀ ਹੋਈ ਕਿਉਂਕਿ ਉਸ ਵਰਗੀ ਈਮਾਨਦਾਰੀ, ਨੇਕੀ ਵਾਲਾ ਬੰਦਾ ਲੱਭਣਾ ਬੜਾ ਔਖਾ ਹੈ, ਸੱਚ ਬਾਰੇ ਜਾਣਨ ਦੀ ਜਿਸਦੀ ਪ੍ਰਬਲ ਇੱਛਾ ਹੋਵੇ। ਇਹ ਇਛਾ ਹੀ ਰਸਤੇ ਦੀ ਰੁਕਾਵਟ ਬਣ ਜਾਂਦੀ ਹੈ।

ਮੇਰੇ ਵਰਗੇ ਲੋਕ ਜਾਣ ਲੈਂਦੇ ਨੇ ਸੱਚ ਨੂੰ, ਹਾਂ ਉਹ ਜਿਹੜੇ ਇਸ ਦੀ ਪ੍ਰਵਾਹ ਨਹੀਂ ਕਰਦੇ, ਜਿਨ੍ਹਾਂ ਨੂੰ ਸੱਚ ਨਾਲ ਕੋਈ ਲੈਣ ਦੇਣ ਨਹੀਂ, ਕੋਈ ਸਰੋਕਾਰ ਨਹੀਂ। ਰੱਬ ਮੇਰੇ ਬੂਹੇ ਤੇ ਦਸਤਕ ਦਏ, ਮੈਂ ਤਾਂ ਨਾ ਖੋਲ੍ਹਾਂ ਦਰਵਾਜਾ। ਉਹ ਆਪਣੇ ਕਿਸੇ ਢੰਗ ਤਰੀਕੇ ਨਾਲ ਆਪ ਦਰਵਾਜਾ ਖੋਲ੍ਹ ਲਏ ਤਾਂ ਖੋਲ੍ਹ ਲਏ। ਇਹੋ ਜਿਹੇ ਸੁਸਤ ਬੰਦਿਆਂ ਕੋਲ ਚੱਲ ਕੇ ਆਇਆ ਕਰਦੈ ਸੱਚ। ਜਿਸ ਸੁਸਤ ਬੰਦੇ ਨੇ ਵਿਸਮਾਦ ਤੱਕ

ਪੁੱਜਣਾ ਹੋਵੇ ਮੈਂ ਉਸ ਵਾਸਤੇ ਸਹੀ ਗਾਈਡ ਹਾਂ। ਗੱਲ ਪੂਰੀ ਕਰਨ ਲਈ ਇਹ ਵੀ ਕਹਿਦਿਆਂ- ਮੈਂ ਵਿਸਮਾਦ ਦਾ ਰਸਤਾ ਸੁਸਤ ਬੰਦੇ ਨੂੰ ਦੱਸਣ ਵਾਲਾ ਗਾਈਡ ਹਾਂ ਤੇ ਮੈਂ ਅਗਿਆਨਤਾ ਦਾ ਰਸਤਾ ਵੀ ਦਿਖਾ ਦਿੰਦਾ ਹਾਂ।

ਬੇਸ਼ਕ ਮੈਂ ਉਸ ਦੀ ਸਿਆਸਤ, ਸਮਾਜਸ਼ਾਸਤਰ ਤੇ ਉਸਦਾ ਸਮੇਂ ਨੂੰ ਪੁਠਾ ਗੇੜ ਦੇਣ ਦਾ ਇਰਾਦਾ ਹਮੇਸ਼ ਨਿੰਦਦਾ ਹਾਂ, ਉਸ ਦੇ ਚਰਖੇ ਨੂੰ ਵੀ, ਤਾਂ ਵੀ ਮੈਨੂੰ ਉਸ ਨਾਲ ਹਮਦਰਦੀ ਹੈ। ਉਸ ਨੇ ਆਦਮੀ ਨੂੰ ਪ੍ਰਾਚੀਨ ਬਣਾਉਣਾ ਚਾਹਿਆ, ਆਦਿਵਾਸੀ, ਜੰਗਲ ਵਾਸੀ। ਉਹ ਹਰ ਕਿਸਮ ਦੀ ਟੈਕਨਾਲੋਜੀ ਦੇ ਖਿਲਾਫ ਸੀ, ਵਿਚਾਰੀ ਰੇਲ ਦੇ ਵੀਖਿਲਾਫ, ਤਾਰ ਸਿਸਟਮ ਦੇ ਵੀਖਿਲਾਫ। ਵਿਗਿਆਨ ਬਗੈਰ ਆਦਮੀ ਜੰਗਲੀ ਜਾਨਵਰ ਹੋ ਜਾਏਗਾ। ਜਾਨਵਰ ਬਲਵਾਨ ਹੋ ਸਕਦੈ ਪਰ ਜਾਨਵਰ ਹੈ ਤਾਂ ਜਾਨਵਰ। ਆਦਮੀ ਨੂੰ ਅਗੇ ਵਧਣਾ ਪਏਗਾ।

ਮੈਨੂੰ ਕਿਤਾਬ ਦੇ ਟਾਈਟਲ ਉਪਰ ਇਤਰਾਜ਼ ਹੈ ਕਿਉਂਕਿ ਇਹ ਮਹਿਜ਼ ਟਾਈਟਲ ਨਹੀ, ਇਹ ਉਸਦੀ ਪੂਰੀ ਜ਼ਿੰਦਗੀ ਦਾ ਨਚੋੜ ਹੈ, ਸਾਰ ਹੈ। ਉਸ ਨੇ ਸੋਚਿਆ ਕਿਉਂਕਿ ਮੈਂ ਇੰਗਲੈਂਡ ਵਿਚ ਪੜ੍ਹਿਆ ਹਾਂ ਇਸ ਕਰਕੇ ਮੈਂ ਪੂਰਾ ਭਾਰਤੀ ਅੰਗਰੇਜ਼ ਹਾਂ, ਵਿਕਟੋਰੀਅਨ ਅੰਗਰੇਜ਼। ਇਹ ਲੋਕ ਨਰਕੀਂ ਜਾਇਆ ਕਰਦੇ ਨੇ ਜਿਹੜੇ ਵਿਕਟੋਰੀਅਨ ਹੋਇਆ ਕਰਦੇ ਨੇ। ਉਹ ਸਾਰੇ ਦਿਖਾਵੇ ਰਸਮਾਂ ਕਰਦਾ ਐਟੀਕੇਟ, ਮੈਨਰਜ਼, ਅੰਗਰੇਜ਼ੀ ਮੂਰਖਤਾਈਆਂ ਵਾਲਾ ਸਾਰਾ ਕੁਝ। ਚੇਤਨਾ ਦਾ ਦਿਲ ਦੁਖ ਰਿਹੈ ਮੇਰੀਆਂ ਗੱਲਾਂ ਸੁਣਕੇ। ਮਾਫ ਕਰੀਂ ਚੇਤਨਾ। ਇਤਫਾਕਨ ਤੂੰ ਇਥੇ ਆ ਗਈ, ਤੈਨੂੰ ਮੇਰਾ ਪਤੈ, ਲੋਕਾਂ ਨੂੰ ਸਟ ਮਾਰਨ ਵਾਸਤੇ ਮੈਂ ਕੁਝ ਲਭ ਲਿਆ ਕਰਦਾਂ।

ਪਰ ਚੇਤਨਾ ਇਸ ਗਲੋਂ ਕਰਮਾਂ ਵਾਲੀ ਹੈ ਕਿ ਉਹ ਮੇਮ ਨਹੀਂ, ਓਸ਼ੋ ਦੀ ਚੇਲੀ ਹੈ। ਗਰੀਬ ਅੰਗਰੇਜ਼ ਦੀ ਧੀ ਹੈ, ਇਹ ਚੰਗੀ ਗਲ ਹੈ। ਉਸ ਦਾ ਪਿਤਾ ਆਮ ਮਛੇਰਾ ਸੀ। ਉਹ ਨੱਕ ਬੁੱਲ੍ਹ ਵੀ ਨਹੀਂ ਵਟਦੀ, ਅੰਗਰੇਜ਼ ਕੁੜੀਆਂ ਅੰਗਰੇਜ਼ ਬੰਦਿਆਂ ਨਾਲੋਂ ਆਪਣਾ ਨੱਕ ਬਹੁਤ ਉਪਰ ਵੱਲ ਰਖਦੀਆਂ ਹਨ ਜਿਵੇਂ ਹਮੇਸ਼ ਤਾਰੇ ਦੇਖਦੀਆਂ ਰਹਿਣ। ਉਨ੍ਹਾਂ ਵਿਚੋਂ ਬਦਬੂ ਆਉਂਦੀ ਹੈ, ਹੰਕਾਰ ਦੀ ਬੂ।

ਮਹਾਤਮਾਂ ਗਾਂਧੀ ਇੰਗਲੈਂਡ ਵਿਚ ਪੜ੍ਹਿਆ ਇਸੇ ਕਰਕੇ ਸਤਿਆਨਾਸ ਹੋ ਗਿਆ। ਅਨਪੜ੍ਹ ਰਹਿ ਜਾਂਦਾ ਚੰਗਾ ਹੁੰਦਾ, ਫਿਰ ਉਹਨੂੰ ਸੱਚ ਨਾਲ ਤਜਰਬੇ ਨਾ ਕਰਨ ਪੈਂਦੇ, ਫਿਰ ਉਹ ਸੱਚ ਦੇ ਅਨੁਭਵ ਕਰਦਾ। ਸੱਚ ਨਾਲ ਤਜਰਬੇ? ਬਕਵਾਸ। ਜਿਸਨੇ ਸੱਚ ਜਾਣਨਾ ਹੈ ਉਹ ਇਸ ਦਾ ਅਨੁਭਵ ਕਰਦਾ ਹੈ।

ਦੂਜੀ*ਸੰਤ ਆਗਸਤਿਨ ਦੇ ਇਕਬਾਲੀਆ ਬਿਆਨ,* **CONFESSIONS.** ਆਗਸਤਿਨ ਪਹਿਲਾ ਬੰਦਾ ਹੈ ਜਿਸਨੇ ਨਿਰਭੈ ਹੋ ਕੇ ਆਤਮ-ਕਥਾ ਲਿਖੀ ਪਰ ਉਹ ਦੂਸਰੇ ਸਿਰੇ ਤੱਕ ਅੱਪੜ ਗਿਆ। ਤਾਂ ਹੀ ਮੈਂ ਗਾਂਧੀ ਦੀ ਸ਼ਲਾਘਾ ਕੀਤੀ। ਇਕਬਾਲੀਆ ਬਿਆਨ ਵਿਚ ਆਗਸਤਿਨ ਏਨੇ ਇਕਬਾਲ ਕਰ ਜਾਂਦੈ ਕਿ

ਅਜਿਹੇ ਪਾਪ ਵੀ ਕਰਨੇ ਮੰਨ ਜਾਂਦੈ ਜਿਹੜੇ ਉਸ ਨੇ ਕਦੀ ਕੀਤੇ ਹੀ ਨਹੀਂ। ਆਪਣੇ ਵਿਰੁੱਧ ਲਿਖਣ ਦਾ ਜ਼ਾਇਕਾ ਲਈ ਜਾਂਦੈ ਉਹ। ਕਿਆ ਮੌਜ ਹੈ। ਆਨੰਦ ਲੈਣ ਲਈ ਉਹ ਦੁਨੀਆਂ ਨੂੰ ਕਹਿ ਰਿਹੈ, ''ਕੋਈ ਅਜਿਹਾ ਪਾਪ ਨਹੀਂ ਜਿਹੜਾ ਮੈਂ ਨਾ ਕੀਤਾ ਹੋਵੇ। ਆਦਮੀ ਜੋ ਵੀ ਕਰ ਸਕਦੈ, ਮੈਂ ਉਹ ਹਰੇਕ ਗੁਨਾਹ ਕੀਤਾ।''

ਸਹੀ ਨਹੀਂ ਇਹ। ਕੋਈ ਆਦਮੀ ਸਾਰੇ ਪਾਪ ਨਹੀਂ ਕਮਾ ਸਕਦਾ। ਅਜਿਹਾ ਕਰਨ ਦੀ ਆਦਮੀ ਦੀ ਸਮਰੱਥਾ ਹੀ ਨਹੀਂ। ਰੱਬ ਦੀ ਵੀ ਸਮਰੱਥਾ ਨਹੀਂ। ਰੱਬ ਦੀ ਗੱਲ ਛੱਡੋ, ਸ਼ੈਤਾਨ ਸੋਚ ਕੇ ਖੁਸ਼ ਹੋ ਜਾਵੇ ਕਿ ਜੋ ਆਗਸਤਿਨ ਨੇ ਕੀਤਾ, ਮੈਨੂੰ ਵੀ ਉਹ ਕੁਝ ਕਰਕੇ ਅਨੰਦ ਲੈਣਾ ਚਾਹੀਦਾ ਸੀ। ਅਗਸਤਿਨ ਵਧਾ ਚੜ੍ਹਾ ਕੇ ਲਿਖੀ ਗਿਆ।

ਵਧਾ ਚੜ੍ਹਾ ਕੇ ਗੱਲ ਕਰਨੀ ਸਾਧੂਆਂ ਦੀ ਆਮ ਬਿਮਾਰੀ ਹੈ। ਵਧਾਣ ਚੜ੍ਹਾਣ ਲਗੇ ਆਪਣੇ ਪਾਪ ਵੀ ਵਧਾ ਦਿੰਦੇ ਹਨ ਤਾਂ ਹੀ ਫਿਰ ਉਹ ਆਪਣੀਆਂ ਨੇਕੀਆਂ ਵਧਾ ਚੜ੍ਹਾ ਕੇ ਦਸ ਸਕਣਗੇ। ਕਹਾਣੀ ਦਾ ਇਹ ਦੂਜਾ ਪਾਸਾ ਹੈ। ਜਦੋਂ ਤੁਸੀਂ ਆਪਣੇ ਪਾਪਾਂ ਵਿਚ ਫੈਲਾਵਟ ਕਰਦੇ ਹੋ ਉਸ ਦੇ ਪਿਛੋਕੜ ਵਿਚ ਤੁਹਾਡੀਆਂ ਮਾੜੀਆਂ ਮੋਟੀਆਂ ਨੇਕੀਆਂ ਵੀ ਵੱਡੀਆਂ, ਸ਼ਾਨਦਾਰ ਲਗਣ ਲਗਦੀਆਂ ਹਨ ਜਿਵੇਂ ਕਾਲੀ ਘਟਾ ਵਿਚ ਬਿਜਲੀ। ਬੱਦਲਾਂ ਦੀ ਕਾਲਖ ਬਿਜਲੀ ਦੀ ਲਿਸ਼ਕਾਰ ਦਿਖਾਉਣ ਲਈ ਜਰੂਰੀ ਹੈ। ਪਾਪਾਂ ਤੋਂ ਬਗੈਰ ਤੁਸੀਂ ਸਾਧੂ ਨਹੀਂ ਹੋ ਸਕਦੇ। ਵਡੇ ਪਾਪ, ਵੱਡਾ ਸਾਧ। ਸਿਧਾ ਹਿਸਾਬ।

ਤਾਂ ਵੀ ਰੱਖ ਲਈ ਹੈ ਇਹ ਕਿਤਾਬ ਲਿਸਟ ਵਿਚ ਕਿਉਂਕਿ ਸੁਹਣੀ ਹੈ। ਮੈਂ ਇਸ ਤਰ੍ਹਾਂ ਦਾ ਬੰਦਾ ਹਾਂ, ਕਿਰਪਾ ਕਰਕੇ ਨੋਟ ਕਰੋ, ਰਿਕਾਰਡ ਰਹੇ, ਤੁਸੀਂ ਸੁਹਣੇ ਤਰੀਕੇ ਨਾਲ ਜੇ ਝੂਠ ਵੀ ਬੋਲੋ ਮੈਂ ਇਸ ਵਿਚਲੇ ਸੁਹੱਪਣ ਸਦਕਾ ਤੁਹਾਡੀ ਕਦਰ ਕਰਾਂਗਾ। ਝੂਠ ਕਰਕੇ ਨਹੀਂ, ਇਹ ਝੂਠ ਹੈ ਕਿ ਨਾ ਇਸ ਗੱਲ ਦੀ ਕੀ ਪ੍ਰਵਾਹ। ਇਸ ਵਿਚਲੀ ਸੁੰਦਰਤਾ ਅਨੰਦਮਈ ਹੈ ਜਿਸ ਦੀ ਪ੍ਰਸ਼ੰਸਾ ਕਰਨੀ ਬਣਦੀ ਹੈ।

ਇਕਬਾਲੀਆ ਬਿਆਨ ਝੂਠਾਂ ਦਾ ਸ਼ਾਹਕਾਰ ਹੈ। ਗਪੌੜਾਂ ਦਾ ਪੁਲੰਦਾ। ਬੰਦੇ ਨੇ ਕੰਮ ਲਗਭਗ ਪੂਰੀ ਨਿਪੁੰਨਤਾ ਨਾਲ ਕੀਤਾ। ਮੈਂ ਲਗਭਗ ਸ਼ਬਦ ਇਸ ਲਈ ਲਿਖਿਆ ਹੈ ਕਿਉਂਕਿ ਇਸ ਗਲ ਦੀ ਸਦਾ ਸੰਭਾਵਨਾ ਰਹਿੰਦੀ ਹੈ ਕਿ ਹੋਰ ਕੋਈ ਇਸ ਤੋਂ ਵਧੀਕ ਕਰ ਸਕੇ। ਇਸ ਬੰਦੇ ਨੇ 99% ਨਿਪੁੰਨਤਾ ਨਾਲ ਕੀਤਾ ਹੈ, ਕਿਸੇ ਹੋਰ ਲਈ ਚਾਂਨਸ ਛੱਡਿਆ ਨਹੀਂ ਉਸ ਨੇ। ਉਸ ਪਿਛੋਂ ਕਈਆਂ ਨੇ ਕੋਸ਼ਿਸ਼ ਕੀਤੀ, ਮਹਾਨ ਬੰਦੇ ਲੀਓ ਤੋਲਸਤੋਇ ਨੇ ਵੀ। ਉਸ ਦੀਆਂ ਕਿਤਾਬਾਂ *ਮੋਇਆਂ ਦੀ ਜਾਗ* ਅਤੇ *ਜੰਗ ਤੇ ਅਮਨ* ਦੀ ਗੱਲ ਕੀਤੀ ਹੈ ਮੈਂ। ਉਮਰ ਭਰ ਉਹ ਆਪਣੇ ਗੁਨਾਹਾਂ ਦੇ ਇਕਬਾਲ ਲਿਖਣ ਦੀ ਕੋਸ਼ਿਸ਼ ਕਰਦਾ ਰਿਹਾ ਪਰ ਨਹੀਂ ਹੋਇਆ ਸਫਲ। ਤੋਲਸਤੋਇ ਵਰਗਾ ਬੰਦਾ ਵੀ ਅਗਸਤਿਨ ਤੋਂ ਅੱਗੇ ਨਹੀਂ ਲੰਘ ਸਕਿਆ। ਘਬਰਾ ਨਾ ਤੋਲਸਤੋਇ ਤੈਨੂੰ ਵੀ ਮੈਂ ਆਪਣੀ ਲਿਸਟ ਵਿਚ ਦਰਜ ਕਰਨੈ।

ਤੀਜੀ ਲਿਓ ਤੋਲਸਤੋਇ ਦੀ *ਅੱਨਾ ਕ੍ਰੈਨਿਨਾ* ਹੈ, ਛੋਟਾ ਪਰ ਗਜ਼ਬ ਦਾ ਨਾਵਲ। ਤੁਹਾਨੂੰ ਅਜੀਬ ਲਗੇਗਾ ਮੈਂ ਲਿਸਟ ਵਿਚ ਨਾਵਲ ਕਿਉਂ ਲਿਖ ਰਿਹਾਂ। ਇਸ ਕਰਕੇ ਕਿਉਂਕਿ ਪਾਗਲ ਹਾਂ। ਮੈਨੂੰ ਸਭ ਤਰ੍ਹਾਂ ਦੀਆਂ ਚੀਜ਼ਾ ਪਸੰਦ ਨੇ। *ਅੱਨਾ ਕ੍ਰੈਨਿਨਾ* ਉਨ੍ਹਾਂ ਕਿਤਾਬਾਂ ਵਿਚੋਂ ਇਕ ਹੈ ਜਿਨ੍ਹਾਂ ਨੂੰ ਸਭ ਤੋਂ ਵਧੀਕ ਪਿਆਰ ਕੀਤਾ। ਯਾਦ ਨਹੀਂ ਕਿੰਨੀ ਵਾਰ ਪੜ੍ਹ ਚੁਕਿਆਂ। ਕਿਤਾਬ ਯਾਦ ਹੋ ਗਈ, ਕਿੰਨੀ ਵਾਰ ਪੜ੍ਹੀ ਯਾਦ ਨਹੀਂ। ਸਾਰੀ ਕਿਤਾਬ ਜ਼ਬਾਨੀ ਸੁਣਾ ਸਕਦਾਂ।

ਦੇਖੋ, ਆਸ਼ੂ ਨੇ ਹਉਕਾ ਲਿਐ, ਫਿਕਰਮੰਦ ਹੋਈ ਲਗਦੀ ਹੈ : ਕਿਤੇ ਇਹ ਪਾਗਲ ਪੂਰਾ *ਅੱਨਾਕ੍ਰੈਨਿਨਾ* ਸੁਣਾਉਣ ਨਾ ਲਗ ਪਏ। ਨਹੀਂ ਆਸ਼ੂ, ਘਬਰਾ ਨਾਂ, ਇਉਂ ਨੀ ਕਰਦਾ। ਹੋਰ ਕਈ ਕੰਮ ਬਕਾਇਆ ਪਏ ਹਨ ਕਰਨ ਵਾਲੇ। ਸੁਣਾਵਾਂਗਾ ਕਿਸੇ ਦਿਨ, ਹੁਣ ਨੀਂ।

ਜੇ ਮੈਂ ਸਮੁੰਦਰ ਵਿਚ ਡੁੱਬਣ ਲੱਗਾਂ ਕੋਈ ਮੈਨੂੰ ਪੁਛੇ ਦੁਨੀਆਂ ਵਿਚ ਲਿਖੇ ਲੱਖਾਂ ਨਾਵਲਾਂ ਵਿਚੋਂ ਕਿਹੜਾ ਲਿਜਾਣੈ, ਮੈਂ ਅੰਨਾ ਕ੍ਰੈਨਿਨਾ ਚੁਣਾਂ। ਇਸ ਕਿਤਾਬ ਨੂੰ ਆਪਣੇ ਕੋਲ ਰੱਖਣਾ ਸ਼ਾਨਦਾਰ ਫੈਸਲਾ ਹੈ। ਇਹ ਕਿਤਾਬ ਬਾਰ ਬਾਰ ਪੜ੍ਹਨੀ ਪਏਗੀ ਤਾਂ ਤੁਹਾਨੂੰ ਇਸ ਦੀ ਸਮਝ ਆਏਗੀ, ਖੁਸ਼ਬੂ ਲੈ ਸਕੋਗੇ, ਸੁਆਦ ਚੱਖ ਸਕੋਗੇ, ਮਹਿਸੂਸ ਕਰ ਸਕੋਗੇ। ਆਮ ਨਹੀਂ ਇਹਕਿਤਾਬ।

ਜਿਵੇਂ ਮਹਾਤਮਾ ਗਾਂਧੀ ਬਤੌਰ ਸਾਧੂ ਫੇਲ ਹੋਇਆ ਉਸ ਤਰ੍ਹਾਂ ਤੋਲਸਤੋਇ ਫੇਲ ਹੋ ਗਿਆ ਪਰ ਤੋਲਸਤੋਇ ਮਹਾਨ ਨਾਵਲਸਿਟ ਸੀ। ਮਹਾਤਮਾ ਗਾਂਧੀ ਬਤੌਰ ਈਮਾਨਦਾਰ ਮਨੁਖ ਸਫਲ ਹੋਇਆ ਤੇ ਹਮੇਸ਼ ਸਫਲ ਮੰਨਿਆ ਜਾਏਗਾ। ਇਸ ਸਦੀ ਵਿਚ ਉਸ ਵਰਗਾ ਕੋਈ ਹੋਰ ਬੰਦਾ ਈਮਾਨਦਾਰ ਹੋਇਆ ਹੋਵੇ ਮੈਂ ਨੀ ਜਾਣਦਾ। ਖਤਾਂ ਵਿਚ ਜਦੋਂ ਉਹ ਲਿਖਦਾ- ਤੁਹਾਡਾ ਵਿਸ਼ਵਾਸ ਪਾਤਰ ਉਦੋਂ ਉਹ ਹੁੰਦਾ ਸੀ ਵਿਸ਼ਵਾਸ ਕਰਨ ਯੋਗ। ਜਦੋਂ ਤੁਸੀਂ ਕਿਸੇ ਨੂੰ ਖਤ ਦੇ ਅਖੀਰ ਵਿਚ ਲਿਖਦੇ ਹੋ- ਆਪਦਾ ਵਿਸ਼ਵਾਸਪਾਤਰ ਉਦੋਂ ਤੁਸੀਂ ਜਾਣਦੇ ਹੁੰਨੇ ਓ, ਸਭ ਨੂੰ ਪਤਾ ਹੁੰਦੈ, ਜਿਸ ਨੂੰ ਖਤ ਲਿਖਿਆ ਹੁੰਦੈ ਉਹ ਵੀ ਜਾਣਦਾ ਹੁੰਦੈ ਕਿ ਇਹ ਬਕਵਾਸ ਲਿਖਿਐ। ਕਿਸੇ ਦਾ ਵਿਸ਼ਵਾਸ ਪਾਤਰ ਹੋਣਾ ਮੁਸ਼ਕਲ ਹੈ, ਲਗਭਗ ਅਸੰਭਵ। ਵਿਸ਼ਵਾਸ ਪਾਤਰ ਹੋ ਜਾਉਗੇ ਫਿਰ ਤਾਂ ਤੁਸੀਂ ਧਰਮੀ ਹੋ ਜਾਵੋਗੇ।

ਲਿਓ ਤੋਲਸਤੋਇ ਨੇ ਧਰਮੀ ਹੋਣਾ ਚਾਹਿਆ, ਨਹੀਂ ਹੋ ਸਕਿਆ। ਉਸ ਦੀਆਂ ਕੋਸ਼ਿਸ਼ਾਂ ਨਾਲ ਮੈਨੂੰ ਪੂਰੀ ਹਮਦਰਦੀ ਹੈ ਪਰ ਨਹੀਂ ਸੀ ਉਹ ਧਾਰਮਿਕ। ਉਸ ਨੂੰ ਕਈ ਜੂਨਾ ਹੋਰ ਉਡੀਕ ਕਰਨੀ ਪਏਗੀ। ਇਕ ਗਲੋਂ ਇਹ ਠੀਕ ਵੀ ਹੈ ਕਿ ਉਹ ਮੁਕਤਾਨੰਦ ਵਾਂਗ ਧਾਰਮਿਕ ਨਹੀਂ ਹੋਇਆ ਕਿਉਂਕਿ ਫਿਰ ਉਸ ਤੋਂ *ਮੋਇਆਂ ਦੀ ਜਾਗ, ਜੰਗ ਤੇ ਅਮਨ, ਅੱਨਾ ਕ੍ਰੈਨਿਨਾ* ਲਿਖਣੋ ਰਹਿ ਜਾਣੀਆਂ ਸਨ, ਦਰਜਣਾਂ ਹੋਰ ਸੁਹਣੀਆਂ, ਬੇਹੱਦ ਖੂਬਸੂਰਤ ਕਿਤਾਬਾਂ ਤੋਂ ਆਪਾਂ ਵੰਚਿਤ ਰਹਿ ਜਾਂਦੇ। ਫਿਰ ਤਾਂ ਬਸ ਉਹ ਇਕ ਹੋਰ ਇਡੀਅਟਨੰਦ ਹੁੰਦਾ, ਹੋਰ ਕੁਝ ਨਹੀਂ।

ਚੌਥੀ ਅਜੀਤ ਸਰਸ੍ਵਤੀ... ਨਹੀਂ... ਨਹੀਂ...ਅਜੀਤ ਮੁਖਰਜੀ ਦੀ ਕਿਤਾਬ। ਤੰਤਰ ਵਿਦਿਆ ਵਿਚ ਉਸ ਨੇ ਕਮਾਲ ਕੰਮ ਕੀਤਾ। ਉਸ ਦੀਆਂ ਦੋ ਕਿਤਾਬਾਂ ਲਿਸਟ ਵਿਚ ਰੱਖਣੀਆਂ ਹਨ।

ਚੌਥੀ ਕਿਤਾਬ ਅਜੀਤ ਮੁਖਰਜੀ ਕ੍ਰਿਤ *ਤੰਤਰ ਕਲਾ,* ***THE ART OF TANTRA*** ਹੈ ਤੇ *ਪੰਜਵੀਂ ਤੰਤਰ ਦੇ ਚਿੱਤਰ,* ***THE PAINTING OF TANTRA*** ਹੈ। ਅਜੇ ਜਿਉਂਦਾ ਹੈ, ਇਨ੍ਹਾਂ ਦੋ ਕਿਤਾਬਾਂ ਕਾਰਨ ਉਹ ਮੈਨੂੰ ਬੜਾ ਚੰਗਾ ਲੱਗਾ ਕਿਉਂਕਿ ਦੋਵੇਂ ਸ਼ਾਹਕਾਰ ਨੇ, ਪੇਂਟਿੰਗ, ਆਰਟ ਅਤੇ ਇਸ ਉਪਰ ਉਸ ਦਾ ਬ੍ਰਿਤਾਂਤ ਗਜ਼ਬ ਹਨ। ਉਸ ਦੀ ਕੀਤੀ ਵਿਆਖਿਆ ਬੇਹੱਦ ਕੀਮਤੀ ਹੈ।

ਆਪ ਖੁਦ ਵਿਚਾਰਾ ਬੰਗਾਲੀ ਹੀ ਹੈ। ਥੋੜੇ ਦਿਨ ਪਹਿਲਾਂ ਦਿੱਲੀ ਵਿਚ ਉਹ ਲੱਛਮੀ ਨੂੰ ਮਿਲਿਆ। ਲੱਛਮੀ ਨੂੰ ਮਿਲਣ ਆਇਆ ਕਹਿੰਦਾ ਤੰਤਰ ਦੀ ਸਾਰੀ ਇਕੱਠੀ ਕੀਤੀ ਸਮੱਗਰੀ ਉਹ ਮੈਨੂੰ ਸੌਂਪਣਾ ਚਾਹੁੰਦੈ। ਉਸ ਕੋਲ ਤੰਤਰ ਪੇਂਟਿੰਗਜ਼ ਅਤੇ ਤੰਤਰ ਆਰਟ ਦਾ ਭਰਪੂਰ ਖਜ਼ਾਨਾ ਹੋਵੇਗਾ। ਲੱਛਮੀ ਨੂੰ ਕਹਿਣ ਲੱਗਾ- ਮੈਂ ਓਸ਼ੋ ਨੂੰ ਸਾਰਾ ਕੁਝ ਦੇਣਾ ਚਾਹਿਆ ਸੀ ਕਿਉਂਕਿ ਮੈਨੂੰ ਪਤੈ ਉਹੀ ਇਕ ਆਦਮੀ ਹੈ ਜਿਹੜਾ ਆਰਟ ਅਤੇ ਤੰਤਰ ਦੇ ਮਾਇਨੇ ਜਾਣਦੈ। ਪਰ ਮੈਂ ਡਰ ਗਿਆ ਸੀ, ਕਿਸੇ ਵੀ ਤਰੀਕੇ ਮੇਰਾ ਨਾਮ ਜੇ ਓਸ਼ੋ ਨਾਲ ਜੁੜ ਗਿਆ ਤਾਂ ਮੇਰੇ ਲਈ ਮੁਸੀਬਤ ਖੜੀ ਹੋ ਸਕਦੀ ਹੈ। ਅਖੀਰ ਉਮਰ ਭਰ ਇਕੱਠੀ ਕੀਤੀ ਸਮੱਗਰੀ ਮੈਂ ਭਾਰਤ ਸਰਕਾਰ ਨੂੰ ਦਾਨ ਦੇ ਦਿੱਤੀ।

ਇਹ ਕਿਤਾਬਾਂ ਚੰਗੀਆਂ ਲੱਗੀਆਂ ਪਰ ਇਸ ਬੰਦੇ ਬਾਰੇ ਕੀ ਕਰੀਏ? ਅਜੀਤ ਮੁਖਰਜੀ ਕਿ ਅਜੀਤ ਮੂਸਾ? ਏਨਾ ਬੁਜ਼ਦਿਲ! ਜਿਹੜਾ ਏਨਾ ਡਰਪੋਕ ਹੋਵੇ ਉਹ ਸਮਝ ਸਕਦੈ ਤੰਤਰ ਨੂੰ? ਅਸੰਭਵ। ਜੋ ਉਸ ਨੇ ਲਿਖਿਆ ਕੇਵਲ ਬੌਧਿਕਤਾ ਹੈ। ਦਿਲ ਦੀ ਗਲ ਨਾ ਹੋਈ ਨਾ ਹੋ ਸਕਦੀ ਹੈ। ਦਿਲ ਜਦੋਂ ਹੈ ਈ ਨੀ ਉਸ ਕੋਲ। ਸਰੀਰ ਵਿਗਿਆਨ ਪੱਖੋਂ ਚੂਹੇ ਦਾ ਵੀ ਦਿਲ ਹੁੰਦਾ ਹੈ ਪਰ ਅਜੀਤ ਦੀ ਛਾਤੀ ਵਿਚ ਹੈ ਨਹੀਂ। ਉਸ ਦੀ ਛਾਤੀ ਵਿਚ ਫੇਫੜੇ ਹਨ। ਆਦਮੀ ਇਹੋ ਜਿਹੀ ਚੀਜ਼ ਹੁੰਦਾ ਹੈ ਜਿਸ ਕੋਲ ਫੇਫੜਿਆਂ ਤੋਂ ਇਲਾਵਾ ਵੀ ਕੋਈ ਚੀਜ਼ ਹੋਇਆ ਕਰਦੀ ਹੈ, ਉਸ ਨੂੰ ਦਿਲ ਕਹਿੰਦੇ ਹਨ। ਦਿਲ ਹੌਸਲੇ, ਪਿਆਰ, ਸੂਰਮਗਤੀ ਦੇ ਮਾਹੌਲ ਵਿਚ ਪ੍ਰਵਾਨ ਚੜ੍ਹਿਆ ਕਰਦੈ। ਕੇਹਾ ਕਮਜ਼ੋਰ ਬੰਦੈ ਵਿਚਾਰਾ। ਪਰ ਕਿਤਾਬਾਂ ਦੀ ਮੈਂ ਦਾਦ ਦਿੰਨਾ। ਚੂਹਾ ਕਮਾਲ ਕਰ ਗਿਆ। ਤੰਤਰ ਲਈ ਅਤੇ ਸੱਚ ਦੇ ਮੁਤਲਾਸ਼ੀਆਂ ਲਈ ਇਹ ਦੋ ਕਿਤਾਬਾ ਹਮੇਸ਼ ਬੜੀਆਂ ਮਹੱਤਵਪੂਰਨ ਰਹਿਣਗੀਆਂ। ਇਸ ਅਜੀਤ ਮੂਸੇ ਨੂੰ ਯਾਨੀ ਕਿ ਅਜੀਤ ਮੁਖਰਜੀ ਨੂੰ ਖਿਮਾ ਕਰੋ, ਭੁਲ ਜਾਉ।

ਚੇਤੇ ਰਖਣਾ ਅਜੀਤ ਮੁਖਰਜੀ ਮੈਂ ਤੇਰੇ ਖਿਲਾਫ ਨਹੀਂ, ਕਿਸੇ ਦੇ ਵੀ ਖਿਲਾਫ ਨਹੀਂ। ਦੁਨੀਆਂ ਵਿਚ ਮੇਰਾ ਕੋਈ ਦੁਸ਼ਮਣ ਨਹੀਂ ਭਾਵੇਂ ਲੱਖਾਂ ਲੋਕ ਮੈਨੂੰ ਆਪਣਾ ਦੁਸ਼ਮਣ ਸਮਝਦੇ ਹਨ। ਉਨ੍ਹਾਂ ਦੀ ਉਹ ਜਾਣਨ। ਮੈਂ ਇਹਦਾ ਕੀ ਕਰਾਂ? ਮੈਂ ਤੈਨੂੰ ਪਿਆਰ ਕਰਦਾਂ ਅਜੀਤ ਕਿਉਂਕਿ ਤੂੰ ਤੰਤਰ ਦੀ ਸਹੀ ਸੇਵਾ

ਕੀਤੀ। ਤੰਤਰ ਨੂੰ ਅਨੇਕ ਵਿਦਵਾਨਾ, ਫਿਲਾਸਫਰਾਂ, ਪੇਂਟਰਾਂ, ਲੇਖਕਾਂ, ਸ਼ਾਇਰਾਂ ਦੀ ਲੋੜ ਹੈ ਤਾਂ ਕਿ ਸਨਾਤਨ ਵਿਦਿਆ ਮੁੜ ਸੁਰਜੀਤ ਹੋਵੇ, ਤੂੰ ਇਸ ਪਾਸੇ ਕੁਝ ਕੰਮ ਕੀਤਾ।

ਛੇਵੀਂ ਕਿਤਾਬ ਦਾ ਜ਼ਿਕਰ ਕਰਨਾ ਚਾਹਿਆ ਹਮੇਸ਼, ਸਵੇਰ ਵੇਲੇ ਅੰਗਰੇਜ਼ੀ ਵਿਚ ਜਿਹੜੇ ਪ੍ਰਵਚਨ ਕਰਿਆਂ ਕਰਦਾਂ ਉਥੇ ਇਸ ਦਾ ਜ਼ਿਕਰ ਆਇਆ ਕਰਦੈ। ਹਿੰਦੀ ਵਿਚ ਵੀ ਇਸ ਬਾਰੇ ਗੱਲਾਂ ਹੋਈਆਂ, ਉਨ੍ਹਾਂ ਦਾ ਅਨੁਵਾਦ ਹੋਵੇ। ਕਿਤਾਬ ਸ਼ੰਕਰਾਚਾਰੀਆ ਦੀ ਹੈ, ਹੁਣ ਵਾਲੇ ਮੂਰਖ ਸ਼ੰਕਰਾਚਾਰੀਆ ਦੀ ਨਹੀਂ, ਆਦਿ ਸ਼ੰਕਰਾਚਾਰੀਆ ਦੀ, ਅਸਲੀ ਦੀ।

ਹਜ਼ਾਰ ਸਾਲ ਪੁਰਾਣੀ ਕਿਤਾਬ ਵਿਚ ਇਕ ਛੋਟੇ ਗੀਤ ਤੋਂ ਇਲਾਵਾ ਹੋਰ ਕੁਝ ਨਹੀਂ- ਭਜ ਗੋਵਿੰਦਮ ਮੂੜ੍ਹ ਮਤੇ। ਓ ਮੂਰਖ... ਦੇਵਗੀਤ ਧਿਆਨ ਨਾਲ ਸੁਣ- ਮੈਂ ਤੈਨੂੰ ਕੁਝ ਨਹੀਂ ਕਿਹਾ, ਇਹ ਤਾਂ ਕਿਤਾਬ ਦਾ ਟਾਈਟਲ ਹੈ... ਭਜ ਗੋਵਿੰਦਮ, ਮਾਲਕ ਦਾ ਗੀਤ ਗਾ ਮੂੜ੍ਹ ਮਤੇ, ਓ ਮੂਰਖ। ਓ ਮੂਰਖ, ਮਾਲਕ ਦਾ ਗੀਤ ਗਾ।

ਮੂਰਖ ਕਿਥੇ ਸੁਣਦੇ ਨੇ ? ਕਿਸੇ ਦੀ ਗੱਲ ਨੀਂ ਸੁਣਦੇ, ਬੋਲੇ ਹਨ। ਸੁਣਦੇ ਹਨ ਤਾਂ ਸਮਝਦੇ ਨਹੀਂ। ਮਹਾਂ ਢੱਗੇ ਹਨ, ਸਮਝ ਜਾਣ ਤਾਂ ਕਹੇ ਅਨੁਸਾਰ ਚਲਦੇ ਨਹੀਂ, ਜਦੋਂ ਤਕ ਚਲਦੇ ਨਹੀਂ ਉਦੋਂ ਤਕ ਸਮਝਣਾ ਫਜ਼ੂਲ ਹੈ। ਸਮਝ ਨੂੰ ਉਦੋਂ ਸਮਝ ਕਿਹਾ ਜਾਂਦੈ ਜਦੋਂ ਉਸ ਉਪਰ ਅਮਲ ਕੀਤਾ ਜਾਏ।

ਸ਼ੰਕਰਾਚਾਰੀਆ ਨੇ ਕਈ ਕਿਤਾਬਾਂ ਲਿਖੀਆਂ ਪਰ ਉਸ ਦੇ ਇਸ ਗੀਤ- ਭਜ ਗੋਵਿੰਦਮ ਮੂੜ੍ਹ ਮਤੇ ਵਰਗੇ ਗੀਤ ਜਿਹੀ ਕੋਈ ਨਹੀਂ। ਉਸ ਦੇ ਇਨ੍ਹਾਂ ਤਿੰਨ ਚਾਰ ਸ਼ਬਦਾਂ ਉਪਰ ਮੈਂ ਲੰਮੇ ਪ੍ਰਵਚਨ ਕੀਤੇ ਹਨ, ਲਗਭਗ ਤਿੰਨ ਸੌ ਪੰਨਿਆਂ ਵਿਚ ਫੈਲੇ ਹੋਏ। ਤੁਹਾਨੂੰ ਪਤੈ ਗੀਤ ਗਾਉਣੇ ਮੈਨੂੰ ਕਿੰਨੇ ਚੰਗੇ ਲਗਦੇ ਨੇ। ਸੰਭਵ ਹੋਵੇ ਤਾਂ ਮੈਂ ਅੰਤ ਤਕ ਗੀਤ ਈ ਗਾਈ ਜਾਵਾਂ। ਇਥੇ ਮੈਂ ਸੋਚਿਆ ਘੱਟੋ ਘੱਟ ਜ਼ਿਕਰ ਤਾਂ ਕਰਦਿਆਂ।

ਸੱਤਵੀਂ ਫਿਰ ਲੁਡਵਿਗ ਵਿਟਜੰਸਟੀਨ ਦੀ ਕਿਤਾਬ ਹੈ। ਮੇਰੇ ਇਸ਼ਕ ਪੇਚਿਆਂ ਵਿਚ ਉਹ ਵੀ ਹੈ। ਕਿਤਾਬ ਦਾ ਨਾਮ ਹੈ *ਦਾਰਸ਼ਨਿਕ ਪਰਚੇ,* ***PHILOSOPHICAL PAPERS.*** ਇਹ ਵਾਸਤਵ ਵਿਚ ਕਿਤਾਬ ਨਹੀਂ, ਵਖ ਵਖ ਸਮੇਂ ਲਿਖੇ ਛਪੇ ਲੇਖਾਂ ਦਾ ਸੰਗ੍ਰਹਿ ਹੈ। ਹਰੇਕ ਲੇਖ ਵਧੀਆ ਹੈ। ਵਿਟਜੰਸਟੀਨ ਹਲਕਾ ਕੰਮ ਕਰ ਹੀ ਨਹੀਂ ਸਕਦਾ। ਬੇਦਲੀਲ ਹੋਣ ਬਿਨਾ ਉਸ ਵਿਚ ਸੁੰਦਰਤਾ ਪੈਦਾ ਕਰਨ ਅਤੇ ਵਾਰਤਕ ਵਿਚ ਕਵਿਤਾ ਲਿਖਣ ਦੀ ਸਮਰੱਥਾ ਹੈ। ਮੇਰਾ ਖਿਆਲ ਹੈ ਉਸ ਨੇ ਕਦੀ ਨਹੀਂ ਸੋਚਿਆ ਹੋਣਾ ਕਿ ਉਹ ਕਵੀ ਹੈ ਪਰ ਮੈਂ ਉਸ ਨੂੰ ਪਹਿਲੀ ਸ਼੍ਰੇਣੀ ਦੇ ਸ਼ਾਇਰਾਂ ਵਿਚ ਹੋਣ ਦਾ ਐਲਾਨ ਕਰਦਾ ਹਾਂ। ਉਹ ਕਾਲੀਦਾਸ, ਸ਼ੈਕਸਪੀਅਰ, ਮਿਲਟਨ ਤੇ ਗੇਟੇ ਦੀ ਸ਼੍ਰੇਣੀ ਵਿਚ ਆਉਂਦਾ ਹੈ।

ਅੱਠਵੀਂ ਪਾਲ ਰਿਪਸ *ਜ਼ੈਨੱ ਮਾਸ ਜੈਨੱ ਹੱਡੀਆਂ* **Paul Reps'** ***ZEN FLESH ZEN BONES*** ਹੈ। ਇਹ ਮਹਾਨ ਰਚਨਾ ਹੈ, ਮੌਲਿਕ ਨਹੀਂ ਹੈ ਬੇਸ਼ਕ ਪਰ ਅਨੁਵਾਦ ਤੋਂ ਕਿਤੇ ਉਪਰ ਹੈ। ਇਹ ਆਪਣੀ ਮਿਸਾਲ ਆਪ ਬਣ ਗਈ ਹੈ। ਦੇਖੀਏ ਤਾਂ ਮੌਲਿਕ ਕ੍ਰਿਤ ਹੈ, ਦੇਖੀਏ ਤਾਂ ਅਨੁਵਾਦ ਵੀ ਹੈ। ਹੈ ਤਾਂ ਪੁਰਾਤਨ ਜ਼ੈਨੱ ਸਾਖੀਆਂ ਦਾ ਅਨੁਵਾਦ ਪਰ ਲਿਖਤ ਮੌਲਿਕ ਹੈ। ਮੈਨੂੰ ਪਤਾ ਇਸ ਕਰਕੇ ਹੈ ਕਿਉਂਕਿ ਜ਼ੈਨੱ ਬਾਰੇ ਲਿਖੀਆਂ ਤਕਰੀਬਨ ਸਭ ਕਿਤਾਬਾਂ ਮੈਂ ਪੜ੍ਹੀਆਂ ਹੋਈਆਂ ਹਨ, ਪਾਲ ਰਿਪਸ ਦੀ ਕਿਤਾਬ ਵਰਗੀ ਕੋਈ ਨਹੀਂ। ਜਲਵਾ ਫੜਨ ਵਿਚ ਉਹ ਕਾਮਯਾਬ ਹੋ ਗਿਐ। ਉਸ ਵਿਚ ਉਹੀ ਸੁਗੰਧ ਹੈ ਜਿਹੜੀ ਬਾਸ਼ੋ ਜਾਂ ਰਿੰਜ਼ੇ ਵਿਚ।

ਬੰਦਾ ਅਜੇ ਜਿਉਂਦਾ ਹੈ, ਕਿਤੇ ਕੈਲੀਫੋਰਨੀਆਂ ਵਿਚ ਰਹਿੰਦੈ। ਇਸ ਛੋਟੀ ਕਿਤਾਬ ਵਿਚ ਉਸ ਨੇ ਕੇਵਲ ਜ਼ੈਨੱ ਸਾਖੀਆਂ ਇਕੱਤਰ ਨਹੀਂ ਕੀਤੀਆਂ, ਉਸ ਨੇ *ਵਿਗਿਆਨ ਭੈਰਵ ਤੰਤਰ* ਵੀ ਲਿਖਿਆ। 120 ਸੂਤਰਾਂ ਦਾ ਇਹ ਗ੍ਰੰਥ ਸ਼ਿਵ ਵਲੋਂ ਪਾਰਬਤੀ ਨੂੰ ਕਹੇ ਗਏ ਬੋਲ ਹਨ, ਆਪਣੀ ਪ੍ਰੇਮਿਕਾ ਅਗੇ ਸ਼ਿਵ ਸਾਰੀਆਂ ਕੁੰਜੀਆਂ ਬਾਰੇ ਪ੍ਰਵਚਨ ਕਰਦਾ ਹੈ। *ਵਿਗਿਆਨ ਭੈਰਵ ਤੰਤਰ* ਤੋਂ ਉਤੇ ਬੰਦਗੀ ਉਪਰ ਮੇਰੇ ਖਿਆਲ ਵਿਚ ਕੋਈ ਕਿਤਾਬ ਨਹੀਂ, 112 ਚਾਬੀਆਂ ਬਹੁਤ ਹਨ, ਲਗਦੈ ਬਹੁਤ ਨੇ, ਜੇ 113 ਹੁੰਦੀਆਂ ਤਾਂ ਠੀਕ ਨਹੀਂ ਲੱਗਣਾ ਸੀ, 112 ਦੀ ਗਿਣਤੀ ਸੁਹਣੀ ਲਗਦੀ ਹੈ, ਰਹੱਸਮਈ ਲਗਦੀ ਹੈ।

ਛੋਟੀ ਜਿਹੀ ਕਿਤਾਬ ਹੈ, ਜੇਬ ਵਿਚ ਪਾਕੇ ਲੈ ਜਾਉ, ਸਹੀ ਪਾਕਿਟ ਬੁੱਕ। ਜੇਬ ਵਿਚ ਪਾਕੇ ਤੁਸੀਂ ਕੋਹਿਨੂਰ ਵੀ ਲਿਜਾ ਸਕਦੇ ਪਰ ਹੁਣ ਇਹ ਬਰਤਾਨੀਆਂ ਦੇ ਤਾਜ ਵਿਚ ਜੜਿਆ ਗਿਆ, ਸੋ ਜੇਬ ਵਿਚ ਨਹੀਂ ਪੈਂਦਾ। ਪਾਲ ਰਿਪਸ ਦੀ ਸਭ ਤੋਂ ਅਹਿਮ ਸਿਫਤ ਇਹ ਕਿ ਉਸ ਨੇ ਆਪਣੇ ਕੋਲੋ ਇਕ ਵੀ ਸ਼ਬਦ ਨਹੀਂ ਜੋੜਿਆ, ਇਹ ਹੈ ਕਮਾਲ। ਉਸ ਨੇ ਅਨੁਵਾਦ ਕੀਤਾ, ਮਹਿਜ਼ ਅਨੁਵਾਦ, ਕੇਵਲ ਅਨੁਵਾਦ ਨਹੀਂ, ਜ਼ੈਨੱ ਨਾਮ ਦਾ ਫੁੱਲ ਅੰਗਰੇਜ਼ੀ ਜ਼ਬਾਨ ਵਿਚ ਲੈ ਗਿਆ। ਜ਼ੈਨੱ ਉਪਰ ਲਿਖੀ ਅੰਗਰੇਜ਼ੀ ਦੀ ਕਿਸੇ ਹੋਰ ਕਿਤਾਬ ਵਿਚ ਇਹ ਫੁੱਲ ਨਹੀਂ ਮਿਲੇਗਾ। ਇਹ ਕੰਮ ਸੁਜ਼ੁਕੀ ਤੋਂ ਵੀ ਨਹੀਂ ਹੋਇਆਕਿਉਂਕਿ ਉਹ ਜਾਪਾਨੀ ਸੀ।। ਪਹੁੰਚਿਆ ਹੋਇਆ ਸੀ ਸੁਜ਼ੁਕੀਪਰ ਆਪਣੇ ਵਿਸਮਾਦ ਦੀ ਮਹਿਕ ਅੰਗਰੇਜ਼ੀ ਵਿਚ ਨਹੀਂ ਉਤਾਰ ਸਕਿਆ। ਸੁਜ਼ੁਕੀ ਦੀ ਅੰਗਰੇਜ਼ੀ ਵਧੀਐ ਪਰ ਬੁਝੀ ਹੋਈ, ਬਿਜਲੀ ਮੌਜੂਦ ਹੈ, ਰੋਸ਼ਨੀ ਨਹੀਂ।

ਜੋ ਨਹੀਂ ਹੋ ਸਕਦਾ ਸੀ ਪਾਲ ਰਿਪਸ ਨੇ ਉਹ ਕੰਮ ਕਰ ਦਿੱਤਾ। ਅਮਰੀਕਣ ਹੁੰਦੇ ਹੋਏ ਉਸ ਨੇ ਜ਼ੈਨੱ ਦੀ ਸੁਗੰਧੀ ਕਾਇਮ ਰੱਖੀ। ਆਪਣੇ ਕੋਲ ਛੁਪਾ ਕੇ ਨਹੀਂ ਰੱਖੀ, *ਜ਼ੈਨੱ ਮਾਸ ਜ਼ੈਨੱ ਹੱਡੀਆਂ* ਰਾਹੀਂ ਸਾਰੇ ਜਹਾਨ ਤਕ ਪੁਚਾਈ। ਪਹੁੰਚਿਆ ਹੋਇਆ ਬੰਦਾ ਨਹੀਂ ਹੈਂ ਤਾਂ ਵੀ ਸੰਸਾਰ ਸ਼ੁਕਰਗੁਜ਼ਾਰ ਰਹੇਗਾ। ਤਾਂ ਮੈਂ ਕਿਹੈ ਕਿ ਉਸ ਨੇ ਅਸੰਭਵ ਨੂੰ ਸੰਭਵ ਕੀਤਾ।

ਨੌਵੀਂ। ਮੈਂ ਉਸ ਘੜੀ ਦੀ ਉਡੀਕ ਵਿਚ ਹਾਂ ਜਦੋਂ ਤੁਸੀਂ ਰਤਾ ਹੋਰ ਉਚੇ ਉਠੋ ਕਿਉਂਕਿ ਜਿਹੜੀ ਗੱਲ ਹੁਣ ਕਰਨ ਲੱਗਾਂ ਉਹ ਉਚੀ ਥਾਂ ਤੇ ਹੈ, ਅਨੰਤ ਉਚਾਣ ਉਪਰ। ਖ਼ੂਬ। ਰੁਕਣਾ ਨਹੀਂ। ਖ਼ੂਬ ਦਾ ਮਤਲਬ ਰੁਕਣਾ ਨਹੀਂ, ਇਸ ਦਾ ਮਤਲਬ ਹੈ ਤੁਰੇ ਚਲੇ, ਤੁਰੀ ਜਾਉ। ਚੇਰਾਇਵਤੀ, ਚੇਰਾਇਵਤੀ ...।

ਜਿਸ ਨੌਵੀਂ ਕਿਤਾਬ ਦਾ ਜ਼ਿਕਰ ਹੋਣ ਲੱਗਾ ਹੈ ਉਹ ਕਰਿਸਮਸ ਹੰਫਰੀ ਦੀ *ਜ਼ੈਨੱ ਬੁਧਿਜ਼ਮ* ***ZEN BUDDHISM*** ਹੈ। ਪਹਿਲਾ ਨਾਮ ਉਸ ਨੇ ਚਲੇ ਚਲੋ, ਚਲੇ ਚਲੋ ਰੱਖਿਆ ਸੀ ਜੋ ਚੇਰਾਇਵਤੀ, ਚੇਰਾਇਵਤੀ ਦਾ ਉਲਥਾ ਹੈ- ਬੜ੍ਹੇ ਚਲੋ ਬੜ੍ਹੇ ਚਲੋ। ਅੰਗਰੇਜ਼ ਆਖਰ ਅੰਗਰੇਜ਼ ਹੁੰਦਾ ਹੈ, ਇਸ ਨਾਮ ਦਾ ਖਿਆਲ ਛੱਡ ਕੇ ਕਿਤਾਬ ਦਾ ਨਾਮ ਰੱਖਿਆ *ਜ਼ੈਨੱ ਬੁਧਿਜ਼ਮ* ।

ਕਿਤਾਬ ਵਧੀਐ ਪਰ ਨਾਮ ਮਾੜਾ ਕਿਉਂਕਿ ਜ਼ੈਨੱ ਦਾ ਕਿਸੇ ਵਾਦ, ਕਿਸੇ ਇਜ਼ਮ ਨਾਲ ਕੋਈ ਤਅਲੁਕ ਨਹੀਂ। ਜ਼ੈਨੱ ਬੁਧਿਜ਼ਮ ਸਹੀ ਟਾਈਟਲ ਨਹੀਂ, ਇਕੱਲਾ ਜ਼ੈਨੱ ਰੱਖ ਲੈਂਦਾ ਠੀਕ ਹੁੰਦਾ। ਹੰਫਰੀ ਆਪਣੀ ਡਾਇਰੀ ਵਿਚ ਲਿਖਦੈ, ਉਸ ਨੇ ਪਹਿਲਾ ਨਾਮ ਚੇਰਾਇਵਤੀ ਚੇਰਾਇਵਤੀ ਰੱਖਿਆ ਸੀ, ਪਹਿਲੀ ਪਸੰਦ ਇਹੋ ਸੀ, ਫਿਰ ਲੱਗਿਆ ਨਾਮ ਕੁਝ ਲੰਮਾ ਹੈ... ਤੁਰੇ ਚਲੋ, ਚਲੇ ਚਲੋ, ਬੜ੍ਹੇ ਚਲੋ, ਬੜ੍ਹੇ ਚਲੋ। ਚੰਗਾ ਭਲਾ ਟਾਈਟਲ ਬਦਲ ਕੇ ਕਰੂਪ ਨਾਮ ਰੱਖਿਆ ਜ਼ੈਨੱ ਬੁਧਿਜ਼ਮ। ਪਰ ਕਿਤਾਬ ਵਧੀਐ। ਇਸ ਸਦਕਾ ਲੱਖਾਂ ਪੱਛਮੀ ਲੋਕ ਜ਼ੈਨੱ ਸੰਸਾਰ ਨੂੰ ਜਾਣ ਗਏ। ਇਸ ਨਾਲ ਬਹੁਤਿਆਂ ਦਾ ਭਲਾ ਹੋਇਆ।

ਹੰਫਰੀ, ਡੀ.ਟੀ. ਸੁਜ਼ੂਕੀ ਦਾ ਮੁਰੀਦ ਸੀ। ਮੁਰਸ਼ਦ ਦੀ ਤਾਬਿਆਦਾਰੀ ਜਿਸ ਤਰ੍ਹਾਂ ਕੀਤੀ ਉਵੇਂ ਪੱਛਮ ਵਿਚ ਹੋਰ ਕਿਸੇ ਨੇ ਨਹੀਂ ਕੀਤੀ। ਤਾ ਉਮਰ ਸੁਜ਼ੂਕੀ ਦਾ ਮੁਰੀਦ ਰਿਹਾ।

ਗੁਡੀਆ ਸਵੇਰੇ ਕਹਿ ਰਹੀ ਸੀ, ਉਸ ਨੇ ਦੇਵਗੀਤ ਨੂੰ ਦੱਸਿਆ- ਮੇਰੇ ਵਾਂਗ ਇਕ ਮਹੀਨਾ ਓਸ਼ੋ ਨਾਲ ਰਹੋ ਫਿਰ ਪਤਾ ਲਗੇ ਸਖਤੀ ਕੀ ਹੁੰਦੀ ਹੈ। ਮੈਨੂੰ ਪਤੈ ਬੜਾ ਮੁਸ਼ਕਲ ਕੰਮ ਹੈ ਇਹ। ਜਾਗੇ ਹੋਏ ਬੰਦੇ ਨਾਲ ਰਹਿਣਾ ਮੁਸ਼ਕਲ ਹੈ। ਜਿਹੜਾ ਜਾਗਣ ਤੋਂ ਉਪਰ ਉਠ ਗਿਆ ਹੋਵੇ ਉਹ ਤਾਂ ਹੋਰ ਵੀ ਵਡੀ ਮੁਸੀਬਤ ਖੜ੍ਹੀ ਕਰਦੈ।

ਹੰਫਰੀ ਸਹੀ ਮੁਰੀਦ ਸਾਬਤ ਹੋਇਆ, ਸੁਜ਼ੂਕੀ ਅਤੇ ਆਪਣੀ ਅਉਧ ਦੇ ਅੰਤ ਤਕ ਉਹ ਵਫਾਦਾਰ ਰਿਹਾ। ਪਲ ਭਰ ਲਈ ਨਹੀਂ ਡੋਲਿਆ। ਉਸ ਦੀ ਇਹ ਅਡੋਲ ਰੂਹ ਤੁਹਾਨੂੰ ਕਿਤਾਬ ਵਿਚ ਦਿਸ ਪਏਗੀ।

ਇਸ ਬੈਠਕ ਦੀ ਦਸਵੀਂ ਤੇ ਆਖਰੀ ਕਿਤਾਬ। ਛੋਟੇ ਆਕਾਰ ਦੀ ਕਿਤਾਬ ਨੂੰ ਦੁਨੀਆਂ ਵਿਚ ਬਹੁਤ ਘੱਟ ਲੋਕ ਜਾਣਦੇ ਹਨ ਪਰ ਇਸ ਬਾਰੇ ਛੱਤਾਂ ਤੇ ਚੜ੍ਹ ਕੇ ਉਚੀ ਆਵਾਜ਼ ਵਿਚ ਦੱਸਣਾ ਬਣਦਾ ਹੈ। ਇਹ ਹੈ *ਚੰਡੀਦਾਸ ਦੇ ਭਜਨ* ***THE SONGS OF CHANDIDAS,*** ਇਕ ਬੰਗਾਲੀ ਕਮਲਾ, ਬਾਉਲ। ਬਾਉਲ ਲਫਜ਼ ਮਾਇਨੇ ਬੌਲਾ, ਕਮਲਾ। ਚੰਡੀਦਾਸ ਪਿੰਡ ਪਿੰਡ ਗਲੀ ਗਲੀ ਗਾਉਂਦਾ ਫਿਰਦਾ

ਰਹਿੰਦਾ। ਪਤਾ ਨਹੀਂ ਕਿਸਨੇ ਉਸ ਦੇ ਭਜਨ ਇਕੱਠੇ ਕਰ ਲਏ। ਕੋਈ ਭਲੀ ਵੱਡੀ ਰੂਹ ਹੋਇਗੀ ਉਹ ਕੋਈ ਜਿਸ ਨੇ ਆਪਣੇ ਨਾਮ ਦਾ ਜ਼ਿਕਰ ਤਕ ਨਹੀਂ ਕੀਤਾ।

ਚੰਡੀਦਾਸ ਦੇ ਭਜਨ ਮੈਨੂੰ ਵਿਸਮਾਦੀ ਜਗਤ ਵਿਚ ਲੈਂ ਜਾਂਦੇ ਹਨ। ਚੰਡੀਦਾਸ ਦਾ ਨਾਮ ਸੁਣਦਿਆਂ ਦਿਲ ਵਖਰੀ ਤਰ੍ਹਾਂ ਧੜਕਣ ਲਗਦੈ। ਕਿਆ ਆਦਮੀ ਸੀ ਉਹ, ਕਿਆ ਸ਼ਾਇਰ ਸੀ। ਹਜ਼ਾਰਾਂ ਕਵੀ ਹੋਏ ਪਰ ਚੰਡੀਦਾਸ ਉਸ ਦੁਨੀਆਂ ਦਾ ਹੈ ਜਿਹੜੀ ਦੁਨੀਆਂ ਦਾ ਸੁਲੇਮਾਨ। ਭੋਰਾ ਘੱਟ ਨਹੀਂ। ਜੇ ਤੁਲਨਾ ਕਰਨੀ ਹੋਵੇ ਸੁਲੇਮਾਨ ਕਿਹੋ ਜਿਹਾ ਸੀ, ਕਹਾਂਗੇ ਚੰਡੀਦਾਸ ਵਰਗਾ।

ਚੰਡੀਦਾਸ ਦੇ ਭਜਨ ਅਜੀਬ ਹਨ, ਉਸ ਰੱਬ ਦੇ ਗੀਤ ਹਨ ਜਿਹੜਾ ਹੈ ਨਹੀਂ। ਉਸ ਨੂੰ ਪਤਾ ਹੈ ਰੱਬ ਦੀ ਹੋਂਦ ਨਹੀਂ, ਇਸ ਕਰਕੇ ਗਾਉਂਦਾ ਹੈ ਕਿਉਂਕਿ ਹੋਂਦ ਦੀ ਸੂਰਤ ਉਹੀ ਹੈ। ਰੱਬ ਨਹੀਂ ਹੈ, ਉਸ ਦੀ ਹੋਂਦ ਹੋਇਆ ਕਰਦੀ ਹੈ।

ਚੰਡੀਦਾਸ ਬੰਦਗੀ ਬਾਰੇ ਵੀ ਗਾਉਂਦਾ ਹੈ ਹਾਲਾਂ ਕਿ ਬੰਦਗੀ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ ਪਰ ਉਹ ਜੋ ਕੁਝ ਕਹਿੰਦਾ ਹੈ ਉਸ ਨੂੰ ਨਜ਼ਰੰਦਾਜ਼ ਨਹੀਂ ਕੀਤਾ ਜਾ ਸਕਦਾ। ਉਹ ਕਹਿੰਦੈ ਬੰਦਗੀ ਮਨ ਦੀ ਗੈਰਹਾਜ਼ਰੀ ਦੇ ਬਰਾਬਰ ਹੈ। ਕਿਆ ਗਜ਼ਬ ਦਾ ਸੂਤਰ ਹੈ। ਅਲਬੇਅਰ ਆਈਨਸਟੀਨ ਈਰਖਾ ਕਰਨ ਲਗ ਜਾਏ ਚੰਡੀਦਾਸ ਨਾਲ। ਅਫਸੋਸ, ਆਈਨਸਟੀਨ ਨੂੰ ਨਾ ਚੰਡੀਦਾਸ ਦਾ ਭੋਰਾ ਪਤਾ ਨਾ ਬੰਦਗੀ ਦਾ। ਆਪਣੇ ਜ਼ਮਾਨੇ ਦਾ ਸਭ ਤੋਂ ਮਹਾਨ ਆਦਮੀ ਆਈਨਸਟੀਨ, ਬੰਦਗੀ ਦਾ ਕੋਈ ਪਤਾ ਹੀ ਨਹੀਂ ਸੀ ਉਸ ਨੂੰ। ਹਰੇਕ ਚੀਜ਼ ਤੋਂ ਜਾਣੂ ਸੀ ਉਹ, ਸਿਵਾਇ ਆਪਣੇ ਆਪ ਤੋਂ।

ਚੰਡੀਦਾਸ ਪਿਆਰ, ਚੇਤਨਾ, ਸੌਂਦਰਯ ਤੇ ਕੁਦਰਤ ਦਾ ਜਸ ਗਾਉਂਦੈ। ਕੁਝ ਕੁ ਗੀਤ ਇਹੋ ਜਿਹੇ ਨੇ ਜਿਨ੍ਹਾਂ ਦਾ ਸਬੰਧ ਕਿਸੇ ਨਾਲ ਹੈ ਈ ਨਹੀਂ, ਆਨੰਦ ਦਿੰਦੇ ਨੇ, ਗਾਉਣ ਦਾ ਆਨੰਦ, ਗੀਤ ਦਾ ਕੋਈ ਮਤਲਬ ਵੀ ਹੋਵੇ, ਇਸ ਦੀ ਕੀ ਲੋੜ?

ਅਜ ਦੀ ਦਸਵੀਂ ਤੇ ਆਖਰੀ ਇਹੋ ਹੈ ਮੇਰੀ ਕਿਤਾਬ।

ਅਧਿਆਇ ਸੋਲ੍ਹਵਾਂ

ਭੁਲੀਆਂ ਵਿਸਰੀਆਂ ਕਿੰਨੀਆਂ ਕਿਤਾਬਾਂ ਦਾ ਜ਼ਿਕਰ ਹੋ ਗਿਆ ਭਾਈਓ ?

ਚਾਲੀ ਦਾ ਓਸ਼ੋ।

ਚਾਲੀ ?

ਹਾਂ ਜੀ, ਚਾਲੀ।

ਖਰ ਦਿਮਾਗ ਬੰਦਾਂ ਮੈਂ, ਤੁਹਾਨੂੰ ਪਤੈ। ਮੈਂ ਸੋਚਿਆ ਸੀ ਜੋ ਮਰਜ਼ੀ ਹੋਵੇ ਪੰਜਾਹ ਤੱਕ ਗਿਣਤੀ ਰੱਖਾਂਗਾ। ਨਹੀਂ ਤਾਂ ਫਿਰ ਵਿਸਰੀਆਂ ਹੋਰ ਕਿਤਾਬਾਂ ਯਾਦ ਆਈ ਜਾਣਗੀਆਂ, ਆਈ ਜਾਣਗੀਆਂ। ਮੋਟੇ ਦਿਮਾਗ ਕਾਰਨ ਮੈਨੂੰ ਫਾਇਦਾ ਵੀ ਹੋਇਆ। ਸੰਸਾਰ ਹਰ ਕਿਸਮ ਦੇ ਬਕਵਾਸ ਨਾਲ ਭਰਿਆ ਹੋਇਆ ਹੈ, ਉਸ ਵਿਰੁੱਧ ਲੜਨ ਦੇ ਕਾਬਲ ਹੋ ਗਿਆ ਮੈਂ। ਹਰ ਥਾਂ ਹਰ ਕਿਸੇ ਦਾ ਦਿਮਾਗ ਸਿਧਰੇਪਣ ਦਾ ਸ਼ਿਕਾਰ ਹੈ, ਮੈਂ ਆਪਣੀ ਬੁੱਧੀ ਇਸ ਤੋਂ ਬਚਾਕੇ ਰੱਖਣ ਵਿਚ ਕਾਮਯਾਬ ਰਿਹਾ। ਇਸ ਕਰਕੇ ਮੈਨੂੰ ਆਪਣੀ ਮੋਟੀ ਮੱਤ ਉਪਰ ਕੋਈ ਅਫਸੋਸ ਨਹੀਂ। ਸ਼ੁਕਰ ਹੈ ਰੱਬ ਦਾ ਜਿਸ ਨੇ ਆਪਣੀ ਮਰਜ਼ੀ ਨਾਲ ਮੈਨੂੰ ਖਰ ਦਿਮਾਗ ਬੰਦਾ ਬਣਾ ਦਿੱਤਾ।

ਪਹਿਲੀ ਕਿਤਾਬ ਬੈਨਿਟ ਦੀ ਕਿਤਾਬ,ਇਕ ਅੰਗਰੇਜ਼ ਦੀ ਹੈ, ਪੱਕੇ ਅੰਗਰੇਜ਼ ਦੀ। ਕਿਤਾਬ ਇਕ ਗੁਮਨਾਮ, ਪੂਰੇ ਗੁਮਨਾਮ ਭਾਰਤੀ ਸਾਧੂ ਬਾਰੇ ਹੈ, ਸ਼ਿਵਪੁਰੀ ਬਾਬਾ ਬਾਰੇ। ਦੁਨੀਆਂ ਨੂੰ ਉਸ ਬਾਰੇ ਵਾਕਫੀ ਬੈਨਿਟ ਦੀ ਕਿਤਾਬ ਰਾਹੀਂ ਮਿਲੀ।

ਸ਼ਿਵਪੁਰੀ ਬਾਬਾ ਵਿਲੱਖਣ ਹਸਤੀ ਸੀ, ਖਾਸ ਕਰਕੇ ਭਾਰਤ ਵਿਚ ਜਿਥੇ ਤੁਹਾਨੂੰ ਬਹੁਤ ਦੰਭੀ ਮਹਾਤਮਾ ਮਿਲਣਗੇ। ਭਾਰਤ ਵਿਚ ਸ਼ਿਵਪੁਰੀ ਬਾਬਾ ਵਰਗਾ ਸਾਧੂ ਜਾਂ ਤਾ ਕਿਸਮਤ ਨਾਲ ਆਪੇ ਲੱਭ ਜਾਏ ਜਾਂ ਫਿਰ ਬਹੁਤ ਘਾਲਣਾ ਨਾਲ ਮਿਲਦੈ। ਭਾਰਤ ਵਿਚ ਪੰਜ ਲੱਖ ਮਹਾਤਮਾ ਫਿਰਦੇ ਨੇ। ਸਹੀ ਗਿਣਤੀ ਹੈ ਇਹ। ਇਸ ਵੱਗ ਵਿਚੋਂ ਸਹੀ ਬੰਦਾ ਢੂੰਡਣਾ ਅਸੰਭਵ ਹੈ।

ਪਰ ਬੈਨਿਟ ਕਈ ਪੱਖੋਂ ਕਿਸਮਤ ਦਾ ਧਨੀ ਨਿਕਲਿਆ। ਇਹੀ ਬੰਦਾ ਹੈ ਜਿਸਨੇ ਸਭ ਤੋਂ ਪਹਿਲਾਂ ਗੁਰਜਿਫ ਨੂੰ ਲੱਭਿਆ। ਉਸਪੈਂਸਕੀ ਜਾਂ ਨਿਕੋਲ ਨੇ ਕਾਹਨੂੰ, ਬੈਨਿਟ ਨੇ ਲੱਭਿਆ ਗੁਰਜਿਫ ਨੂੰ, ਕੁਸਤੁਨਤੁਨੀਆਂ ਦੇ ਸ਼ਰਨਾਰਥੀ ਕੈਂਪ ਵਿਚੋਂ। ਉਨ੍ਹਾਂ ਦਿਨਾ ਦੀ ਗੱਲ ਹੈ ਜਦੋਂ ਰੂਸ ਵਿਚ ਇਨਕਲਾਬ ਆਇਆ ਸੀ। ਗੁਰਜਿਫ ਨੂੰ ਰੂਸ ਵਿਚੋਂ ਨਿਕਲਣਾ ਪਿਆ, ਰਸਤੇ ਵਿਚ ਦੋ ਵਾਰ ਉਸ ਉਪਰ ਗੋਲੀ ਚੱਲੀ ਪਰ ਬਚ ਗਿਆ। ਤਰੀਕੇ ਅੱਡੋ ਅੱਡ ਨੇ ਪਰ ਹੋਣੀ ਉਹੀ ਖੇਡ ਮੁੜ ਖੇਡ ਸਕਦੀ ਹੈ ਕਿਸੇ ਵਚਿਤਰ ਢੰਗ ਨਾਲ।

ਗੁਰਜਿਫ ਰਫੂਜੀ ਕੈਂਪ ਵਿਚ। ਸੋਚੋ ਤਾਂ ਸਹੀ, ਯਕੀਨ ਨੀ ਆਉਂਦਾ ਮਨੁਖਤਾ ਏਨੀ ਹੇਠਾਂ ਤਕ ਡਿਗ ਸਕਦੀ ਹੈ। ਬੁੱਧ, ਗੁਰਜਿਫ, ਈਸਾ ਜਾਂ ਬੋਧੀਧਰਮਾ ਨੂੰ ਰਫੂਜੀ ਕੈਂਪ ਵਿਚ ਸੁੱਟ ਦੇਣਾ... ਜਦੋਂ ਬੈਨਿਟ ਨੇ ਉਸ ਨੂੰ ਲੱਭਿਆ, ਗੁਰਜਿਫ ਖਾਣਾ ਲੈਣ ਲਈ ਕਤਾਰ ਵਿਚ ਖਲੋਤਾ ਸੀ। ਦਿਨ ਵਿਚ ਇਕ ਵਾਰ ਖਾਣਾ ਮਿਲਦਾ, ਕਤਾਰ ਲੰਮੀ ਸੀ। ਰੂਸ ਵਿਚੋਂ ਹਜ਼ਾਰਾਂ ਬੰਦੇ ਭੱਜ ਕੇ ਰਫੂਜੀ ਹੋ ਗਏ ਸਨ ਕਿਉਂਕਿ ਬਿਨਾ ਕਿਸੇ ਕਾਰਨ ਦੇ ਉਨ੍ਹਾਂ ਨੂੰ ਮਾਰੀ ਜਾ ਰਹੇ ਸਨ, ਕਿਸ ਨੂੰ ਮਾਰ ਰਹੇ ਨੇ, ਕਿਉਂ ਮਾਰ ਰਹੇ ਨੇ, ਕੋਈ ਪਤਾ ਨੀਂ। ਇਹ ਜਾਣਕੇ ਤੁਹਾਨੂੰ ਹੈਰਾਨੀ ਹੋਇਗੀ ਕਿ ਉਨ੍ਹਾਂ ਨੇ ਇਕ ਕਰੋੜ ਰੂਸੀ ਮਾਰ ਦਿੱਤੇ ਸਨ।

ਬੈਨਿਟ ਨੇ ਗੁਰਜਿਫ ਕਿਵੇਂ ਲੱਭਿਆ? ਚੇਲਿਆਂ ਵਿਚ ਬੈਠਾ ਹੋਵੇ ਫਿਰ ਉਸ ਨੂੰ ਪਛਾਣਨਾ ਕੀ ਔਖਾ? ਬੈਨਿਟ ਨੇ ਉਸ ਨੂੰ ਲੀਰੋ ਲੀਰ ਗੰਦੇ ਕੱਪੜੇ ਪਹਿਨੇ ਹੋਏ ਨੂੰ ਪਛਾਣ ਲਿਆ। ਕਤਾਰ ਵਿਚ ਖਲੋਤੇ ਬੰਦੇ ਨੂੰ ਕਿਵੇਂ ਪਛਾਣਿਆ? ਅੱਖਾਂ ਕਰਕੇ... ਉਹ ਅੱਖਾਂ ਕਿੱਧਰ ਛੁਪਦੀਆਂ? ਆਦਮੀ ਭਾਵੇਂ ਰਾਜ ਸਿੰਘਾਸਨ ਤੇ ਬੈਠਾ ਹੋਵੇ ਚਾਹੇ ਰਫੂਜੀ ਕੈਂਪ ਵਿਚ ਖਾਣਾ ਮੰਗੇ... ਅੱਖਾਂ ਤਾਂ ਉਹੀ ਰਹਿੰਦੀਆਂ ਨੇ। ਬੈਨਿਟ ਗੁਰਜਿਫ ਨੂੰ ਪੱਛਮ ਵਿਚ ਲੈ ਗਿਆ।

ਵਿਚਾਰੇ ਬੈਨਿਟ ਦਾ ਇਸ ਉਪਕਾਰ ਸਦਕਾ ਕੋਈ ਸ਼ੁਕਰਾਨਾ ਨਹੀਂ ਕਰਦਾ, ਕਰਨਾ ਵੀ ਨਹੀਂ, ਉਹ ਡਾਵਾਂਡੋਲ ਜਿਹੀ ਸ਼ਖਸੀਅਤ ਸੀ। ਜਿਨਾ ਚਿਰ ਗੁਰਜਿਫ ਜਿਉਂਦਾ ਰਿਹਾ, ਬੈਨਿਟ ਨੇ ਬੇਵਫਾਈ ਨਹੀਂ ਕੀਤੀ, ਕਰਨ ਦੀ ਹਿੰਮਤ ਨਹੀਂ ਸੀ। ਉਹ ਅੱਖਾਂ ਗਜ਼ਬ ਸਨ ਨਾ, ਦੋ ਵਾਰੀ ਇਨ੍ਹਾਂ ਅੱਖਾਂ ਨੇ ਉਸ ਉਪਰ ਕਹਿਰ ਢਾਹਿਆ। ਗੁਰਜਿਫ ਉਪਰ ਉਸ ਨੇ ਜਿਹੜੀ ਕਿਤਾਬ ਲਿਖੀ ਉਸ ਵਿਚ ਜ਼ਿਕਰ ਕਰਦੈ। ਕਿਤਾਬ ਖਾਸ ਨਹੀਂ, ਤਾਂ ਹੀ ਮੈਂ ਇਸ ਨੂੰ ਆਪਣੀ ਲਿਸਟ ਵਿਚ ਨਹੀਂ ਰੱਖਿਆ, ਬਸ ਉਸਦਾ ਹਵਾਲਾ ਦੇਣਾ ਹੈ, ਬੈਨਿਟ ਕਹਿੰਦੈ- ਲੰਮਾ ਸਫਰ ਤੈਅ ਕਰਕੇ ਮੈਂ ਗੁਰਜਿਫ ਕੋਲ ਥੱਕਿਆ ਟੁੱਟਿਆ ਪੁੱਜਾ। ਮੈਂ ਬਿਮਾਰ ਸਾਂ, ਬਹੁਤ ਕਮਜ਼ੋਰ, ਲਗਦਾ ਸੀ ਮਰ ਜਾਣੈ। ਮੈਂ ਉਸ ਕੋਲ ਦੁਬਾਰਾ ਇਸ ਕਰਕੇ ਗਿਆ ਤਾਂ ਕਿ ਮਰਨ ਤੋਂ ਪਹਿਲਾਂ ਉਹੀ ਅੱਖਾਂ ਇਕ ਵਾਰ ਫਿਰ ਦੇਖਾਂ। ਇਹ ਮੇਰਾ ਆਖਰੀ ਦ੍ਰਿਸ਼ ਹੋਵੇ।

ਉਹ ਗੁਰਜਿਫ ਕੋਲ ਗਿਆ। ਗੁਰਜਿਫ ਨੇ ਉਸ ਵਲ ਦੇਖਿਆ, ਖੜਾ ਹੋ ਗਿਆ, ਨੇੜੇ ਆਇਆ ਅਤੇ ਜੱਫੀ ਪਾ ਲਈ। ਬੈਨਿਟ ਨੂੰ ਯਕੀਨ ਨਾ ਆਇਆ, ਗੁਰਜਿਫ ਇਸ ਤਰ੍ਹਾਂ ਕਰਿਆ ਨਹੀਂ ਕਰਦਾ ਸੀ। ਜੇ ਚਪੇੜ ਮਾਰ ਦਿੰਦਾ ਤਾਂ ਕੁਝ ਠੀਕ ਲਗਦਾ... ਪਰ ਗਲਵਕੜੀ? ਗੁਰਜਿਫ ਪਾਏ?ਹਾਂ ਇਸੇ ਤਰ੍ਹਾਂ ਹੋਇਆ। ਜਿਸ ਪਲ ਗੁਰਜਿਫ ਨੇ ਬੈਨਿਟ ਨੂੰ ਛੁਹਿਆ, ਉਸ ਨੂੰ ਲੱਗਾ ਮੇਰੇ ਵਿਚ ਬੇਅੰਤ ਸ਼ਕਤੀ ਦਾਖਲ ਹੋਈ ਹੈ। ਉਸ ਨੇ ਦੇਖਿਆ, ਉਸ ਸਮੇਂ ਗੁਰਜਿਫ ਪੀਲਾ ਹੋਣਾ ਸ਼ੁਰੂ ਹੋ ਗਿਆ। ਗੁਰਜਿਫ ਬੈਠ ਗਿਆ, ਫਿਰ ਬੜੀ ਮੁਸ਼ਕਲ ਨਾਲ ਖੜਾ ਹੋ ਸਕਿਆ, ਗੁਸਲਖਾਨੇ ਵਿਚ ਚਲਾ ਗਿਆ, ਜਾਂਦਿਆਂ ਬੈਨਿਟ ਨੂੰ ਕਿਹਾ- ਫਿਕਰ ਨਾ ਕਰੀਂ, ਦਸ ਮਿੰਟ ਉਡੀਕ, ਪਹਿਲਾਂ ਵਾਂਗ ਨੌਬਰ ਨੌਂ ਹੋ ਕੇ ਤੇਰੇ ਕੋਲ ਆਉਨਾ।

ਬੈਨਿਟ ਨੇ ਲਿਖਿਆ– ਜ਼ਿੰਦਗੀ ਵਿਚ ਇਸ ਤਰ੍ਹਾਂ ਤਾਕਤ ਦਾ ਸੰਚਾਰ ਮੈਂ ਨਹੀਂ ਕਦੀ ਦੇਖਿਆ। ਇਉਂ ਲਗਦਾ ਸੀ ਕਿ ਕੁਝ ਅਜੀਬ ਹੈ, ਬਹੁਤ ਅਜੀਬ। ਮੈਨੂੰ ਲੱਗਾ ਮੈਂ ਕੁਝ ਵੀ ਕਰ ਸਕਦਾਂ।

ਨਸ਼ੇੜੀ ਲੋਕਾਂ ਨੂੰ ਇਉਂ ਹੋਇਆ ਕਰਦੈ, ਐਲ.ਐਸ.ਡੀ., ਭੰਗ ਜਾਂ ਹੋਰ ਕੋਈ ਨਸ਼ਾ ਖਾ ਕੇ ਲੋਕਾਂ ਨੂੰ ਲਗਣ ਲਗਦੈ ਉਹ ਕੁਝ ਵੀ ਕਰ ਸਕਦੇ ਨੇ। ਨਸ਼ਾ ਖਾ ਕੇ ਇਕ ਔਰਤ ਨੂੰ ਲੱਗਾ ਉਹ ਉਡ ਸਕਦੀ ਹੈ। ਤੀਹ ਮੰਜ਼ਲ ਉਚੀ ਖਿੜਕੀ ਖੋਲ੍ਹ ਕੇ ਨਿਊਯਾਰਕ ਵਿਚ ਉਸ ਨੇ ਛਾਲ ਮਾਰ ਦਿੱਤੀ।

ਬੈਨਿਟ ਲਿਖਦੈ– ਮੈਨੂੰ ਲੱਗਾ ਮੈਂ ਸਭ ਕੁਝ ਕਰਨ ਦੇ ਸਮਰੱਥ ਹਾਂ। ਨੈਪੋਲੀਅਨ ਦਾ ਪ੍ਰਸਿਧ ਕਥਨ ਮੈਨੂੰ ਉਸ ਵੇਲੇ ਸਮਝ ਆਇਆ : ਕੁਝ ਅਸੰਭਵ ਨਹੀਂ। ਕੇਵਲ ਸਮਝਿਆ ਨਹੀਂ, ਮੈਂ ਮਹਿਸੂਸ ਕੀਤਾ ਜੋ ਚਾਹਾਂ ਕਰ ਸਕਦਾਂ। ਪਰ ਮੈਂ ਜਾਣ ਗਿਆ, ਮੇਰੀ ਨਹੀਂ, ਇਹ ਗੁਰਜਿਫ ਦੀ ਤਾਕਤ ਸੀ। ਮੈਂ ਤਾਂ ਮਰਨ ਲੱਗਾ ਸਾਂ, ਉਸ ਨੇ ਬਚਾ ਲਿਆ।

ਇਹ ਘਟਨਾ ਦੋ ਵਾਰ ਵਾਪਰੀ, ਇਕ ਵਾਰ ਫਿਰ ਕਈ ਸਾਲ ਬਾਦ। ਪੂਰਬ ਵਿਚ ਇਸ ਨੂੰ ਟ੍ਰਾਂਸਮਿਸ਼ਨ ਕਹਿੰਦੇ ਨੇ, ਬੁਝਦੇ ਦੀਵੇ ਨੂੰ ਬਲਦਾ ਰੱਖਣ ਲਈ ਦੂਜੇ ਦੀਵੇ ਦੀ ਲਾਟ ਛਾਲ ਮਾਰ ਕੇ ਬੁਝ ਰਹੇ ਦੀਵੇ ਕੋਲ ਚਲੀ ਜਾਂਦੀ ਹੈ। ਏਨੇ ਵਡੇ ਅਨੁਭਵ ਵਿਚੋਂ ਗੁਜ਼ਰਨ ਬਾਦ ਵੀ ਬੈਨਿਟ ਡਾਵਾਂਡੋਲ ਰਿਹਾ। ਉਸਪੈਂਸਕੀ ਵਾਂਗ ਗੁਰਜਿਫ ਦੇ ਜਿਉਂਦੇ ਜੀ ਤਾਂ ਉਹ ਗਦਾਰੀ ਨਹੀਂ ਕਰ ਸਕਿਆ, ਜਦੋਂ ਗੁਰਜਿਫ ਮਰ ਗਿਆ ਫਿਰ ਦਗਾ ਦਿੱਤਾ। ਉਹ ਕਿਸੇ ਦੂਜੇ ਮੁਰਸ਼ਦ ਦੀ ਤਲਾਸ਼ ਕਰਨ ਲਗ ਪਿਆ। ਓ ਕਿਸਮਤੇ, ਓ ਬੈਨਿਟ ਦੀ ਬਦਕਿਸਮਤੇ। ਪਰ ਅਜਿਹਾ ਕਰਨ ਨਾਲ ਕਿਸੇ ਹੋਰ ਦਾ ਫਾਇਦਾ ਹੋ ਗਿਆ। ਉਸ ਨੂੰ ਸ਼ਿਵਪੁਰੀ ਬਾਬਾ ਲੱਭ ਗਿਆ। ਸ਼ਿਵਪੁਰੀ ਬਾਬਾ ਜਿੰਨਾ ਮਰਜ਼ੀ ਮਹਾਨ ਹੋਵੇ ਗੁਰਜਿਫ ਸਾਹਮਣੇ ਕੱਖ ਨਹੀਂ ਉਹ। ਬੈਨਿਟ ਨੂੰ ਕੀ ਹੋ ਗਿਆ ਸਮਝ ਨਹੀਂ ਆਉਂਦਾ ਜਦੋਂ ਕਿ ਉਹ ਵਿਗਿਆਨੀ ਸੀ, ਗਣਿਤ ਸ਼ਾਸਤਰੀ ਸੀ। ਉਹੋ, ਮਿਲ ਗਿਆ, ਸੁਰਾਗ ਮਿਲ ਗਿਆ। ਆਪਣੇ ਨਿਸ਼ਚਿਤ ਸਿਲੇਬਸ ਤੋਂ ਬਾਹਰ ਜਾਕੇ ਵਿਗਿਆਨੀ ਪੂਰੇ ਮੂਰਖ ਸਾਬਤ ਹੁੰਦੇ ਹਨ।

ਵਿਗਿਆਨ ਛੋਟੇ ਤੋਂ ਛੋਟੇ ਨੂੰ ਵੱਧ ਤੋਂ ਵੱਧ ਜਾਣਨ ਦਾ ਨਾਮ ਹੈ। ਧਰਮ ਵੱਧ ਤੋਂ ਵੱਧ ਨੂੰ ਥੋੜੇ ਤੋਂ ਥੋੜਾ ਜਾਣਨਾ ਹੈ। ਸਾਇੰਸ ਦੀ ਮੰਜ਼ਿਲ ਉਥੇ ਹੋਵੇਗੀ ਜਿਸ ਥਾਂ 'ਕੁਝ ਨਹੀਂ' ਬਾਰੇ ਸਭ ਕੁਝ ਜਾਣ ਲਿਆ। ਧਰਮ ਦੀ ਸਿਖਰ ਉਥੇ ਹੋਵੇਗੀ ਜਦੋਂ ਸਭ ਕੁਝ ਜਾਣ ਲਿਆ। ਸਭ ਕੁਝ ਬਾਰੇ ਨਹੀਂ ਜਾਣਿਆ, ਬਸ ਜਾਣ ਲਿਆ, ਕੇਵਲ ਜਾਣਿਆ। ਵਿਗਿਆਨ ਅਗਿਆਨਤਾ ਦੇ ਨੁਕਤੇ ਤੇ ਜਾਕੇ ਰੁਕ ਜਾਏਗੀ, ਧਰਮ ਜਾਗਰਣ ਦੇ ਨੁਕਤੇ ਤੱਕ ਪੁੱਜੇਗਾ।

ਸਾਰੇ ਵਿਗਿਆਨੀ, ਮਹਾਂਵਿਗਿਆਨੀ ਸਮੇਤ ਸਾਰੇ, ਆਪਣੇ ਖਾਸ ਦਾਇਰੇ ਤੋਂ ਬਾਹਰ ਬੇਵਕੂਫ ਸਾਬਤ ਹੁੰਦੇ ਹਨ। ਉਹ ਬੱਚਿਆਂ ਵਾਂਗ ਵਰਤਾਉ ਕਰਦੇ ਹਨ। ਕਿਸੇ ਖਾਸ ਪੱਧਰ ਤਕ ਬੈਨਿਟ ਵਿਗਿਆਨੀ ਵੀ

ਸੀ ਗਣਿਤ ਸ਼ਾਸਤਰੀ ਵੀ ਪਰ ਡੋਲ ਗਿਆ, ਮੰਜ਼ਲ ਖੁੰਝ ਗਈ। ਉਹ ਮੁੜ ਕਿਸੇ ਹੋਰ ਮੁਰਸ਼ਦ ਦੀ ਭਾਲ ਕਰਨ ਲੱਗਾ। ਇਹ ਵੀ ਨਹੀਂ ਕਿ ਸ਼ਿਵਪੁਰੀ ਨੂੰ ਮਿਲ ਕੇ ਸਬਰ ਆ ਗਿਆ ਹੋਵੇ। ਜਦੋਂ ਬੈਨਿਟ ਉਸ ਨੂੰ ਮਿਲਿਆ ਸ਼ਿਵਪੁਰੀ ਬਾਬਾ ਬਹੁਤ ਬਿਰਧ ਹੋ ਚੁਕਾ ਸੀ। ਉਦੋਂ ਉਹ ਲਗਭਗ 110 ਸਾਲ ਦਾ ਸੀ। ਜਿਵੇਂ ਫੌਲਾਦ ਦਾ ਬਣਿਆ ਹੋਵੈ। ਡੇਢ ਸੌ ਸਾਲ ਤੱਕ ਜੀਵਿਆ। ਡੇਢ ਸੌ ਸਾਲ ਦੀ ਉਮਰ, ਸੱਤ ਫੁੱਟ ਲੰਮਾ ਸਰੀਰ ਇਹੋ ਜਿਹਾ ਕਿ ਲਗਦਾ ਨਹੀਂ ਸੀ ਕਦੀ ਮਰੇਗਾ। ਉਸ ਨੇ ਆਪੇ ਸਰੀਰ ਤਿਆਗਣ ਦਾ ਫੈਸਲਾ ਕਰ ਲਿਆ, ਉਸਦਾ ਆਪਣਾ ਫੈਸਲਾ ਸੀ ਇਹ।

ਸ਼ਿਵਪੁਰੀ ਖਾਮੋਸ਼ ਆਦਮੀ ਸੀ, ਸਿਖਿਆ ਨਹੀਂ ਦਿੰਦਾ ਸੀ। ਜਿਹੜਾ ਬੰਦਾ ਗੁਰਜਿਫ ਨੂੰ ਜਾਣਦਾ ਹੋਵੇ ਉਸ ਦੇ ਪ੍ਰਵਚਨ ਸੁਣੇ ਹੋਣ ਉਸ ਨੂੰ ਸ਼ਿਵਪੁਰੀ ਬਾਬਾ ਨਾਲ ਰਹਿਣਾ ਕੁਝ ਊਟਪਟਾਂਗ ਲਗਦਾ ਤਾਂ ਹੋਣਾ ਹੀ। ਬੈਨਿਟ ਨੇ ਉਸ ਬਾਰੇ ਕਿਤਾਬ ਲਿਖੀ ਤੇ ਮੁੜ ਕਿਸੇ ਹੋਰ ਮੁਰਸ਼ਦ ਦੀ ਭਾਲ ਕਰਨ ਲੱਗਾ ਉਹ ਵੀ ਜਦੋਂ ਅਜੇ ਸ਼ਿਵਪੁਰੀ ਬਾਬਾ ਮਰਿਆ ਨਹੀਂ।

ਫਿਰ ਬੈਨਿਟ ਨੇ ਇੰਡੋਨੇਸ਼ੀਆ ਵਿਚ ਮੁਹੰਮਦ ਸੁਬੂਦ ਲਭ ਲਿਆ। ਉਹ ਸੁਬੂਦ ਨਾਮ ਦੀ ਲਹਿਰ ਦਾ ਬਾਨੀ ਸੀ। ਸੁਸ਼ੀਲ-ਬੁੱਧ-ਧਰਮ ਨੂੰ ਸੰਖੇਪ ਕਰਕੇ ਸੁਬੂਦ ਸ਼ਬਦ ਘੜ ਲਿਆ। ਕੀ ਝੱਲ ਹੈ? ਬੈਨਿਟ ਨੇ ਮੁਹੰਮਦ ਸੁਬੂਦ ਬਾਰੇ ਵਾਕਫੀ ਕਰਾਉਣੀ ਸ਼ੁਰੂ ਕਰ ਦਿੱਤੀ। ਸੁਬੂਦ ਭਲਾ ਆਦਮੀ ਸੀ ਪਰ ਉਸਤਾਦ ਨਹੀਂ, ਸ਼ਿਵਪੁਰੀ ਬਾਬਾ ਨਾਲ ਉਸ ਦੀ ਕੋਈ ਤੁਲਨਾ ਨਹੀਂ, ਗੁਰਜਿਫ ਦੇ ਸਾਹਮਣੇ ਤਾਂ ਉਹ ਹੈ ਈ ਕੀ ਸੀ। ਮੁਹੰਮਦ ਸੁਬੂਦ ਨੂੰ ਬੈਨਿਟ ਪੱਛਮ ਵਿਚ ਲੈ ਗਿਆ ਤੇ ਦੱਸਣ ਲੱਗਾ ਕਿ ਉਹ ਗੁਰਜਿਫ ਦਾ ਉਤਾਰਾਧਿਕਾਰੀ ਹੈ। ਹੋਈ ਨਾ ਸਿਰੇ ਦੀ ਮੂਰਖਤਾ !

ਪਰ ਬੈਨਿਟ ਦੀ ਲਿਖਤ ਸੁਹਣੀ ਹੈ, ਹਿਸਾਬ ਵਰਗੀ, ਸਿਲਸਿਲੇਵਾਰ। ਉਸ ਦੀ ਬਿਹਤਰੀਨ ਕਿਤਾਬ ਹੈ *ਸ਼ਿਵਪੁਰੀ ਬਾਬਾ* । ਬੈਨਿਟ ਬੇਵਕੂਫ ਸੀ ਪਰ ਤੁਸੀਂ ਕਦੀ ਕਦਾਈਂ ਬਾਂਦਰ ਨੂੰ ਟਾਈਪਰਾਈਟਰ ਸਾਹਮਣੇ ਬਿਠਾ ਦਿਆ ਕਰੋ ਤਾਂ ਹੋ ਸਕਦੈ ਉਹ ਕਦੇ ਕੋਈ ਸ਼ਬਦ ਲਿਖ ਦਏ, ਕੋਈ ਬੋਧਵਾਕ ਲਿਖ ਦਏ- ਬਸ ਇਧਰ ਉਧਰ ਟਿਕ-ਟਿਕ ਟਿਕ-ਟਿਕ ਕਰੀ ਜਾਵੇ ਤੇ ਕੋਈ ਸੁੰਦਰ ਕਥਨ ਲਿਖਿਆ ਜਾਵੇ। ਕੀ ਲਿਖਿਆ ਗਿਆ, ਬਾਂਦਰ ਨੂੰ ਕੋਈ ਪਤਾ ਨਹੀਂ ਲੱਗ ਸਕਦਾ।

ਬੈਨਿਟ ਆਪਣੀ ਚਾਲ ਚਲਦਾ ਰਿਹਾ। ਛੇਤੀ ਉਹ ਮੁਹੰਮਦ ਸੁਬੂਦ ਤੋਂ ਖਿਝ ਗਿਆ ਤੇ ਨਵਾਂ ਉਸਤਾਦ ਲੱਭਣ ਲੱਗਾ। ਸਾਰੀ ਉਮਰ ਬਿਨ ਮਤਲਬ ਦੀ ਤਲਾਸ਼। ਉਸ ਨੂੰ ਤਾਂ ਸ਼ੁਰੂ ਵਿਚ ਹੀ ਗੁਰਜਿਫ ਵਰਗਾ ਕਾਮਲ ਮੁਰਸ਼ਦ ਮਿਲ ਗਿਆ ਸੀ। ਉਸ ਨੇ ਗੁਰਜਿਫ ਬਾਰੇ ਲਿਖਿਆ, ਜੋ ਲਿਖਿਆ ਬਹੁਤ ਵਧੀਆ, ਨਿਪੁੰਨ, ਪਰ ਉਸ ਦੇ ਦਿਲ ਵਿਚ ਹਨੇਰਾ ਰਿਹਾ, ਰੋਸ਼ਨੀ ਮਿਲੀ ਹੀ ਨਹੀਂ। ਤਾਂ ਵੀ ਉਸ ਦੀ ਕਿਤਾਬ ਉਤਮ ਹੈ। ਦੇਖ ਲਉ ਮੈਂ ਨਿਰਪੱਖ ਹਾਂ।

ਦੂਜੀ ਕਿਤਾਬ ਅਜੀਬ ਹੈ। ਕੋਈ ਨਹੀਂ ਪੜ੍ਹਦਾ ਇਸ ਨੂੰ। ਭਾਵੇਂ ਅਮਰੀਕਾ ਵਿਚ ਛਪੀ ਹੈ ਤੁਸੀਂ ਹੋ ਸਕਦੈ ਨਾਮ ਵੀ ਨਾ ਸੁਣਿਆਂ ਹੋਵੇ। ਵਿਲਹਮ ਰੀਕ ਦੀ ਕਿਤਾਬ ਹੈ *ਗੱਲ ਸੁਣ ਨਿਕੜੇ,* ***LISTEN LITTLE MAN by Wilhelm Reich.*** ਕਿਤਾਬ ਨਿਕੀ ਜਿਹੀ ਹੈ ਪਰ *ਪਹਾੜੀ ਉਪਰ ਉਪਦੇਸ਼, ਤਾਓ ਤੇ ਚਿੰਗ, ਦਸ ਸਪੇਕ ਜ਼ਰਥਸਤ੍ਰਾ, ਪੈਗੰਬਰ* ਵਰਗੀਆਂ ਕਿਤਾਬਾਂ ਯਾਦ ਕਰਵਾ ਦਿੰਦੀ ਹੈ। ਦਰਅਸਲ ਰੀਕ ਇਹੋ ਜਿਹੀ ਕਿਤਾਬ ਲਿਖਣ ਦੇ ਸਮਰੱਥ ਨਹੀਂ ਸੀ, ਗ਼ੈਬੀ ਸ਼ਕਤੀ ਉਸ ਵਿਚ ਆ ਗਈ ਤੇ ਕਿਤਾਬ ਲਿਖਵਾ ਲਈ।

*ਗੱਲ ਸੁਣ ਨਿਕੜੇ* ਕਿਤਾਬ ਸਦਕਾ ਰੀਕ ਨੇ ਸਭ ਨੂੰ ਆਪਣੇ ਦੁਸ਼ਮਣ ਬਣਾ ਲਿਆ। ਉਸ ਦੇ ਕੁਲੀਗ, ਕਾਰੋਬਾਰੀ ਮਨੋਚਕਿਤਸਕ ਸਭ ਖਿਲਾਫ ਹੋ ਗਏ ਕਿਉਂਕਿ ਉਹ ਹਰੇਕ ਨੂੰ ਨਿਕਾ ਬੰਦਾ ਕਹਿ ਦਿੰਦਾ। ਉਸ ਨੂੰ ਲਗਦਾ ਮੈਂ ਬੜਾ ਵੱਡਾ ਹਾਂ। ਤੁਹਾਨੂੰ ਮੈਂ ਇਹ ਗੱਲ ਦੱਸ ਦਿੰਨਾ ਕਿ ਵਾਕਈ ਉਹ ਬਹੁਤ ਵੱਡਾ ਸੀ। ਬੁੱਧ ਵਰਗਾ ਨਹੀਂ, ਫਰਾਇਡ, ਜੁੰਗ, ਅੱਸਾਜਿਲੀ ਵਰਗਾ। ਇਨ੍ਹਾਂ ਦੀ ਨਸਲ ਵਿਚੋਂ ਸੀ ਬਸ ਉਹ। ਗਜ਼ਬ ਦਾ ਬੰਦਾ ਸੀ, ਹੈ ਬੰਦਾ ਈ ਸੀ, ਸੁਪਰਮੈਨ ਨਹੀਂ ਤਾਂ ਵੀ ਕਮਾਲ ਸੀ। ਉਸ ਅੰਦਰਲੇ ਹੰਕਾਰ ਦੀ ਉਪਜ ਨਹੀਂ ਇਹ ਕਿਤਾਬ, ਉਸਦੇ ਵਸ ਦੀ ਗਲ ਹੈ ਈ ਨੀ ਸੀ, ਉਹ ਲਿਖਣੋ ਰਹਿ ਨਹੀਂ ਸੀ ਸਕਦਾ। ਔਰਤ ਗਰਭਵਤੀ ਹੋਵੇ ਤਾਂ ਬਚੇ ਨੂੰ ਜਨਮ ਦੇਣਾ ਹੀ ਪੈਂਦਾ ਹੈ। ਕਈ ਸਾਲ ਆਪਣੇ ਅੰਦਰ ਉਹ ਇਸ ਕਿਤਾਬ ਨੂੰ ਚੁੱਕੀ ਫਿਰਦਾ ਰਿਹਾ, ਲਿਖਣ ਦੀ ਘੜੀ ਟਾਲਦਾ ਰਿਹਾ, ਉਸ ਨੂੰ ਪੂਰਾ ਪਤਾ ਸੀ ਕਿਤਾਬ ਉਸ ਵਾਸਤੇ ਪਰਲੋਂ ਲਿਆ ਦਏਗੀ। ਪਰਲੋਂ ਲਿਆਂਦੀ। ਕਿਤਾਬ ਛਪਣ ਪਿਛੋਂ ਥਾਂ ਥਾਂ ਫਟਕਾਰਾਂ ਪਈਆਂ।

ਇਸ ਦੁਨੀਆਂ ਵਿਚ ਵੱਡੀ ਸਿਰਜਣਾ ਕਰ ਦੇਣਾ ਅਪਰਾਧ ਹੈ। ਆਦਮੀ ਬਦਲਿਆ ਨਹੀਂ। ਸੁਕਰਾਤ ਦਾ ਕਤਲ ਕੀਤਾ, ਰੀਕ ਮਾਰ ਦਿੱਤਾ। ਬਦਲਿਆ ਨਹੀਂ। ਰੀਕ ਨੂੰ ਪਾਗਲ ਆਖ ਕੇ ਜੇਲ੍ਹ ਵਿਚ ਬੰਦ ਕਰ ਦਿੱਤਾ। ਉਥੇ ਉਹ ਪਾਗਲ ਹੋ ਗਿਆ, ਦੁਰਕਾਰਿਆ ਫਟਕਾਰਿਆ ਮਰ ਗਿਆ। ਉਸ ਵਿਚ ਬੱਦਲਾਂ ਤੋਂ ਪਾਰ ਉਡਣ ਦੀ ਸਮਰੱਥਾ ਸੀ ਪਰ ਇਜ਼ਾਜ਼ਤ ਨਹੀਂ ਮਿਲੀ। ਸੁਕਰਾਤ, ਈਸਾ, ਬੁੱਧ ਵਰਗੇ ਲੋਕਾਂ ਨਾਲ ਕਿਵੇਂ ਰਹੀਦਾ ਹੈ, ਅਮਰੀਕਾ ਨੂੰ ਸਿਖਣਾ ਪਏਗਾ।

ਸਾਰੇ ਸਨਿਆਸੀ ਇਸ ਕਿਤਾਬ ਦਾ ਸਿਮਰਨ ਕਰਨ। ਬਿਨਾ ਕਿਸੇ ਸ਼ਰਤ ਮੈਂ ਇਸ ਕਿਤਾਬ ਦੀ ਸਿਫਾਰਸ਼ ਕਰਦਾ ਹਾਂ।

ਤੀਜੀ ਕਿਤਾਬ ਬਰਟਰੰਡ ਰਸਲ ਅਤੇ ਵਾਈਟਹੈੱਡ ਨੇ ਰਲ ਕੇ ਲਿਖੀ। ਕੋਈ ਨਹੀਂ ਪੜ੍ਹਦਾ ਇਸ ਨੂੰ। ਟਾਈਟਲ ਹੈ ***PRINCIPIA MATHEMATICA.*** ਲੋਕਾਂ ਨੂੰ ਤਾਂ ਇਹ ਨਾਮ ਹੀ ਡਰਾ ਦਿੰਦੈ, ਸੋਚਦੇ ਨੇ ਬੜਾ ਖਤਰਨਾਕ ਗੋਰਖਧੰਦਾ ਹੋਣਾ। ਤਾਂ ਹੀ ਮੈਂ ਇਸ ਉਪਰ ਵਧ ਸਮਾਂ ਲਾਉਣ ਬਾਰੇ ਸੋਚਿਆ।

ਗੁੰਝਲਦਾਰ ਚੀਜ਼ਾਂ ਮੈਨੂੰ ਆਪਣੇ ਵਲ ਖਿਚਦੀਆਂ ਹਨ। ਕਿਤਾਬ ਰਹੱਸਮਈ ਵੀ ਹੈ ਵੰਗਾਰਪੂਰਨ ਵੀ। ਆਪਣੇ ਸਨਿਆਸੀਆਂ ਨੂੰ ਪੜ੍ਹਨ ਲਈ ਨਹੀਂ ਕਹਾਂਗਾ। ਬਚ ਕੇ ਰਹੋ ਇਸ ਤੋਂ। ਮੈਂ ਹਜ਼ਾਰਾਂ ਪੰਨੇ ਪੜ੍ਹ ਲਏ, ਗਣਿਤ ਤੋਂ ਇਲਾਵਾ ਕੱਖ ਨਹੀਂ ਲੱਭਾ। ਜੇ ਤਾਂ ਤੁਹਾਨੂੰ ਗਣਿਤ ਸ਼ਾਸਤਰ ਵਿਚ ਕੋਈ ਰੁਚੀ ਹੈ, ਖਾਸ ਕਰਕੇ ਹਾਇਰ ਮੈਥ ਵਿਚ, ਫਿਰ ਹੋਰ ਗੱਲ ਹੈ। ਇਸ ਨੂੰ ਸੂਚੀ ਵਿਚ ਇਸ ਲਈ ਸ਼ਾਮਲ ਕੀਤਾ ਕਿਉਂਕਿ ਇਹ ਗਣਿਤ ਦਾ ਸ਼ਾਹਕਾਰ ਹੈ।

ਚੌਥੀ... ਇਹੋ ਗਿਣਤੀ ਹੈ ਨਾ?

ਹਾਂ ਓਸ਼ੋ ਚੌਥੀ...।

ਤੁਹਾਨੂੰ ਅਸਚਰਜ ਲਗੇਗਾ, ਮੇਰੀ ਚੌਥੀ ਚੋਣ ਅਜ ਅਰਸਤੂ ਦੀ *ਕਾਵਿਸ਼ਾਸਤਰ* **POETICS.** ਹੈ। ਅਰਸਤੂ ਦਾ ਮੈਂ ਜਮਾਂਦਰੂ ਵੈਰੀ ਹਾਂ। ਮੈਂ ਇਹਨੂੰ ਲਾ ਇਲਾਜ ਬਿਮਾਰੀ ਕਿਹਾ ਕਰਦਾਂ। ਇਸ ਲਈ ਕੋਈ ਦਵਾਈ ਨਹੀਂ ਬਣੀ ਦੇਵਰਾਜ। ਤੇਰੀ ਮਿਗਰੇਨ ਤਾਂ ਕੁਝ ਵੀ ਨਹੀਂ ਇਸ ਸਾਹਮਣੇ ਅਸ਼ੀਸ਼। ਸ਼ੁਕਰ ਰੱਬ ਦਾ ਤੁਹਾਨੂੰ ਅਰਿਸਟੋਟਲਾਈਟਸ ਨਾਮ ਦੀ ਬਿਮਾਰੀ ਨਹੀਂ ਲਗੀ, ਅਸਲ ਕੈਂਸਰ ਹੈ ਇਹ।

ਅਰਸਤੂ ਨੂੰ ਪੱਛਮੀ ਫਲਸਫੇ ਅਤੇ ਤਰਕਸ਼ਾਸਤਰ ਦਾ ਪਿਤਾਮਾ ਮੰਨਿਆ ਜਾਂਦਾ ਹੈ। ਹਾਂ, ਹੈ ਉਹ ਫਲਸਫੇ ਅਤੇ ਤਰਕ ਦਾ ਮੋਢੀ ਪਰ ਅਸਲ ਵਸਤੂ ਦਾ ਨਹੀਂ। ਅਸਲ ਵਸਤ ਸੁਕਰਾਤ, ਪਾਇਥਾਗੋਰਸ, ਪਲਾਟੀਨਸ, ਡਾਇਓਜੀਨਜ ਅਤੇ ਡਾਇਓਨੀਸੀਅਸ ਤੋਂ ਆਈ ਹੈ ਅਰਸਤੂ ਤੋਂ ਨਹੀਂ। ਪਰ ਕਮਾਲ ਇਹ ਹੋ ਗਿਆ ਕਿ ਉਸ ਨੇ ਖੂਬਸੂਰਤ ਕਿਤਾਬ ਲਿਖ ਦਿੱਤੀ *ਪੋਇਟਿਕਸ*। ਅਰਸਤੂ ਉਪਰ ਲਿਖਣ ਵਾਲੇ ਵਿਦਵਾਨਾ ਨੇ ਇਹੋ ਕਿਤਾਬ ਪੜ੍ਹੀ ਨਹੀਂ। ਮੈਨੂੰ ਉਸਦੀਆਂ ਕਿਤਾਬਾਂ ਵਿਚੋਂ ਇਹ ਲੱਭਣੀ ਪਈ। ਮੈਂ ਜਾਣਨਾ ਚਾਹੁੰਦਾ ਸਾਂ ਕਿ ਇਸ ਆਦਮੀ ਨੇ ਕੁਝ ਕੰਮ ਦੀ ਗੱਲ ਵੀ ਕੀਤੀ ਕਿ ਨਾਂ,ਤਾਂ ਮੈਨੂੰ ਪੋਇਟਿਕਸ ਲੱਭ ਗਈ, ਥੋੜੇ ਕੁ ਪੰਨਿਆਂ ਦੀ ਕਿਤਾਬ ਨੇ ਮੈਨੂੰ ਹਿਲਾ ਦਿੱਤਾ। ਇਸ ਆਦਮੀ ਦੀ ਛਾਤੀ ਵਿਚ ਵੀ ਹੈ ਸੀ ਦਿਲ। ਬਾਕੀ ਸਭ ਕੁਝ ਉਸ ਨੇ ਦਿਮਾਗ ਨਾਲ ਲਿਖਿਆ, ਇਹ ਕਿਤਾਬ ਦਿਲ ਨਾਲ ਲਿਖੀ। ਨਿਰਸੰਦੇਹ ਇਹ ਕਿਤਾਬ ਸ਼ਾਇਰੀ ਦਾ ਤੱਤਸਾਰ ਹੈ ਤੇ ਸ਼ਾਇਰੀ ਦਾ ਤੱਤਸਾਰ ਪਿਆਰ ਦਾ ਤੱਤਸਾਰ ਹੋਇਆ ਕਰਦੈ। ਇਸ ਵਿਚ ਬੌਧਿਕਤਾ ਦੀ ਨਹੀਂ, ਅਨੁਭਵ ਦੀ ਮਹਿਕ ਹੈ। ਇਸ ਦੀ ਸਿਫਾਰਿਸ਼ ਕਰਦਾ ਹਾਂ।

ਪੰਜਵੀਂ। ਬਹੁਤ ਕਿਤਾਬਾਂ ਮੇਰੇ ਸਾਹਮਣੇ ਖਲੋਤੀਆਂ ਹਨ, ਚੋਣ ਕਰਨੀ ਬੜੀ ਔਖੀ ਹੈ ਪਰ ਮੈਂ ਰੌਸ ਦੀ *ਜ਼ੈਨੱ ਦੇ ਤਿੰਨ ਥੰਮ੍ਹ* ***Ross's THREE PILLARS OF ZEN*** ਬਾਰੇ ਕੁਝ ਕਹਾਂਗਾ। ਸੁਜ਼ੁਕੀ ਸਣੇ ਬਥੇਰੇ ਲੋਕਾਂ ਨੇ ਜ਼ੈਨੱ ਉਪਰ ਲਿਖਿਆ ਹੈ ਤੇ ਸੁਜ਼ੁਕੀ ਕੋਲ ਸਭ ਤੋਂ ਵਧੀਕ ਜਾਣਕਾਰੀ ਹੈ ਤਾਂ ਵੀ *ਜ਼ੈਨੱ ਦੇ ਤਿੰਨ ਥੰਮ* ਸਭ ਤੋਂ ਸੁਹਣੀ ਕਿਤਾਬ ਹੈ। ਮੇਰੀ ਗੱਲ ਧਿਆਨ ਨਾਲ ਸੁਣੋ। ਰੌਸ ਨੂੰ ਜ਼ੈਨੱ ਦਾ ਕੋਈ ਅਨੁਭਵ ਨਹੀਂ। ਇਸ ਪੱਖੋਂ ਕਿਤਾਬ ਹੋਰ ਵੀ ਵਚਿਤਰ ਹੋ ਜਾਂਦੀ ਹੈ ਕਿ ਬਿਨਾ ਅਨੁਭਵ ਹਾਸਲ ਕੀਤਿਆਂ,

ਕੇਵਲ ਕਿਤਾਬਾਂ ਪੜ੍ਹਕੇ ਤੇ ਜਾਪਾਨ ਦੇ ਬੋਧ ਮੱਠਾਂ ਦਾ ਭ੍ਰਮਣ ਕਰਕੇ ਇਸ ਔਰਤ ਨੇ ਸ਼ਾਹਕਾਰ ਰਚ ਦਿੱਤਾ।

ਰੌਸ ਨੂੰ ਬਸ ਇਕ ਗੱਲ ਆਖਣੀ ਹੈ। ਜ਼ੈਨੱ ਦੇ ਤਿੰਨ ਥੰਮ੍ਹ ਨਹੀਂ ਹਨ, ਇਕ ਵੀ ਨਹੀਂ। ਜ਼ੈਨੱ ਦਾ ਕੋਈ ਥੰਮ੍ਹ ਨਹੀਂ। ਇਹ ਕੋਈ ਮੰਦਰ ਥੋੜਾ ਹੈ, ਇਹ ਤਾਂ ਸ਼ੁੱਧ ਅਣਹੋਂਦ ਹੈ। ਇਸ ਨੂੰ ਥੰਮ੍ਹਾਂ ਦੀ ਲੋੜ ਨਹੀਂ। ਦੁਬਾਰਾ ਕਿਤਾਬ ਛਪਵਾਉਣ ਵੇਲੇ ਉਸ ਨੂੰ ਕਿਤਾਬ ਦਾ ਟਾਈਟਲ ਬਦਲ ਦੇਣਾ ਚਾਹੀਦਾ ਹੈ। *ਜ਼ੈਨੱ ਦੇ ਤਿੰਨ ਥੰਮ੍ਹ* ਨਾਮ ਸੁਹਣਾ ਜਾਪਦੈ ਪਰ ਜ਼ੈਨੱ ਦੀ ਸਪਿਰਿਟ ਮੁਤਾਬਕ ਸਹੀ ਨਹੀਂ। ਕਿਤਾਬ ਪੂਰੀ ਕਾਰੀਗਰੀ ਨਾਲ ਲਿਖੀ ਹੈ। ਜਿਹੜੇ ਪਾਠਕ ਬੌਧਿਕਤਾ ਰਾਹੀਂ ਜ਼ੈਨੱ ਨੂੰ ਜਾਣਨ ਦੇ ਇਛੁੱਕ ਹਨ ਉਨ੍ਹਾਂ ਨੂੰ ਇਸ ਤੋਂ ਵਧੀਆ ਕਿਤਾਬ ਨਹੀਂ ਲਭੇਗੀ।

ਛੇਵੀਂ। ਇਸ ਵਕਤ ਛੇਵੀਂ ਕਿਤਾਬ ਅਜੀਬ ਲੇਖਕ ਦੀ ਹੈ। ਉਹ ਆਪਣੇ ਆਪ ਨੂੰ ਮਿਸਟਰ ਐਮ. ਲਿਖਦਾ ਹੈ। ਉਸ ਦੇ ਅਸਲ ਨਾਮ ਦਾ ਪਤੈ ਮੈਨੂੰ ਪਰ ਉਸ ਨੇ ਚਾਹਿਆ ਹੈ ਇਸ ਦਾ ਕਿਸੇ ਨੂੰ ਪਤਾ ਨਾ ਲੱਗੇ। ਉਸ ਦਾ ਨਾਮ ਮਹਿੰਦਰਨਾਥ ਹੈ। ਰਾਮਾਕ੍ਰਿਸ਼ਨਾ ਦਾ ਬੰਗਾਲੀ ਚੇਲਾ ਉਹ ਆਲੇ ਦੁਆਲੇ ਜੋ ਵੀ ਵਾਪਰਦਾ ਲਿਖਦਾ ਰਹਿੰਦਾ। ਕਿਤਾਬ ਦਾ ਨਾਮ ਹੈ ***GOSPEL OF RAMAKRISHNA*,** ਲੇਖਕ ਐਮ. ਨਾਮ ਦੱਸਣ ਦਾ ਇਛੁਕ ਨਹੀਂ, ਗੁਪਤ ਰਹਿਣਾ ਚਾਹੁੰਦਾ ਸੀ। ਖਰਾ ਚੇਲਾ ਇਵੇਂ ਕਰਿਆ ਕਰਦਾ ਹੈ। ਉਸ ਨੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਮਿਟਾ ਦਿੱਤਾ।

ਜਿਸ ਦਿਨ ਰਾਮਾਕ੍ਰਿਸ਼ਨਾ ਦਾ ਦੇਹਾਂਤ ਹੋਇਆ ਉਸੇ ਦਿਨ ਐਮ.ਦੀ ਮੌਤ ਹੋ ਗਈ। ਜਿਉਣ ਲਈ ਹੋਰ ਕੁਝ ਬਚਿਆ ਹੀ ਨਾ ਜਦੋਂ। ਮੈਂ ਸਮਝ ਰਿਹਾਂ ਗੱਲ, ਰਾਮਾਕ੍ਰਿਸ਼ਨਾ ਤੋਂ ਬਾਦ ਮਰਨ ਨਾਲੋਂ ਜਿਉਣਾ ਔਖਾ ਸੀ। ਮੁਰਸ਼ਦ ਤੋਂ ਬਗੈਰ ਜਿਉਣ ਨਾਲੋਂ ਮੌਤ ਵਰਦਾਨ ਹੈ।

ਬਹੁਤ ਗੁਰੂ ਹੋਏ ਹਨ ਪਰ ਐਮ. ਵਰਗਾ ਮੁਰੀਦ ਨਹੀਂ ਹੋਇਆ ਜਿਹੜਾ ਗੁਰੂ ਨੂੰ ਇਸ ਤਰ੍ਹਾਂ ਪੇਸ਼ ਕਰ ਸਕੇ। ਬਿਰਤਾਂਤ ਵਿਚ ਉਹ ਕਿਸੇ ਥਾਂ ਨਹੀਂ ਦਿਸਦਾ। ਵਰਣਨ ਕਰ ਰਿਹੈ, ਆਪਣਾ ਤੇ ਗੁਰੂ ਦਾ ਨਹੀਂ, ਕੇਵਲ ਰਾਮਾਕ੍ਰਿਸ਼ਨਾ ਦਾ। ਜਿਥੇ ਗੁਰੂ ਹੈ, ਉਥੇ ਉਹ ਹੈ ਹੀ ਨਹੀਂ। ਮੈਂ ਇਸ ਆਦਮੀ ਨੂੰ ਤੇ ਇਹ ਦੀ ਕਿਤਾਬ ਨੂੰ ਪਿਆਰ ਕਰਦਾਂ, ਉਸ ਨੇ ਆਪਣੇ ਆਪ ਨੂੰ ਮੁਕੰਮਲ ਮਿਟਾ ਲਿਆ, ਕਮਾਲ। ਐਮ ਵਰਗਾ ਚੇਲਾ ਮਿਲਣਾ ਹੈ ਬੜਾ ਮੁਸ਼ਕਿਲ। ਰਾਮਾਕ੍ਰਿਸ਼ਨਾ ਈਸਾ ਨਾਲੋ ਵੱਧ ਭਾਗਾਂ ਵਾਲਾ ਸੀ। ਮੈਂ ਬੰਗਾਲ ਵਿਚ ਘੁੰਮਿਆ ਹਾਂ, ਪਿਛਲੀ ਸਦੀ ਦੇ ਅਖੀਰ ਵਿਚ ਰਾਮਾਕਿਸ਼ਨਾ ਜੀਵੰਤ ਸੀ ਇਸ ਕਰਕੇ ਮੈਂ ਉਸ ਦਾ ਪੂਰਾ ਨਾਮ ਜਾਣਦਾ ਹਾਂ, ਮੈਂ ਲੱਭ ਲਿਆ ਕਿ ਉਹ ਮਹੇਂਦਰਨਾਥ ਸੀ।

ਸੱਤਵੀਂ। ਇਸ ਸਦੀ ਦੇ ਸ਼ੁਰੂ ਵਿਚ ਇਕ ਭਾਰਤੀ ਸਾਧੂ ਹੋਇਆ ਹੈ। ਮੇਰਾ ਨਹੀਂ ਖਿਆਲ ਉਸ ਨੂੰ ਗਿਆਨ ਹੋ ਗਿਆ ਹੋਵੇ ਕਿਉਂਕਿ ਉਸ ਨੇ ਤਿੰਨ ਗਲਤੀਆਂ ਕੀਤੀਆਂ ਨਹੀਂ ਤਾਂ ਉਸ ਦਾ ਕੀਤਾ ਕੰਮ

ਬਹੁਤ ਵਧੀਆ ਹੈ। ਨਿਰੀ ਸ਼ਾਇਰੀ... ਪਰ ਤਿੰਨ ਗਲਤੀਆਂ ਯਾਦ ਰੱਖਣੀਆਂ ਪੈਣਗੀਆਂ। ਰਾਮ ਤੀਰਥ ਵਰਗਾ ਬੰਦਾ ਵੀ ਇਹੋ ਜਿਹੀਆਂ ਗਲਤੀਆਂ ਕਰ ਸਕਦੈ।

ਉਹ ਅਮਰੀਕਾ ਵਿਚ ਸੀ। ਉਸ ਵਿਚ ਕ੍ਰਿਸ਼ਮਾ ਸੀ ਤੇ ਲੋਕ ਉਸ ਨੂੰ ਪੂਜਦੇ ਸਨ। ਜਦੋਂ ਉਹ ਵਾਪਸ ਭਾਰਤ ਆਇਆ ਉਸ ਨੇ ਸੋਚਿਆ ਪਹਿਲਾਂ ਵਾਰਾਣਸੀ ਚਲਦੇ ਹਾਂ, ਹਿੰਦੂ ਧਰਮ ਦੇ ਮੱਕੇ, ਉਨ੍ਹਾਂ ਦਾ ਜੇਰੂਸ਼ਲਮ। ਉਸ ਦਾ ਪੱਕਾ ਵਿਸ਼ਵਾਸ ਸੀ ਕਿ ਜੇ ਅਮਰੀਕਣ ਉਸ ਦੀ ਏਨੀ ਇਜ਼ਤ ਕਰਦੇ ਹਨ, ਵਾਰਾਣਸੀ ਦੇ ਬ੍ਰਾਹਮਣ ਤਾਂ ਦੇਵਤਾ ਜਾਣਕੇ ਪੂਜਣਗੇ। ਗਲਤੀ ਖਾ ਗਿਆ। ਵਾਰਾਣਸੀ ਵਿਚ ਜਦੋਂ ਪ੍ਰਵਚਨ ਕਰਨ ਲੱਗਾ, ਇਕ ਬ੍ਰਾਹਮਣ ਉਠਿਆ ਤੇ ਕਿਹਾ- ਇਸ ਤੋਂ ਪਹਿਲਾਂ ਕਿ ਤੁਸੀਂ ਅਗੇ ਚਲੋ, ਕ੍ਰਿਪਾ ਕਰਕੇ ਦਸੋ ਸੰਸਕ੍ਰਿਤ ਜਾਣਦੇ ਹੋ ?

ਰਾਮ ਤੀਰਥ ਅਨੰਤ ਸਤਿ ਬਾਰੇ ਗਲਾਂ ਕਰ ਰਿਹਾ ਸੀ, ਬ੍ਰਾਹਮਣ ਨੇ ਪੁੱਛ ਲਿਆ- ਸੰਸਕ੍ਰਿਤ ਆਉਂਦੀ ਹੈ? ਜੇ ਨਹੀਂ ਆਉਂਦੀ ਤਾਂ ਅਨੰਤ ਸਤਿ ਬਾਰੇ ਗਲ ਕਰਨ ਦੇ ਹੱਕਦਾਰ ਨਹੀਂ। ਜਾਉ, ਪਹਿਲਾਂ ਸੰਸਕ੍ਰਿਤ ਸਿਖੋ।

ਬ੍ਰਾਹਮਣ ਨੇ ਕੁਝ ਗਲਤ ਨਹੀਂ ਕੀਤਾ। ਸਾਰੀ ਦੁਨੀਆਂ ਦੇ ਬ੍ਰਾਹਮਣ ਇਸ ਤਰ੍ਹਾਂ ਦੇ ਹਨ। ਜਿਸ ਗਲ ਸਦਕਾ ਮੈਂ ਹੈਰਾਨ ਹੋ ਗਿਆ ਉਹ ਇਹ ਕਿ ਰਾਮ ਤੀਰਥ ਸੰਸਕ੍ਰਿਤ ਸਿਖਣ ਲੱਗ ਪਿਆ। ਸਤਿਆਨਾਸ। ਉਹ ਬ੍ਰਾਹਮਣ ਨੂੰ ਕਹਿ ਦਿੰਦਾ- ਦਫਾ ਹੋ। ਆਪਣੇ ਵੇਦਾਂ ਅਤੇ ਸੰਸਕ੍ਰਿਤ ਸਣੇ ਟਿਭ ਜਾ ਏਥੋਂ। ਤੂੰ ਹੈਂ ਕੀ? ਜਦੋਂ ਮੈਂ ਜਾਣ ਲਿਆ ਹੈ ਜਿਸ ਨੂੰ ਜਾਣੀਦਾ ਹੈ, ਤੇਰੀ ਸੰਸਕ੍ਰਿਤ ਕਿਉਂ ਸਿਖਾਂ ਮੈਂ?

ਇਹ ਸਹੀ ਹੈ ਕਿ ਰਾਮ ਤੀਰਥ ਨੂੰ ਸੰਸਕ੍ਰਿਤ ਨਹੀਂ ਆਉਂਦੀ ਸੀ ਪਰ ਇਹਦੀ ਲੋੜ ਕੀ ਸੀ? ਉਸ ਨੂੰ ਲੱਗਿਆ ਲੋੜ ਹੈ। ਇਹ ਹੈ ਪਹਿਲੀ ਗਲਤੀ ਜਿਹੜੀ ਤੁਸੀਂ ਯਾਦ ਰੱਖਿਉ। ਉਸ ਦੀਆਂ ਕਿਤਾਬਾਂ ਸ਼ਾਇਰਾਨਾ ਹਨ, ਉਤੇਜਨਾ ਭਰਪੂਰ, ਉਲਾਸਪੂਰਣ ਪਰ ਖੁਦ ਉਹ ਕਿਧਰੇ ਗੁੰਮ ਹੋ ਗਿਆ ਹੈ।

ਦੂਜੀ। ਦੂਰੋਂ ਪੰਜਾਬ ਤੋਂ ਉਸ ਦੀ ਪਤਨੀ ਉਸ ਨੂੰ ਮਿਲਣ ਆਈ। ਸੁਆਮੀ ਨੇ ਮਿਲਣੋ ਇਨਕਾਰ ਕਰ ਦਿੱਤਾ। ਕਿਸੇ ਔਰਤ ਨੂੰ ਉਸ ਨੇ ਰੋਕਿਆ ਨਹੀਂ, ਆਪਣੀ ਪਤਨੀ ਨੂੰ ਰੋਕ ਦਿੱਤਾ, ਕਿਉਂ? ਕਿਉਂਕਿ ਡਰ ਗਿਆ ਸੀ। ਅਜੇ ਮੋਹ ਰਹਿੰਦਾ ਸੀ ਬਾਕੀ। ਮੈਨੂੰ ਦੁਖ ਹੋਇਆ, ਪਤਨੀ ਤਿਆਗ ਦਿੱਤੀ ਪਰ ਅਜੇ ਡਰ ਰਿਹੈ।

ਤੀਜੀ। ਉਸ ਨੇ ਖੁਦਕਸ਼ੀ ਕੀਤੀ, ਹਿੰਦੂ ਇਸ ਨੂੰ ਖੁਦਕਸ਼ੀ ਨਹੀਂ ਕਹਿੰਦੇ, ਕਹਿੰਦੇ ਨੇ ਆਪਣੇ ਆਪ ਨੂੰ ਗੰਗਾ ਵਿਚ ਲੀਨ ਕਰ ਲਿਆ। ਬਦਸੂਰਤ ਚੀਜ਼ਾਂ ਦੇ ਰੱਖੀ ਚਲੋ ਸੁਹਦੇ ਸੁਹਣੇ ਨਾਮ।

ਇਨ੍ਹਾਂ ਤਿੰਨ ਘਟਨਾਵਾਂ ਨੂੰ ਛੱਡ ਦੇਈਏ ਤਾਂ ਉਸ ਦੀਆਂ ਕਿਤਾਬਾਂ ਕੀਮਤੀ ਹਨ। ਇਹ ਤਿੰਨ ਗਲਤੀਆਂ ਵਿਸਾਰ ਦਿਉ ਤਾਂ ਲਗੇਗਾ ਜਿਵੇਂ ਉਸ ਨੂੰ ਗਿਆਨ ਹੋਇਆ ਹੋਵੇ। ਉਹ ਇਉਂ ਪ੍ਰਵਚਨ ਕਰਦਾ ਹੈ ਜਿਵੇਂ ਗਿਆਨੀ ਹੋਵੇ। ਪਰ 'ਜਿਵੇਂ ... ਹੋਵੇ।'

ਅੱਠਵੀਂ। ਜੀ..ਈ.ਮੂਰ ਦੀ ਪ੍ਰਿੰਸਿਪੀਆ ਐਥਿਕਾ, **G.E. Moore's *PRINCIPIA ETHICA.*** ਮੈਂ ਇਸ ਕਿਤਾਬ ਨੂੰ ਪਿਆਰ ਕੀਤਾ। ਦਲੀਲ ਦੇ ਖੇਤਰ ਵਿਚ ਤਕੜਾ ਅਮਲ ਹੈ। ਦੋ ਸੌ ਪੰਨੇ ਕੇਵਲ ਇਹ ਜਾਣਨ ਉਪਰ ਹਨ ਕਿ ਚੰਗਾ ਕੀ ਹੁੰਦਾ ਹੈ, ਆਖਰ ਇਸ ਸਿਟੇ ਤੇ ਪੁੱਜਿਆ ਹੈ ਕਿ ਸੱਚ ਨੂੰ ਪਰਿਭਾਸ਼ਿਤ ਨਹੀਂ ਕੀਤਾ ਜਾ ਸਕਦਾ ! ਕਮਾਲ। ਪਰ ਉਸ ਨੇ ਕੁਝ ਕੀਤਾ ਤਾਂ, ਰਹੱਸਵਾਦੀਆ ਵਾਂਗ ਛਾਲ ਮਾਰ ਕੇ ਨਤੀਜੇ ਤੇ ਨਹੀਂ ਪਹੁੰਚੇ। ਉਹ ਫਿਲਾਸਫਰ ਸੀ, ਸਹਿਜੇ ਸਹਿਜੇ ਚਲਿਆ, ਇਕ ਇਕ ਕਦਮ, ਪਰ ਪੁੱਜਿਆ ਉਥੇ ਹੀ ਜਿਥੇ ਸਾਧੂ ਪਹੁੰਚਦੇ ਨੇ। ਚੰਗੇ ਦੀ ਪਰਿਭਾਸ਼ਾ ਨਹੀਂ ਹੁੰਦੀ, ਨਾ ਸੁੰਦਰਤਾ ਦੀ, ਨਾ ਰੱਬ ਦੀ। ਜੋ ਵੀ ਕੰਮ ਦਾ ਹੁੰਦਾ ਹੈ ਪਰਿਭਾਸ਼ਿਤ ਨਹੀਂ ਹੋ ਸਕਦਾ। ਨੋਟ ਕਰੋ: ਜਿਸ ਕਿਸੇ ਦੀ ਪਰਿਭਾਸ਼ਾ ਹੋ ਸਕਦੀ ਹੈ ਉਹ ਫਜ਼ੂਲ ਹੁੰਦਾ ਹੈ। ਜਦੋਂ ਤਕ ਤੁਸੀਂ ਅਣਪਰਿਭਾਸ਼ਿਤ ਤਕ ਨਹੀਂ ਅੱਪੜਦੇ ਸਮਝੋ ਕੰਮ ਦਾ ਕੁਝ ਹਾਸਲ ਨਹੀਂ ਹੋਇਆ।

ਨੌਵੀ... *ਰਹੀਮ ਦੇ ਗੀਤ* ***THE SONGS OF RAHIM*** ਹੁਣ ਤਕ ਮੇਰੀ ਲਿਸਟ ਤੇ ਨਹੀਂ ਚੜ੍ਹੀ ਸੀ। ਪਰ ਹੁਣ ਹੋਰ ਗ਼ੈਰਹਾਜ਼ਰ ਨਹੀਂ ਰਹਿ ਸਕਦੀ। ਉਹ ਮੁਸਲਮਾਨ ਸੀ, ਗੀਤ ਹਿੰਦੀ ਵਿਚ ਲਿਖੇ ਜਿਸ ਕਰਕੇ ਮੁਸਲਮਾਨ ਉਸ ਨੂੰ ਪਸੰਦ ਨਹੀਂ ਕਰਦੇ, ਉਸਦਾ ਜ਼ਿਕਰ ਨਹੀਂ ਕਰਦੇ। ਮੁਸਲਮਾਨ ਸੀ ਇਸ ਕਰਕੇ ਹਿੰਦੂ ਪਸੰਦ ਨਹੀਂ ਕਰਦੇ। ਉਸ ਦਾ ਆਦਰ ਕਰਨ ਵਾਲਾ ਬੰਦਾ ਮੈਂ ਹੀ ਹੋਣਾ ਇਕੱਲਾ। ਉਸ ਦਾ ਪੂਰਾ ਨਾਮ ਰਹੀਮ ਖਾਨਖਾਨਾ ਸੀ। ਉਸ ਦੇ ਗੀਤ ਉਨੇ ਉਚੇ ਉਨੇ ਡੂੰਘੇ ਹਨ ਜਿੰਨੇ ਕਬੀਰ, ਮੀਰਾ, ਸਹਿਜੋ ਜਾਂ ਚੈਤਨਯ ਦੇ। ਹਿੰਦੀ ਵਿਚ ਕਿਉਂ ਲਿਖਿਆ ਉਸ ਨੇ? ਮੁਸਲਮਾਨ ਹੋਣ ਕਰਕੇ ਉਰਦੂ ਵਿਚ ਲਿਖ ਸਕਦਾ ਸੀ ਤੇ ਉਰਦੂ, ਹਿੰਦੀ ਨਾਲੋਂ ਕਿਤੇ ਸੁਹਣੀ ਜ਼ਬਾਨ ਹੈ। ਉਸ ਨੇ ਜਾਣ ਬੁੱਝ ਕੇ ਹਿੰਦੀ ਚੁਣੀ, ਉਸ ਨੇ ਮੌਲਵੀਆਂ ਵਿਰੁੱਧ ਲੜਨਾ ਸੀ।

ਦਸਵਾਂ ਮਿਰਜ਼ਾ ਗ਼ਾਲਿਬ, ਮਹਾਨ ਉਰਦੂ ਸ਼ਾਇਰ, ਉਰਦੂ ਜ਼ਬਾਨ ਦਾ ਬਿਹਤਰੀਨ ਸ਼ਾਇਰ ਨਹੀਂ ਕੇਵਲ, ਸੰਸਾਰ ਦੀ ਕਿਸੇ ਜ਼ਬਾਨ ਦਾ ਕੋਈ ਕਵੀ ਉਸ ਦੇ ਮੁਕਾਬਲੇ ਦਾ ਨਹੀਂ। ਉਸ ਦੀ ਕਿਤਾਬ ਦਾ ਨਾਮ ਹੈ *ਦੀਵਾਨ*। ਦੀਵਾਨ ਦਾ ਮਤਲਬ ਹੁੰਦਾ ਹੈ ਕਾਵਿ ਸੰਗ੍ਰਹਿ।

ਉਸ ਨੂੰ ਪੜ੍ਹਨਾ ਮੁਸ਼ਕਲ ਹੈ ਪਰ ਰਤਾ ਕੁ ਔਖ ਝਲ ਲਉ ਤਾਂ ਮਿਲਦਾ ਬੜਾ ਕੁਝ ਹੈ। ਇਉਂ ਲਗਦੈ ਜਿਵੇਂ ਇਕ ਇਕ ਸ਼ਿਅਰ ਵਿਚ ਇਕ ਇਕ ਕਿਤਾਬ ਹੋਵੇ ਪੂਰੀ। ਉਰਦੂ ਦੀ ਇਹੋ ਸ਼ਾਨ ਹੈ। ਮੈਂ

ਕਹਿਨਾ ਏਨੀ ਘਟ ਥਾਂਏਂ ਕਿਸੇ ਹੋਰ ਜ਼ਬਾਨ ਵਿਚ ਏਨਾ ਵਧੀਕ ਨਹੀਂ ਕਿਹਾ ਜਾ ਸਕਦਾ। ਪੂਰੀ ਕਿਤਾਬ ਬਸ ਦੋ ਵਾਕਾਂ ਵਿਚ ਸਿਮਟ ਜਾਂਦੀ ਹੈ। ਕ੍ਰਿਸ਼ਮਾ ਹੈ ਇਹ। ਮਿਰਜ਼ਾ ਗਾਲਿਬ ਇਸ ਜ਼ਬਾਨ ਦਾ ਪੀਰ ਹੈ।

ਗਿਆਰਵੀਂ ਅਤੇ ਆਖਰੀ ਕਿਤਾਬ ਐਲਨ ਵਟਸ ਦੀ *ਕਿਤਾਬ* ਹੈ, **Alan Wetts' *THE BOOK*** ਸੰਭਾਲ ਕੇ ਰੱਖੀ ਹੋਈ ਹੈ। ਐਲਟ ਵਟਸ ਬੁੱਧ ਨਹੀਂ, ਹੋ ਸਕਦਾ ਹੈ ਕਿਸੇ ਦਿਨ ਬੁੱਧ ਹੋ ਜਾਏ। ਨੇੜੇ ਅੱਪੜ ਗਿਐ। ਕਿਤਾਬ ਬਹੁਤ ਅਹਿਮ ਹੈ। ਇਹ ਉਸ ਦੀ ਇੰਜੀਲ ਹੈ, ਜ਼ੈਨ ਉਸਤਾਦਾਂ, ਜ਼ੈਨ ਗ੍ਰੰਥਾਂ ਨਾਲ ਉਸਦਾ ਵਾਹ। ਆਦਮੀ ਬੇਅੰਤ ਬੁੱਧੀਮਾਨ, ਪਰ ਹੈ ਸੀ ਸ਼ਰਾਬੀ। ਬੁੱਧੀ ਸ਼ਰਾਬ ਵਿਚ ਘੁਲੀ ਤਾਂ ਰਸਭਰੀ ਕਿਤਾਬ ਬਣ ਗਈ। ਮੈਂ ਕਿਤਾਬ ਨੂੰ ਇਸ਼ਕ ਕੀਤਾ ਤੇ ਅਖੀਰ ਤੱਕ ਆਪਣੇ ਕੋਲ ਸੰਭਾਲ ਲਈ।

## *All the books Osho loved*

| | |
|---|---|
| **Chapter 1**<br>**1 Thus Spake Zarathustra, Friedrich Nietzsche**<br>**2 Brothers Karamazov, Fyodor Dostoevsky**<br>**3 The Book of Mirdad, Mikhail Naimy**<br>**4 Jonathan Livingstone Seagull, Richard Bach**<br>**5 Tao Te Ching, Lao Tzu**<br>**6 The Parables of Chuang Tzu, Chuang Tzu**<br>**7 The Sermon on the Mount, Bible NT**<br>**8 Bhagavad Gita**<br>**9 Gitanjali, Rabindranath Tagore**<br>**10 The One Thousand Songs of Milarepa** | **Chapter 2**<br>**1 The Book (of the Sufis)**<br>**2 The Prophet, Kahlil Gibran**<br>**3 The Book of Lieh Tzu**<br>**4 Dialogues, Plato**<br>**5 The Notes of the Disciples of Bodhidharma**<br>**6 The Rubaiyat, Omar Khayyam**<br>**7 Masnavi, Jalaluddin Rumi**<br>**8 The Isa Upanishad**<br>**9 All and Everything, George Gurdjieff**<br>**10 In Search of the Miraculous, P. D. Ouspensky**<br>**11 Leaves of Grass, Walt Whitman** |
| **Chapter: 3**<br>**1 Hsin Hsin Ming, Sosan**<br>**2 Tertium Organum, P. D. Ouspensky**<br>**3 Geet Govinda, Jaidev**<br>**4 Samayasar, Kundkunda**<br>**5 The First and the Last Freedom, J. Krishnamurti**<br>**6 The Book of Huang Po (The Teachings of Huang Po)**<br>**7 The Book of Hui Hi** | **Chapter: 4**<br>**1 The Fragments of Heraclitus**<br>**2 The Golden Verses of Pythagoras**<br>**3 The Royal Song of Saraha**<br>**4 Tilopa's Song of Mahamudra**<br>**5 Zen and Japanese Culture, D. T. Suzuki**<br>**6 Let Go, Hubert Benoit**<br>**7 Ramakrishna's Parables**<br>**8 The Fables of Aesop** |

| | |
|---|---|
| (The Teachings of Hui Hi)<br>8 The Song of Solomon | 9 Nagarjuna's Mula Madhyamika Karika<br>10 The Book of Marpa |
| Chapter 5<br>1 Brahma Sutras, Badrayana<br>2 Bhakti Sutras, Narada<br>3 Yoga Sutras by Patanjali<br>4 The Songs of Kabir<br>5 The Secret Doctrine by Madame Blavatsky<br>6 The Songs of Meera<br>7 The Songs of Sahajo<br>8 The Book of Rabiya-al-Adabiya<br>9 The Songs of Nanak<br>10 Vivek Chudamani, Shankaracharya<br>11 The Koran, Hazrat Mohammed | Chapter 6<br>1 The Dhammapada, Gautam the Buddha<br>2 Jaina Sutras, Mahavira<br>3 Zorba the Greek, Nikos Kazantzakis<br>4 The Declarations of Al-Hillaj Mansoor<br>5 The Fragments of Mahakashyapa<br>6 Siddhartha, Hermann Hesse<br>7 The Stories of Baal Shem<br>8 The Songs of Farid<br>9 Vigyana Bhairava Tantra, Shiva<br>10 Tatva Sutra, Uma Swati<br>11 The Songs of Naropa |
| Chapter 7<br>1 The Poetry of Malukdas<br>2 Guru Grantha Sahib(the book of the Sikhs)<br>3 The Light on the Path, Mabel Collins<br>4 The Songs of Lalla<br>5 The Verses of the mystic Gorakh Nath<br>6 The Supreme Doctrine by Hubert Benoit<br>7 Shiva Sutra<br>8 The Songs of Gaurang<br>9 The Songs of Dadu<br>10 The Statements of Sarmad | Chapter 8<br>1 The Will to Power, Friedrich Nietzsche<br>2 A New Model of the Universe, P. D. Ouspensky<br>3 The Statements of Sanai<br>4 The Fragments of Dionysius<br>5 At the Feet of the Master, Jiddhu Krishnamurti<br>6 The Fragments of Junaid<br>7 God Speaks, Meher Baba<br>8 Maxims for a Revolutionary, George Bernard Shaw<br>9 The Teachings of Hui Neng("Do not think; be.")<br>10 The Jokes of Mulla Nasruddin |
| Chapter 9<br>1 The Destiny of the Mind, Haas<br>2 The Sayings of Eckhart<br>3 The Sayings of Boehme<br>4 The Sufis, Idries Shah<br>5 The Way of Zen by Alan Watts<br>6 The Sayings of Rinzai<br>7 The Lectures of Hazrat Inayat Khan<br>8 All of the books, Hazrat Ali Khan<br>9 Jesus, the Son of Man, Kahlil Gibran<br>10 The Madman, Kahlil Gibran | Chapter 10<br>1 Being and Nothingness, Jean Paul Sartre<br>2 Time and Being, Martin Heidegger<br>3 Tractatus Logico Philisophicus, Ludwig Wittgenstein<br>4 Vimalkirti Nirdesh Sutra<br>5 Commentaries on Living, J. Krishnamurti<br>6 Commentaries, Maurice Nicoll<br>7 Our Life with Gurdjieff, Hartmann<br>8 Shree Pasha, Ramanuja<br>9 The Future Psychology of Man, P.D. Ouspensky<br>10 The Book of Bahauddin |
| Chapter 11<br>1 The Outsider, Colin Wilson<br>2 The Analects, Confusius | Chapter 12<br>1 Tales of Hassidism, Martin Buber<br>2 I and Thou, Martin Buber |

| | |
|---|---|
| 3 The Garden of the Prophet, Kahlil Gibran<br>4 The Voice of the Master, Kahlil Gibran<br>5 Who am I, Maharshi Ramana<br>6 The Mind of India, Moorehead and Radhakrishnan<br>7 Alice in Wonderland, Lewis Carroll<br>8 Alice through the Looking Glass, Lewis Carroll<br>9 The Wanderer, Kahlil Gibran<br>10 The Spiritual Sayings, Kahlil Gibran<br>11 Waiting for Godot, Samuel Beckett | 3 Das Kapital, Karl Marx (Osho: "Do not read it.")<br>4 Lectures on Psychoanalysis, Sigmund Freud<br>5 Meetings with Remarkable Men, Gurdjieff<br>6 The Grantha (written by an anonymous disciple of Kabir)<br>7 The Communist Manifesto, Karl Marx and Friedrich Engels<br>8 The Myth of Sisyphus, Marcel<br>9 The History of Western Philosophy, Bertrand Russell<br>10 The Songs of Dayabai |
| Chapter 13<br>1 Lust for Life, Irving Stone<br>2 The Agony and the Ecstasy, Irving Stone<br>3 Resurrection, Leo Tolstoy<br>4 Notes on Jesus, Thomas<br>5 War and Peace, Leo Tolstoy<br>6 The Mother, Maxim Gorky<br>7 Fathers and Sons, Turgenev<br>8 The Phoenix, D.H. Lawrence<br>9 Psychoanalysis and the Unconscious, D.H. Lawrence<br>10 Light of Asia, Arnold<br>11 Bijak, Kabir's selection of songs<br>12 One Dimensional Man, Herbert Marcuse<br>13 The I Ching<br>14 Nadi Ke Dvip(Islands of a River), Sacchidanand Vatsayana | Chapter 14<br>1 The Art of Living, Lin Yutang<br>2 The Wisdom of China, Lin Yutang<br>3 The Talmud<br>4 Shunya Svabhava, Taran Taran<br>5 Siddhi Svabhava, Taran Taran<br>6 Notes from the Underground, Fyodor Dostoevsky<br>7 Philosophical Investigations, Ludwig Wittgenstein<br>8 Psychosynthesis, Assagioli<br>9 Prose Poems, Kahlil Gibran<br>10 Thoughts and Meditations, Kahlil Gibran |
| Chapter 15<br>1 My Experiments with Truth, Mahatma Gandhi<br>2 Confessions, Saint Augustine<br>3 Anna Karenina, Leo Tolstoy<br>4 The Art of Tantra, Ajit Mukherjee<br>5 The Tantra Paintings, Ajit Mukherjee<br>6 Bhaj Govindam Moodh Mate, Adi Shankaracharya<br>7 Philosophical Papers, Ludwig Wittgenstein<br>8 Zen Flesh Zen Bones, Paul Reps<br>9 Zen Buddhism, Christmas Humphries<br>10 The Songs of Chandidas | Chapter 16<br>1 Shiva Puri Baba, Bennett<br>2 Listen Little Man, Wilhelm Reich<br>3 Principia Mathematica, Bertrand Russell and Whitehead<br>4 Poetics, Aristotle<br>5 Three Pillars of Zen, Ross<br>6 The Gospel of Ramakrishna, M.<br>7 The collected works of Ramatirtha<br>8 Principia Ethica, G.E. Moore<br>9 The Songs of Rahim(Rahim Khan Khana)<br>10 Divan, Mirza Ghalib<br>11 The Book, Alan |